ਗੁਰੂ ਨਾਨਕ ਦੇਵ ਜੀ ਦੇ ਦੈਵੀ ਅਨੁਭਵ ਵਿੱਚੋਂ ਇਕ ਐਸੀ ਕ੍ਰਾਂਤੀ ਦਾ ਉਦਗਮ ਹੋਇਆ, ਜਿਸ ਨੇ ਉੱਤਰ-ਪੱਛਮੀ ਭਾਰਤ ਵਿਚ ਸਿੱਖ ਪੰਥ ਦੇ ਰੂਪ ਵਿਚ ਇਕ ਨਵਾਂ ਭਾਈਚਾਰਕ ਨਿਜ਼ਾਮ ਸਿਰਜਿਆ। ਇਸ ਨਿਜ਼ਾਮ ਦੀਆਂ ਨੀਹਾਂ ਵਿਚ ਹੱਕ, ਸੱਚ, ਨੇਕੀ, ਇਨਸਾਫ਼, ਪਰਉਪਕਾਰ, ਪ੍ਰੇਮ, ਸੇਵਾ, ਭ੍ਰਾਤਰੀ-ਭਾਵ ਆਦਿ ਦੀਆਂ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਕੁੱਟ-ਕੁੱਟ ਕੇ ਭਰੀਆਂ ਹਨ। ਸੁਭਾਵਿਕ ਹੈ ਕਿ ਐਸੀ ਸਮਾਜਿਕ ਵਿਵਸਥਾ ਵਿਚ ਊਚ-ਨੀਚ, ਜਾਤ-ਪਾਤ, ਜ਼ੁਲਮ, ਬੇਇਨਸਾਫ਼ੀ, ਸ਼ੋਸ਼ਣ, ਵਿਤਕਰਾ ਆਦਿ ਨੂੰ ਕੋਈ ਸਥਾਨ ਨਹੀਂ। ਗੁਰੂ ਸਾਹਿਬ ਦੇ ਚਿੰਤਨ ਨੇ ਪੰਜਾਬ ਦੇ ਲੋਕਾਂ ਨੂੰ ਅਣਖ ਤੇ ਸਵੈਮਾਨ ਦੀ ਜ਼ਿੰਦਗੀ ਬਸਰ ਕਰਨ ਤੇ ਮਨੁੱਖਤਾ ਦੇ ਕਲਿਆਣ ਹਿੱਤ ਆਪਣਾ ਸਭ ਕੁਝ ਨਿਛਾਵਰ ਕਰਨ ਦਾ ਸਬਕ ਸਿਖਾਇਆ; ਬਦੀ ਦੀਆਂ ਤਾਕਤਾਂ ਨਾਲ ਸਮਝੌਤਾ ਨਹੀਂ, ਬਲਕਿ ਬਦੀ ਨੂੰ ਜੜ੍ਹੋਂ ਉਖਾੜ ਕੇ ਸਮਾਜ ਵਿੱਚੋਂ ਬਾਹਰ ਸੁੱਟ ਦੇਣ ਦੀ ਪਰੰਪਰਾ ਕਾਇਮ ਕੀਤੀ। ਗੁਰੂ ਸਾਹਿਬ ਨੇ ਇਕ ਐਸੀ ਨਵੀਂ ਸਮਾਜਿਕ ਵਿਵਸਥਾ ਕਾਇਮ ਕੀਤੀ, ਜੋ ਦੇਸ਼-ਕਾਲ, ਧਰਮ, ਰੰਗ, ਨਸਲ, ਲਿੰਗ ਆਦਿ ਦੀਆਂ ਹੱਦਾਂ ਤੋਂ ਉਪਰ ਉੱਠ ਕੇ ਪੂਰੇ ਵਿਸ਼ਵ ਨੂੰ ਆਪਣੇ ਕਲਾਵੇ ਵਿਚ ਲੈਂਦੀ ਹੈ। ਇਹ ਇਕ ਐਸੀ ਸੰਪੂਰਨ ਜੀਵਨ-ਜਾਚ ਹੈ, ਜਿਸ ਵਿਚ ਪੂਰੀ ਮਨੁੱਖਤਾ ਦੇ ਕਲਿਆਣ ਲਈ ਵਿਸ਼ਵ-ਸ਼ਾਂਤੀ ਤੇ ਅਮਨ ਦਾ ਸੁਨੇਹਾ ਵਿਦਮਾਨ ਹੈ।

ਆਧੁਨਿਕ ਯੁੱਗ ਵਿਚ ਸਿੱਖ ਪੰਥ ਨੂੰ ਅੰਦਰੂਨੀ ਤੇ ਬਾਹਰੀ ਦੋਨੋਂ ਤਰ੍ਹਾਂ ਦੀਆਂ ਚੁਣੌਤੀਆਂ ਦਰਪੇਸ਼ ਹਨ। ਇਸ ਪੁਸਤਕ ਵਿਚ ਵਿਦਵਾਨ ਲੇਖਕ ਨੇ ਵਰਤਮਾਨ ਸਿੱਖ ਸਮਾਜ ਦੇ ਦਰਪੇਸ਼ ਇਨ੍ਹਾਂ ਸਮੱਸਿਆਵਾਂ ਨੂੰ ਗੁਰਮਤਿ ਦ੍ਰਿਸ਼ਟੀਕੋਣ ਅਨੁਸਾਰ ਨਿਰੂਪਤ ਕਰਨ ਦੇ ਨਾਲ ਨਾਲ ਗੁਰਮਤਿ ਦੇ ਕੁਝ ਮੂਲ ਸੰਕਲਪਾਂ ਤੇ ਸੰਸਥਾਵਾਂ ਬਾਰੇ ਬਹੁਤ ਪਾਏਦਾਰ ਤੇ ਮੌਲਿਕ ਲੇਖ ਵੀ ਸ਼ਾਮਲ ਕੀਤੇ ਹਨ। ਤਿੰਨ ਲੇਖ ਸਿੱਖ-ਇਤਿਹਾਸ ਦੇ ਤਿੰਨ ਵੱਖੋ-ਵੱਖਰੇ ਕਾਂਡਾਂ ਨਾਲ ਸੰਬੰਧਿਤ ਵੀ ਇਸ ਸੰਗ੍ਰਹਿ ਵਿਚ ਸ਼ਾਮਲ ਹਨ।

ਇਸ ਪੁਸਤਕ ਦੇ ਸਾਰੇ ਲੇਖ ਗਿਆਨ-ਵਰਧਕ ਤੇ ਪ੍ਰੇਰਨਾਦਾਇਕ ਹਨ। ਸਿੱਖ-ਅਧਿਐਨ ਵਿਚ ਮੁੱਲਵਾਨ ਵਾਧਾ ਕਰਨ ਵਾਲੇ ਇਸ ਲੇਖ-ਸੰਗ੍ਰਹਿ ਦੀ ਸ਼ੈਲੀ ਬਹੁਤ ਸਰਲ ਤੇ ਰੌਚਿਕ ਹੈ, ਜੋ ਵਿਦਵਾਨਾਂ ਤੇ ਸਾਧਾਰਨ ਪਾਠਕਾਂ ਨੂੰ ਆਕਰਸ਼ਿਤ ਕਰਦੀ ਹੈ।

***ਏਸੇ ਕਲਮ ਤੋਂ :***

- ਗੁਰਮਤਿ ਵਿਚਾਰ ਤੇ ਸਿੱਖੀ ਜੀਵਨ (2006, 2009)
- ਗੁਰਮਤਿ ਸਭਿਆਚਾਰ (2008)
- ਜਿਨ੍ਹਾਂ ਧਰਮ ਨਹੀਂ ਹਾਰਿਆ (2009)
- ਜਿਨੀ ਸਚੁ ਪਛਾਣਿਆ (2011)

# ਸਿਖੀ ਸਿਖਿਆ ਗੁਰ ਵੀਚਾਰਿ

ਪ੍ਰੋ. ਕਿਰਪਾਲ ਸਿੰਘ ਬਡੂੰਗਰ



ਸਿੰਘ ਬ੍ਰਦਰਜ਼
ਅੰਮ੍ਰਿਤਸਰ

SIKHĪ SIKHYĀ GUR VĪCHĀR
[Essays on Sikh Philosophy, Tradition and History]
*by*
PROF. KIRPAL SINGH BADUNGAR
V.P.O. BADUNGAR, DISTT. PATIALA
TELE : 0175-230 2529, 237 1138
MOBILE : 99158-05100



ISBN 81-7205-488-0

ਪਹਿਲੀ ਵਾਰ : ਅਗਸਤ 2012

**ਮੁੱਲ : 250-00 ਰੁਪਏ**

*ਪ੍ਰਕਾਸ਼ਕ :*
**ਸਿੰਘ ਬ੍ਰਦਰਜ਼**
•
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006
•
S.C.O. 223-224, ਸਿਟੀ ਸੈਂਟਰ, ਅੰਮ੍ਰਿਤਸਰ - 143 001
*E-mail :* singhbro@vsnl.com
*Website :* www.singhbrothers.com

*ਛਾਪਕ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਣ

ਪਰਮ-ਸਤਿ ਕਰਤਾ ਪੁਰਖੁ

ਨੂੰ

"ਜਿਨਿ ਜੀਉ ਉਪਾਇ ਜਗਤੁ ਦਿਖਾਇਆ"

# ਤਤਕਰਾ




**PARKASH SINGH BADAL**
Chief Minister, Punjab

# ਸੰਦੇਸ਼

ਮੈਨੂੰ ਇਹ ਜਾਣ ਕੇ ਬੇਹੱਦ ਖ਼ੁਸ਼ੀ ਹੋਈ ਹੈ ਕਿ ਮਹਾਨ ਧਾਰਮਿਕ ਸ਼ਖ਼ਸੀਅਤ ਪ੍ਰੋਫ਼ੈਸਰ ਕਿਰਪਾਲ ਸਿੰਘ ਬਡੂੰਗਰ ਆਪਣੀ ਪੰਜਵੀਂ ਪੁਸਤਕ *ਸਿਖੀ ਸਿਖਿਆ ਗੁਰ ਵੀਚਾਰਿ* ਪਾਠਕਾਂ ਦੇ ਸਨਮੁਖ ਕਰ ਰਹੇ ਹਨ।

ਪੰਥਕ ਸਫ਼ਾਂ ਵਿਚ ਸਾਹਿਤ ਸਿਰਜਣਾ 'ਚ ਵਡਮੁੱਲਾ ਯੋਗਦਾਨ ਪਾਉਣ ਵਾਲੀਆਂ ਸ਼ਖ਼ਸੀਅਤਾਂ ਵਿਚ ਪ੍ਰੋ. ਕਿਰਪਾਲ ਸਿੰਘ ਬਡੂੰਗਰ ਜੀ ਦਾ ਨਾਂ ਜ਼ਿਕਰਯੋਗ ਹੈ। ਉਨ੍ਹਾਂ ਦੀਆਂ ਚਾਰ ਪੁਸਤਕਾਂ *ਗੁਰਮਤਿ ਵਿਚਾਰਧਾਰਾ ਅਤੇ ਸਿੱਖੀ ਜੀਵਨ*, *ਗੁਰਮਤਿ ਸਭਿਆਚਾਰ*, *ਜਿਨ੍ਹਾਂ ਧਰਮ ਨਹੀਂ ਹਾਰਿਆ* ਅਤੇ *ਜਿਨੀ ਸਚੁ ਪਛਾਣਿਆ* ਪ੍ਰਕਾਸ਼ਿਤ ਹੋ ਚੁੱਕੀਆਂ ਹਨ। ਇਨ੍ਹਾਂ ਪੁਸਤਕਾਂ ਰਾਹੀਂ ਗੁਰਮਤਿ ਫਲਸਫੇ ਦੇ ਵੱਖ-ਵੱਖ ਪਹਿਲੂਆਂ, ਸਿੱਖ-ਇਤਿਹਾਸ ਦੇ ਲਹੂ-ਭਿੱਜੇ ਪੰਨਿਆਂ ਅਤੇ ਸਿੱਖ ਜਰਨੈਲਾਂ ਦੇ ਲਾ-ਮਿਸਾਲ ਕਾਰਨਾਮਿਆਂ ਨੂੰ ਬੜੀ ਸਰਲ ਭਾਸ਼ਾ ਵਿਚ ਪਰ ਗਹਿਰ-ਗੰਭੀਰ ਤਰੀਕੇ ਨਾਲ ਪੇਸ਼ ਕੀਤਾ ਗਿਆ ਹੈ। ਇਸ ਤੋਂ ਇਲਾਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਭਗਤਾਂ ਦੀ ਬਾਣੀ ਦਰਜ ਹੈ, ਉਨ੍ਹਾਂ ਦੇ ਜੀਵਨ ਅਤੇ ਸਿੱਖ ਅਰਦਾਸ ਵਿਚ ਹਰ ਰੋਜ਼ ਯਾਦ ਕੀਤੇ ਜਾਂਦੇ ਮਹਾਨ ਸ਼ਹੀਦਾਂ ਦੇ ਜੀਵਨ ਉੱਤੇ ਵੀ ਵਿਸ਼ੇਸ਼ ਝਾਤ ਪਾਈ ਗਈ ਹੈ।

ਮੈਂ ਜਿਥੇ ਇਸ ਪੁਸਤਕ ਲਈ ਪ੍ਰੋਫ਼ੈਸਰ ਕਿਰਪਾਲ ਸਿੰਘ ਬਡੂੰਗਰ ਜੀ ਦੇ ਉਪਰਾਲੇ ਦੀ ਸ਼ਲਾਘਾ ਕਰਦਾ ਹਾਂ, ਉਥੇ ਇਹ ਆਸ ਵੀ ਕਰਦਾ ਹਾਂ ਕਿ ਇਹ ਪੁਸਤਕ ਸਿੱਖ-ਇਤਿਹਾਸ ਅਤੇ ਗੁਰਮਤਿ ਵਿਚਾਰਧਾਰਾ ਨੂੰ ਹੋਰ ਡੂੰਘਾਈ ਨਾਲ ਜਾਣਨ ਅਤੇ ਸਮਝਣ ਲਈ ਅਹਿਮ ਭੂਮਿਕਾ ਨਿਭਾਵੇਗੀ।

ਮੈਂ ਅਕਾਲ ਪੁਰਖ ਅੱਗੇ ਅਰਦਾਸ ਕਰਦਾ ਹਾਂ ਕਿ ਉਹ ਪ੍ਰੋਫ਼ੈਸਰ ਕਿਰਪਾਲ ਸਿੰਘ ਬਡੂੰਗਰ ਜੀ ਨੂੰ ਹਮੇਸ਼ਾ ਚੜ੍ਹਦੀ ਕਲਾ ਵਿਚ ਰੱਖਣ ਤਾਂ ਜੋ ਉਨ੍ਹਾਂ ਵੱਲੋਂ ਗੁਰਮਤਿ ਸਾਹਿਤ ਦੀ ਸਿਰਜਣਾ ਲਈ ਨਿਭਾਈਆਂ ਜਾ ਰਹੀਆਂ ਸ਼ਾਨਦਾਰ ਸੇਵਾਵਾਂ ਨਾਲ ਸਿੱਖ ਧਰਮ ਅਤੇ ਫਸਲਫੇ ਦਾ ਨਾਂ ਕੇਵਲ ਕੌਮੀ, ਸਗੋਂ ਕੌਮਾਂਤਰੀ ਪੱਧਰ 'ਤੇ ਹੋਰ ਵਧੇਰੇ ਪਾਸਾਰ ਹੋ ਸਕੇ।

ਪ੍ਰਕਾਸ਼ ਸਿੰਘ

**(ਪਰਕਾਸ਼ ਸਿੰਘ ਬਾਦਲ)**
ਮੁੱਖ ਮੰਤਰੀ, ਪੰਜਾਬ

**DR. JASPAL SINGH**
*Vice-Chancellor*
**PUNJABI UNIVERSITY, PATIALA**




**ਡਾ. ਜਸਪਾਲ ਸਿੰਘ**
*ਵਾਈਸ-ਚਾਂਸਲਰ*
**ਪੰਜਾਬੀ ਯੂਨੀਵਰਸਿਟੀ, ਪਟਿਆਲਾ**

# ਸੰਦੇਸ਼

ਗੁਰਬਾਣੀ ਮਨੁੱਖ ਨੂੰ ਪਰਮ ਸਤਿ ਦੀ ਪ੍ਰਾਪਤੀ ਦਾ ਮਾਰਗ ਦਰਸਾਉਂਦੀ ਹੈ। ਇਸ ਮਾਰਗ 'ਤੇ ਚੱਲਦੇ ਹੋਏ ਸਿੱਖ ਨੂੰ ਲਗਾਤਾਰ ਸੰਘਰਸ਼ ਕਰਨਾ ਪੈਂਦਾ ਹੈ, ਜਿਸ ਵਿੱਚੋਂ ਬਹੁਤ ਸਾਰੀਆਂ ਆਦਰਸ਼ਮਈ ਘਟਨਾਵਾਂ ਜਨਮ ਲੈਂਦੀਆਂ ਹਨ, ਜਿਹੜੀਆਂ ਕਿ ਸਮਾਂ ਪਾ ਕੇ ਇਤਿਹਾਸ ਦਾ ਰੂਪ ਧਾਰਨ ਕਰ ਜਾਂਦੀਆਂ ਹਨ। ਆਦਰਸ਼ਮਈ ਘਟਨਾਵਾਂ ਸਿੱਖ ਨੂੰ ਹਮੇਸ਼ਾ ਧਰਮ ਅਤੇ ਸੱਚਾਈ ਦੇ ਮਾਰਗ 'ਤੇ ਚੱਲਣ ਲਈ ਪ੍ਰੇਰਿਤ ਕਰਦੀਆਂ ਰਹਿੰਦੀਆਂ ਹਨ। ਇਸ ਪ੍ਰੇਰਨਾ ਨੂੰ ਪਰਪੱਕ ਕਰਨ ਲਈ ਇਤਿਹਾਸ ਦੀਆਂ ਘਟਨਾਵਾਂ ਨੂੰ ਵਾਰ-ਵਾਰ ਯਾਦ ਕਰਨਾ ਅਤੇ ਕਰਾਉਣਾ ਪੈਂਦਾ ਹੈ ਤਾਂ ਹੀ ਸਿੱਖ ਆਪਣੇ ਧਰਮ ਅਤੇ ਵਿਰਾਸਤ ਨਾਲ ਜੁੜਿਆ ਰਹਿ ਸਕਦਾ ਹੈ।

ਸਿੱਖ ਵਿਦਵਾਨ ਅਤੇ ਖੋਜੀ ਗੁਰਬਾਣੀ ਅਤੇ ਗੁਰ-ਇਤਿਹਾਸ ਦੇ ਵਿਭਿੰਨ ਪਹਿਲੂਆਂ ਨੂੰ ਉਜਾਗਰ ਕਰਨ ਦਾ ਨਿਰੰਤਰ ਯਤਨ ਕਰਦੇ ਰਹਿੰਦੇ ਹਨ। ਅਜਿਹਾ ਹੀ ਇਕ ਯਤਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ ਪ੍ਰੋਫ਼ੈਸਰ ਕਿਰਪਾਲ ਸਿੰਘ ਬਡੂੰਗਰ ਜੀ ਰਾਹੀਂ ਸਾਹਮਣੇ ਆਇਆ ਹੈ, ਜਿਨ੍ਹਾਂ ਨੇ ਰਾਜਨੀਤੀ ਦੇ ਨਾਲ-ਨਾਲ ਆਪਣਾ ਕਲਮੀ ਸਫ਼ਰ ਵੀ ਜਾਰੀ ਰੱਖਿਆ ਹੋਇਆ ਹੈ। ਉਹ ਸਿੱਖ ਧਰਮ ਅਤੇ ਇਤਿਹਾਸ ਵਿਚ ਵਿਸ਼ੇਸ਼ ਰੁਚੀ ਰੱਖਦੇ ਹਨ। ਸਮੇਂ ਸਮੇਂ ਤੇ ਸਿੱਖ ਧਰਮ ਨੂੰ ਜਿਹੜੀਆਂ ਸਿਧਾਂਤਕ ਚੁਣੌਤੀਆਂ ਪੇਸ਼ ਆਉਂਦੀਆਂ ਹਨ, ਉਨ੍ਹਾਂ ਪ੍ਰਤੀ ਅਕਸਰ ਚੇਤਨਾ ਪ੍ਰਗਟ ਕਰਦੇ ਹਨ ਅਤੇ ਉਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲੋਅ ਵਿਚ ਦੇਖਣ ਦਾ ਯਤਨ ਕਰਦੇ ਹਨ। ਸਿੱਖ ਧਰਮ ਨਾਲ ਸੰਬੰਧਿਤ ਉਨ੍ਹਾਂ ਦੇ ਲੇਖ ਅਖ਼ਬਾਰਾਂ ਅਤੇ ਮੈਗਜ਼ੀਨਾਂ ਵਿਚ ਵੀ ਅਕਸਰ ਛਪਦੇ ਰਹਿੰਦੇ ਹਨ। ਸਿੱਖ ਧਰਮ ਅਤੇ ਇਤਿਹਾਸ ਦੇ ਵੱਖ-ਵੱਖ ਪੱਖਾਂ ਨੂੰ ਉਜਾਗਰ ਕਰਦੀ ਉਨ੍ਹਾਂ ਦੀ ਕਲਮੀ ਰੁਚੀ ਦੇ ਸਿੱਟੇ ਵੱਜੋਂ ਅੱਜ ਉਨ੍ਹਾਂ ਦੀ *ਸਿਖੀ ਸਿਖਿਆ ਗੁਰ ਵੀਚਾਰਿ* ਸਿਰਲੇਖ ਅਧੀਨ ਇਹ ਪੰਜਵੀਂ ਪੁਸਤਕ ਪਾਠਕਾਂ ਦੇ ਸਾਹਮਣੇ ਪੇਸ਼ ਹੋ ਰਹੀ ਹੈ, ਜਿਸ ਵਿਚ ਗੁਰਮਤਿ ਸਿੱਧਾਂਤਾਂ ਅਤੇ ਸੰਕਲਪਾਂ ਦੇ ਨਾਲ-ਨਾਲ ਇਤਿਹਾਸਕ ਜੀਵਨੀਆਂ ਵੀ ਸ਼ਾਮਲ ਕੀਤੀਆਂ ਗਈਆਂ ਹਨ। ਮੈਨੂੰ ਇਹ ਪੂਰੀ ਆਸ ਹੈ ਕਿ ਪਹਿਲੀਆਂ ਪੁਸਤਕਾਂ ਦੀ ਤਰ੍ਹਾਂ ਪਾਠਕ ਉਨ੍ਹਾਂ ਦੀ ਇਸ ਪੁਸਤਕ ਤੋਂ ਭਰਪੂਰ ਲਾਹਾ ਲੈਣਗੇ। ਮੈਂ ਉਨ੍ਹਾਂ ਦੀ ਸਿਹਤਯਾਬੀ ਦੀ ਕਾਮਨਾ ਕਰਦਾ ਹਾਂ ਅਤੇ ਅਕਾਲ ਪੁਰਖ ਅੱਗੇ ਅਰਦਾਸ ਕਰਦਾ ਹਾਂ ਕਿ ਸਿਆਸਤ ਵਿਚ ਰਹਿੰਦੇ ਹੋਏ ਕਲਮ ਰਾਹੀਂ ਪੰਥ ਦੀ ਸੇਵਾ ਉਹ ਏਸੇ ਤਰ੍ਹਾਂ ਕਰਦੇ ਰਹਿਣ।

(ਡਾ. ਜਸਪਾਲ ਸਿੰਘ)

# ਦੋ ਸ਼ਬਦ

ਪ੍ਰੋ. ਕਿਰਪਾਲ ਸਿੰਘ ਬਡੂੰਗਰ, ਸ਼੍ਰੋਮਣੀ ਅਕਾਲੀ ਦਲ ਦੇ ਉਨ੍ਹਾਂ ਚੰਦ ਕੁ ਨੇਤਾਵਾਂ ਵਿੱਚੋਂ ਅਜਿਹੇ ਸ਼ਖ਼ਸ ਹਨ ਜੋ ਸਰਗਰਮ ਸਿਆਸਤ ਵਿਚ ਆਉਣ ਤੋਂ ਪਹਿਲੇ ਕਾਲਜ ਵਿਚ ਅਧਿਆਪਨ ਦਾ ਮੁਕੱਦਸ ਕਾਰਜ ਕਰਦੇ ਸਨ। ਅਜੋਕੇ ਸਮੇਂ ਵਿਚ ਸਿਆਸਤਦਾਨਾਂ ਦੀ ਜ਼ਿੰਦਗੀ ਅਤਿ ਦਰਜੇ ਦੀ ਭੱਜ-ਦੌੜ ਤੇ ਮਾਨਸਿਕ ਤੌਰ 'ਤੇ ਤਣਾਅ ਵਾਲੀ ਹੋ ਗਈ ਹੈ। ਅਧਿਐਨ ਤੇ ਖੋਜ ਦੇ ਸ਼ੌਕ ਨੂੰ ਨਿਰੰਤਰ ਜਾਰੀ ਰੱਖਣ ਲਈ ਵਕਤ ਲੱਭਣਾ ਤਾਂ ਇਕ ਪਾਸੇ, ਸਿਆਸੀ ਨੇਤਾਵਾਂ ਲਈ ਆਪਣੇ ਬੱਚਿਆਂ, ਪਰਿਵਾਰਾਂ, ਰਿਸ਼ਤੇਦਾਰਾਂ ਤੇ ਮਿੱਤਰ-ਪਿਆਰਿਆਂ ਲਈ ਵਕਤ ਦੀ ਮੁਹਲਤ ਲੱਭਣੀ ਕਠਿਨ ਹੈ। ਅੱਜ-ਕੱਲ੍ਹ ਦੀ ਸਿਆਸਤ ਵਿਚ ਉਹੀ ਨੇਤਾ ਟਿਕ ਸਕਦਾ ਹੈ, ਜੋ ਨਿੱਜ ਨਾਲੋਂ ਜਨਤਕ ਜੀਵਨ ਨੂੰ ਪਹਿਲ ਦਿੰਦਾ ਹੋਵੇ। ਅਕੇਵੇਂ-ਥਕੇਵੇਂ ਨੂੰ ਭੁਲਾ ਕੇ, ਨਿੱਜੀ ਸੁੱਖ-ਆਰਾਮ ਨੂੰ ਤਿਆਗ ਕੇ ਆਮ ਲੋਕਾਂ ਨਾਲ ਮੇਲ-ਮਿਲਾਪ ਤੇ ਜਨਤਾ ਦੀ ਸੇਵਾ ਵਿਚ ਹਮੇਸ਼ਾ ਤਤਪਰ ਰਹਿਣਾ, ਲੋਕਾਂ ਦੀਆਂ ਦੁੱਖ-ਤਕਲੀਫ਼ਾਂ ਵਿਚ ਸ਼ਰੀਕ ਹੋਣਾ ਅੱਜ ਦੇ ਸਿਆਸੀ ਜੀਵਨ ਦੀਆਂ ਲੋੜਾਂ ਹਨ। ਖ਼ੈਰ ਅਕਾਲੀ ਸਿਆਸਤ ਵਿਚ ਤਾਂ ਇਹ ਕਹਾਵਤ ਸ਼ੁਰੂ ਤੋਂ ਹੀ ਪ੍ਰਧਾਨ ਰਹੀ ਹੈ ਕਿ "ਜਥੇਦਾਰ ਉਹੀ ਜਿਸ ਦੀਆਂ ਖੁੱਚਾਂ ਵਿਚ ਜ਼ੋਰ"; ਭਾਵ ਜੇਕਰ ਲੋਕਾਂ ਵਿਚ ਨੇਤਾ ਵਜੋਂ ਪ੍ਰਵਾਨ ਹੋਣਾ ਹੈ ਤਾਂ ਨਿੱਜੀ ਸੁੱਖ-ਆਰਾਮ ਤੇ ਐਸ਼-ਪ੍ਰਸਤੀ ਨਹੀਂ, ਬਲਕਿ ਹਰ ਕਦਮ ਅੱਗੇ ਹੋ ਕੇ ਚੱਲਣਾ ਪੈਣਾ ਹੈ। ਪ੍ਰੋ. ਕਿਰਪਾਲ ਸਿੰਘ ਬਡੂੰਗਰ ਉਕਤ ਜੀਵਨ-ਜਾਚ ਦੇ ਧਾਰਨੀ ਹਨ ਤੇ ਲੋਕ-ਸੇਵਾ ਵਾਲੇ ਗੁਣ ਅਕਾਲ ਪੁਰਖ ਨੇ ਉਨ੍ਹਾਂ ਨੂੰ ਭਰਪੂਰ ਮਾਤਰਾ ਵਿਚ ਬਖ਼ਸ਼ੇ ਹਨ। ਉਨ੍ਹਾਂ ਨੂੰ ਸਰਕਾਰੀ ਅਹੁਦੇ ਉਪਰ ਸੁਸ਼ੋਭਿਤ ਹੋ ਕੇ ਹੁਕਮ ਚਲਾਉਣ ਨਾਲੋਂ ਪਾਰਟੀ ਦਾ ਸੰਗਠਨ ਤੇ ਹਿੱਤ ਵਧੇਰੇ ਪਿਆਰਾ ਹੈ। ਇਹੋ ਕਾਰਨ ਹੈ ਕਿ ਸ਼੍ਰੋਮਣੀ ਅਕਾਲੀ ਦਲ ਦੇ ਉੱਚਤਮ ਨੇਤਰਤਵ ਨੇ ਪ੍ਰੋ. ਬਡੂੰਗਰ ਦੀ ਕਾਬਲੀਅਤ ਉਪਰ ਭਰੋਸਾ ਕਰ ਕੇ ਉਨ੍ਹਾਂ ਨੂੰ ਵਿਸ਼ੇਸ਼ ਤੌਰ 'ਤੇ ਕਈ ਜ਼ਿੰਮੇਵਾਰੀਆਂ ਸੌਂਪੀਆਂ ਹਨ। ਪ੍ਰੋ. ਬਡੂੰਗਰ ਨੇ ਵੀ ਪਾਰਟੀ ਨੂੰ ਕਦੇ ਨਿਰਾਸ਼ ਨਹੀਂ ਕੀਤਾ, ਕਿਉਂਕਿ ਉਹ ਸੌਂਪੀ ਗਈ ਜ਼ਿੰਮੇਵਾਰੀ ਪੂਰੀ ਤਨਦੇਹੀ ਤੇ ਈਮਾਨਦਾਰੀ ਨਾਲ ਨਿਭਾਉਂਦੇ ਹਨ। ਸਿਆਸਤ ਦੇ ਨਾਲ ਲਿਆਕਤ, ਪੰਥ ਪ੍ਰਤੀ ਵਫ਼ਾਦਾਰੀ, ਸਭ ਨਾਲ ਮਿਲ-ਜੁਲ ਕੇ ਇਕੱਠੇ ਹੋ ਕੇ ਇਕ ਟੀਮ ਵਜੋਂ ਕੰਮ ਕਰਨਾ, ਪ੍ਰੋ. ਬਡੂੰਗਰ ਦੀ ਸ਼ਖ਼ਸੀਅਤ ਦਾ ਵਿਸ਼ੇਸ਼ ਖ਼ਾਸਾ ਹੈ।

ਬੜੀ ਖ਼ੁਸ਼ੀ ਦੀ ਗੱਲ ਹੈ ਕਿ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਸਿੱਖ ਧਰਮ ਬਾਰੇ ਅਧਿਐਨ ਤੇ ਖੋਜ ਦੀ ਰੁਚੀ ਹਾਲੇ ਵੀ ਬਰਕਰਾਰ ਰੱਖੀ ਹੈ। ਉਹ ਅਤਿ ਦੇ ਸਿਆਸੀ

ਰੁਝੇਵਿਆਂ ਵਿੱਚੋਂ ਕੁਝ ਵਕਤ ਅਧਿਐਨ ਤੇ ਅਕਾਦਮਿਕ ਕੰਮਾਂ ਲਈ ਲੱਭ ਲੈਂਦੇ ਹਨ। ਹਥਲਾ ਸੰਗ੍ਰਹਿ ਵੀ ਉਨ੍ਹਾਂ ਦੇ ਸਿੱਖ ਧਰਮ ਅਧਿਐਨ ਦੇ ਅਕਾਦਮਿਕ ਸ਼ੌਕ ਵਿੱਚੋਂ ਉਗਮਿਆ ਹੈ। ਇਸ ਵਿਚ ਚੌਦਾਂ ਲੇਖ ਸ਼ਾਮਲ ਹਨ, ਜੋ ਸਿੱਖ ਧਰਮ ਦਰਸ਼ਨ ਤੇ ਇਤਿਹਾਸ ਦੇ ਵੱਖੋ-ਵੱਖਰੇ ਵਿਸ਼ਿਆਂ ਨਾਲ ਸੰਬੰਧਿਤ ਹਨ।

ਇਤਿਹਾਸ ਗਵਾਹ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਦੈਵੀ ਅਨੁਭਵ ਵਿੱਚੋਂ ਇਕ ਐਸੀ ਕ੍ਰਾਂਤੀ ਦਾ ਉਦਗਮ ਹੋਇਆ, ਜਿਸ ਨੇ ਉੱਤਰ-ਪੱਛਮੀ ਭਾਰਤ ਵਿਚ ਸਿੱਖ ਪੰਥ ਦੇ ਰੂਪ ਵਿਚ ਇਕ ਨਵਾਂ ਭਾਈਚਾਰਕ ਨਿਜ਼ਾਮ ਸਿਰਜਿਆ। ਗੁਰੂ-ਘਰ ਦੇ ਰਬਾਬੀ ਸੱਤਾ ਤੇ ਬਲਵੰਡ ਇਸ ਨੂੰ ਅਧਿਆਤਮਿਕ ਸਾਮਰਾਜ ਦਾ ਦਰਜਾ ਦਿੰਦੇ ਹੋਏ ਕਹਿੰਦੇ ਹਨ:

**ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥** *(ਪੰਨਾ 966)*

ਭਾਵ ਸਿੱਖ ਪੰਥ ਦੇ ਭਾਈਚਾਰਕ ਨਿਜ਼ਾਮ ਦੀਆਂ ਨੀਹਾਂ ਵਿਚ ਹੱਕ, ਸੱਚ, ਨੇਕੀ, ਇਨਸਾਫ਼, ਪਰਉਪਕਾਰ, ਪ੍ਰੇਮ, ਸੇਵਾ, ਭਰਾਤਰੀ-ਭਾਵ ਆਦਿ ਦੀਆਂ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਕੁੱਟ-ਕੁੱਟ ਕੇ ਭਰੀਆਂ ਹਨ। ਸੁਭਾਵਿਕ ਹੈ ਕਿ ਐਸੀ ਸਮਾਜਿਕ ਵਿਵਸਥਾ ਵਿਚ ਊਚ-ਨੀਚ, ਜਾਤ-ਪਾਤ, ਜ਼ੁਲਮ, ਬੇ-ਇਨਸਾਫ਼ੀ, ਸ਼ੋਸ਼ਣ, ਵਿੱਤਕਰਾ ਆਦਿ ਨੂੰ ਕੋਈ ਸਥਾਨ ਨਹੀਂ। ਗੁਰੂ ਸਾਹਿਬ ਦੇ ਚਿੰਤਨ ਨੇ ਪੰਜਾਬ ਦੇ ਲੋਕਾਂ ਨੂੰ ਅਣਖ ਤੇ ਸਵੈਮਾਨ ਦੀ ਜ਼ਿੰਦਗੀ ਬਸਰ ਕਰਨ ਤੇ ਮਨੁੱਖਤਾ ਦੇ ਕਲਿਆਣ ਹਿੱਤ ਆਪਣਾ ਸਭ ਕੁਝ ਨਿਛਾਵਰ ਕਰਨ ਦਾ ਸਬਕ ਸਿਖਾਇਆ; ਬਦੀ ਦੀਆਂ ਤਾਕਤਾਂ ਨਾਲ ਸਮਝੌਤਾ ਨਹੀਂ, ਬਲਕਿ ਬਦੀ ਨੂੰ ਜੜ੍ਹੋਂ ਉਖਾੜ ਕੇ ਸਮਾਜ ਵਿੱਚੋਂ ਬਾਹਰ ਸੁੱਟ ਦੇਣ ਦੀ ਪਰੰਪਰਾ ਕਾਇਮ ਕੀਤੀ। ਗੁਰੂ ਸਾਹਿਬ ਨੇ ਇਕ ਐਸੀ ਨਵੀਂ ਸਮਾਜਕ ਵਿਵਸਥਾ ਕਾਇਮ ਕੀਤੀ ਜੋ ਦੇਸ਼-ਕਾਲ, ਧਰਮ, ਰੰਗ, ਨਸਲ, ਲਿੰਗ ਆਦਿ ਦੀਆਂ ਹੱਦਾਂ ਤੋਂ ਉਪਰ ਉੱਠ ਕੇ ਪੂਰੇ ਵਿਸ਼ਵ ਨੂੰ ਆਪਣੇ ਕਲਾਵੇ ਵਿਚ ਲੈਂਦੀ ਹੈ। ਇਹ ਇਕ ਐਸੀ ਸੰਪੂਰਨ (Holistic) ਜੀਵਨ-ਜਾਚ ਹੈ, ਜਿਸ ਵਿਚ ਪੂਰੀ ਮਨੁੱਖਤਾ ਦੇ ਕਲਿਆਣ ਲਈ ਵਿਸ਼ਵ-ਸ਼ਾਂਤੀ ਤੇ ਅਮਨ ਦਾ ਸੁਨੇਹਾ ਵਿਦਮਾਨ ਹੈ।

ਪਿਛਲੀ ਇਕ ਸਦੀ ਵਿਚ ਮਨੁੱਖ ਨੇ ਗਿਆਨ ਵਿਗਿਆਨ ਦੇ ਪੱਖੋਂ ਬੜੀ ਤਰੱਕੀ ਕੀਤੀ ਹੈ। ਸੂਚਨਾ ਤੇ ਸੰਚਾਰ ਵਿਚ ਆਈ ਕ੍ਰਾਂਤੀ ਨੇ ਸਮੇਂ ਤੇ ਫ਼ਾਸਲੇ ਦੀਆਂ ਵਿੱਥਾਂ ਮੇਟ ਦਿੱਤੀਆਂ ਹਨ। ਪਰ ਵਿਸ਼ਵੀਕਰਣ ਦੀਆਂ ਆਧੁਨਿਕ ਕਦਰਾਂ-ਕੀਮਤਾਂ ਨੇ ਮਨੁੱਖ ਦੀ ਸਮੁੱਚੀ ਸ਼ਖ਼ਸੀਅਤ ਉੱਤੇ ਜੋ ਮਾੜਾ ਪ੍ਰਭਾਵ ਪਾਇਆ ਹੈ, ਉਹ ਬੜੀ ਚਿੰਤਾ ਦਾ ਵਿਸ਼ਾ ਹੈ। ਵਿਸ਼ਵ-ਮੰਡੀ ਵਿਚ ਮਨੁੱਖ ਦੀ ਪ੍ਰਤਿਭਾ ਵੀ ਕੱਚੇ-ਮਾਲ ਵਾਂਗ ਵਿਕਾਊ ਹੈ। ਜਨਤਕ ਭਲਾਈ ਦੀ ਬਜਾਇ ਉਦੇਸ਼ ਵੱਧ ਤੋਂ ਵੱਧ ਮੁਨਾਫ਼ਾ ਕਮਾਉਣਾ ਹੈ। ਜਲਦੀ ਤੇ ਹੋਰ ਵਧੇਰੇ ਪਦਾਰਥਕ ਤਰੱਕੀ ਨੇ ਮਨੁੱਖ ਨੂੰ ਵੀ ਮਸ਼ੀਨ ਵਿਚ ਬਦਲ ਦਿੱਤਾ ਹੈ। ਸਮੂਹਿਕ ਜਾਂ ਜਥੇਬੰਦਕ ਹਿੱਤਾਂ ਦੀ ਬਜਾਇ ਨਿੱਜੀ-ਸੁਆਰਥ ਨੂੰ ਪਹਿਲ ਹੈ। ਸਾਂਝੇ ਪਰਿਵਾਰ ਦੀ ਸੰਸਥਾ ਟੁੱਟਣ ਦੇ ਕਗਾਰ 'ਤੇ ਹੈ ਅਤੇ ਮਾਪਿਆਂ ਤੇ ਬੱਚਿਆਂ ਵਿਚਕਾਰ ਭਾਵਨਾਤਮਕ ਪਿਆਰ ਦੀਆਂ ਤੰਦਾਂ ਕਮਜ਼ੋਰ ਹੋ ਰਹੀਆਂ

ਹਨ। ਮਨੁੱਖ ਨੇ ਸਾਇੰਸ ਤੇ ਟੈਕਨਾਲੋਜੀ ਦੇ ਪੱਖੋਂ ਭਾਵੇਂ ਬੜੀ ਤਰੱਕੀ ਕੀਤੀ ਹੈ ਪਰ ਦੂਜੇ ਪਾਸੇ ਬਦੀ ਦੇ ਹੋਰ ਅਨੇਕਾਂ ਰੂਪ ਪ੍ਰਗਟ ਹੋ ਗਏ ਹਨ। ਜਨਤਕ ਜੀਵਨ ਵਿੱਚੋਂ ਅਧਿਆਤਮਕ ਕਦਰਾਂ-ਕੀਮਤਾਂ ਗ਼ਾਇਬ ਹੋ ਰਹੀਆਂ ਹਨ। ਬੇਈਮਾਨੀ, ਗਬਨ, ਰਿਸ਼ਵਤ-ਖ਼ੋਰੀ, ਠੱਗੀ-ਠੋਰੀ ਦੇ ਨਵੇਂ-ਨਵੇਂ ਗੜਬੜ ਘੋਟਾਲੇ ਉਜਾਗਰ ਹੋ ਰਹੇ ਹਨ। ਵਿਕਾਸਸ਼ੀਲ ਦੇਸ਼ਾਂ ਦੀ ਆਬਾਦੀ ਦਾ ਵੱਡਾ ਹਿੱਸਾ ਆਵਾਸ, ਖ਼ੁਰਾਕ, ਵਿੱਦਿਆ ਤੇ ਸਿਹਤ ਦੀਆਂ ਬੁਨਿਆਦੀ ਸਹੂਲਤਾਂ ਤੋਂ ਸੱਖਣਾ ਹੈ। ਏਡਜ਼ ਵਰਗੀਆਂ ਲਾ-ਇਲਾਜ ਬੀਮਾਰੀਆਂ ਫੈਲ ਰਹੀਆਂ ਹਨ। ਵਾਤਾਵਰਨ ਵਿਚ ਪੈਦਾ ਹੋਏ ਪ੍ਰਦੂਸ਼ਣ ਤੇ ਚੌਗਿਰਦੇ ਵਿਚ ਵਾਪਰੇ ਅਸਾਵੇਂਪਣ ਨੇ ਮਨੁੱਖ ਦਾ ਇਸ ਧਰਤੀ ਉੱਪਰ ਭਵਿੱਖ ਵੀ ਖ਼ਤਰੇ ਵਿਚ ਪਾ ਦਿੱਤਾ ਹੈ। ਧਾਰਮਿਕ ਜਨੂੰਨ ਕਾਰਨ ਲੋਕ ਅੱਤਵਾਦ ਤੇ ਜਿਹਾਦ ਦੇ ਰਸਤੇ ਉੱਤੇ ਚੱਲਣ ਲੱਗ ਪਏ ਹਨ। ਵਿਸ਼ਵ ਰਾਜਨੀਤੀ ਨੇ ਅਜਿਹੇ ਹਾਲਾਤ ਪੈਦਾ ਕਰ ਦਿੱਤੇ ਹਨ ਕਿ ਸਭਿਅਤਾਵਾਂ ਵਿਚਕਾਰ ਟਕਰਾਉ ਦੀ ਸਥਿਤੀ ਪੈਦਾ ਹੋ ਗਈ ਹੈ, ਜਿਸ ਨਾਲ ਵਿਸ਼ਵ-ਸ਼ਾਂਤੀ ਤੇ ਅਮਨ ਨੂੰ ਗੰਭੀਰ ਖ਼ਤਰਾ ਪੈਦਾ ਹੋ ਗਿਆ ਹੈ।

ਆਧੁਨਿਕ ਯੁੱਗ ਵਿਚ ਸਿੱਖ ਪੰਥ ਨੂੰ ਅੰਦਰੂਨੀ ਤੇ ਬਾਹਰੀ ਦੋਨੋਂ ਤਰ੍ਹਾਂ ਦੀਆਂ ਚੁਣੌਤੀਆਂ ਦਰਪੇਸ਼ ਹਨ। ਵਿਦੇਸ਼ਾਂ ਵਿਚ ਸਿੱਖਾਂ ਬਾਰੇ ਕਈ ਪ੍ਰਕਾਰ ਦੀਆਂ ਗ਼ਲਤ-ਫ਼ਹਿਮੀਆਂ ਹਾਲੇ ਵੀ ਕਾਇਮ ਹਨ, ਜਿਸ ਕਾਰਨ ਉਹ ਕਈ ਵਾਰ ਨਫ਼ਰਤ, ਅਪਮਾਨ ਤੇ ਨਸਲੀ ਵਿਤਕਰੇ ਦਾ ਸ਼ਿਕਾਰ ਹੋ ਜਾਂਦੇ ਹਨ। ਪੰਜਾਬ ਵਿਚ ਸਿੱਖ ਪੰਥ ਦੀ ਨਵੀਂ ਪੀੜ੍ਹੀ ਪਤਿਤਪੁਣੇ ਦਾ ਸ਼ਿਕਾਰ ਹੈ। ਨਵੀਂ ਪੀੜ੍ਹੀ ਨੂੰ ਸਿੱਖ ਰਹਿਤ ਮਰਯਾਦਾ ਦੀ ਪਾਲਣਾ ਤੇ ਸਿੱਖੀ ਸਰੂਪ ਨੂੰ ਕਾਇਮ ਰੱਖਣ ਲਈ ਉਤਸ਼ਾਹਿਤ ਤੇ ਪ੍ਰੇਰਿਤ ਕਰਨ ਵਿਚ ਕਠਿਨਾਈਆਂ ਆ ਰਹੀਆਂ ਹਨ। ਸਿੱਖ ਧਰਮ ਦੇ ਸਿਧਾਂਤਾਂ ਦੀ ਮੌਲਿਕਤਾ ਵਿਚ ਗੰਧਲੇਪਣ ਨੂੰ ਰੋਕਣ ਅਤੇ ਸਿੱਖ ਪੰਥ ਦੀ ਸਮਾਜਿਕ ਤੇ ਧਾਰਮਿਕ ਏਕਤਾ ਨੂੰ ਕਾਇਮ ਰੱਖਣਾ ਇਸ ਵਕਤ ਦੇ ਗੰਭੀਰ ਮੁੱਦੇ ਹਨ। ਸਿੱਖ ਪੰਥ ਦੀ ਪ੍ਰਥਮ ਵਫ਼ਾਦਾਰੀ ਆਪਣੇ ਗੁਰੂ ਤੇ ਅਕਾਲ ਪੁਰਖ ਨਾਲ ਹੈ। ਪਰ ਅਜੋਕੇ ਦੌਰ ਵਿਚ ਇਸ ਵਫ਼ਾਦਾਰੀ ਵਿਚ ਕਈ ਭਾਈਵਾਲ ਆ ਖੜੋਤੇ ਹਨ। ਸ਼ਬਦ-ਗੁਰੂ ਦੀ ਬਜਾਇ ਸ਼ਖ਼ਸੀ ਪੂਜਾ ਦਾ ਰੁਝਾਣ ਵੱਧ ਰਿਹਾ ਹੈ। ਕਈ ਡੇਰੇਦਾਰ ਤੇ ਸਾਧ-ਸੰਤ ਇਸ਼ਟ ਦੇ ਦਰਜੇ ਦਾ ਦਾਅਵਾ ਕਰਦੇ ਹਨ। ਸਹਿਜਧਾਰੀ ਦੀ ਨਵੀਂ ਪਰਿਭਾਸ਼ਾ ਰਾਹੀਂ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਵਿਚਕਾਰ ਫ਼ਰਕ ਲੱਭ ਕੇ ਖ਼ਾਲਸਈ ਰਹਿਤ ਤੋਂ ਮੁਨਕਰ ਹੋਣ ਲਈ ਢਕਵੰਜ ਲੱਭੇ ਜਾ ਰਹੇ ਹਨ। ਇਹ ਵੀ ਇਕ ਕੌੜੀ ਸਚਾਈ ਹੈ ਕਿ ਸਮਾਜਿਕ ਤੇ ਆਰਥਿਕ ਤੌਰ 'ਤੇ ਪੱਛੜੇ ਅਖੌਤੀ ਨੀਵੀਆਂ ਜਾਤਾਂ ਦੇ ਦਲਿਤ ਸਿੱਖ ਹਾਲੇ ਵੀ ਸਮਾਜਿਕ ਨ-ਬਰਾਬਰੀ ਦਾ ਸ਼ਿਕਾਰ ਹਨ। ਗੁਰੂ ਪਾਤਿਸ਼ਾਹ ਨੇ ਇਸਤਰੀ ਨੂੰ ਭਾਰਤੀ ਸਮਾਜ ਵਿਚ ਸਨਮਾਨਜਨਕ ਸਥਾਨ ਦਿਵਾਉਣ ਲਈ ਆਵਾਜ਼ ਬੁਲੰਦ ਕੀਤੀ ਸੀ। ਅਫ਼ਸੋਸ ਹੈ ਕਿ ਸਿੱਖ ਪੰਥ ਨੇ ਇਸ ਬਾਰੇ ਕੋਈ ਸਬਕ ਨਹੀਂ ਸਿੱਖਿਆ। ਪੰਜਾਬ ਵਿਚ ਭਰੂਣ ਹੱਤਿਆਵਾਂ ਦੀ ਇਤਨੀ ਭਰਮਾਰ ਹੈ ਕਿ ਆਬਾਦੀ ਵਿਚ ਔਰਤ-ਮਰਦ ਦੇ ਅਨੁਪਾਤ ਵਿਚ ਅਸਾਵਾਂਪਣ ਪੈਦਾ ਹੋ ਗਿਆ ਹੈ। ਏਥੇ ਔਰਤਾਂ ਵਿਰੁੱਧ ਅਪਰਾਧ ਵਿਚ ਕੋਈ ਕਮੀ ਨਹੀਂ। ਦਲਿਤਾਂ ਤੇ ਇਸਤਰੀ ਵਰਗ ਨੂੰ ਸਿੱਖ ਪੰਥ ਦੀ ਮੁਖ-ਧਾਰਾ

ਵਿਚ ਯੋਗ ਤੇ ਸਨਮਾਨਜਨਕ ਸਥਾਨ ਦਿਵਾਉਣ ਲਈ ਜੰਗੀ ਪੱਧਰ 'ਤੇ ਉਪਰਾਲੇ ਕਰਨ ਦੀ ਜ਼ਰੂਰਤ ਹੈ।

ਹਥਲੇ ਸੰਗ੍ਰਹਿ ਵਿਚ ਵਿਦਵਾਨ ਲੇਖਕ ਨੇ ਉਪਰੋਕਤ ਸਾਰੇ ਮੁੱਦਿਆਂ ਤੇ ਵਿਸ਼ਿਆਂ ਬਾਰੇ ਸਿੱਧੇ ਜਾਂ ਅਸਿੱਧੇ ਰੂਪ ਵਿਚ ਆਪਣੇ ਵਿਚਾਰ ਵਿਅਕਤ ਕੀਤੇ ਹਨ। ਪ੍ਰੋ. ਬਡੂੰਗਰ ਜੀ ਨੇ ਇਨ੍ਹਾਂ ਵਿਸ਼ਿਆਂ ਬਾਰੇ ਗੁਰਮਤਿ ਦੇ ਦ੍ਰਿਸ਼ਟੀਕੋਣ ਨੂੰ ਸਹੀ ਪਰਿਪੇਖ ਵਿਚ ਪ੍ਰਸਤੁਤ ਕਰ ਕੇ ਇਨ੍ਹਾਂ ਨੂੰ ਗੁਰਮਤਿ ਚਿੰਤਨ ਅਨੁਸਾਰ ਹੱਲ ਕਰਨ ਲਈ ਪੰਥਕ ਪੱਧਰ 'ਤੇ ਹੰਭਲਾ ਮਾਰਨ ਦਾ ਸੁਝਾਅ ਦਿੱਤਾ ਹੈ। ਇਸ ਸੰਗ੍ਰਹਿ ਵਿਚ ਤਿੰਨ ਲੇਖ ਸਿੱਖ-ਇਤਿਹਾਸ ਦੇ ਤਿੰਨ ਵੱਖੋ-ਵੱਖਰੇ ਕਾਂਡਾਂ ਨਾਲ ਸੰਬੰਧਿਤ ਹਨ। ਇਤਿਹਾਸਕਾਰ ਜਾਣਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਚਾਰੋਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਭਾਰਤ ਦੇ ਇਤਿਹਾਸ ਵਿਚ ਇਕ ਐਸੀ ਘਟਨਾ ਹੈ, ਜਿਸ ਨੇ ਮੁਗ਼ਲ ਸਾਮਰਾਜ ਦੇ ਖ਼ਾਤਮੇ ਦਾ ਮੁੱਢ ਬੰਨ੍ਹਿਆ ਸੀ। ਬਹਾਦਰੀ ਤੇ ਸਿਦਕ ਦੀ ਇਸ ਘਟਨਾ ਤੋਂ ਪ੍ਰੇਰਨਾ ਲੈਣ ਦੀ ਲੋੜ ਹੈ। ਸੰਤ-ਸਿਪਾਹੀ ਬਾਬਾ ਮਹਾਰਾਜ ਸਿੰਘ ਤੇ ਬੱਬਰ ਅਕਾਲੀ ਲਹਿਰ ਦੇ ਸ਼ਹੀਦਾਂ ਨੂੰ ਯਾਦ ਕਰ ਕੇ ਪ੍ਰੋ. ਬਡੂੰਗਰ ਜੀ ਨੇ ਜਿਥੇ ਆਪਣੀ ਅਕੀਦਤ ਦਾ ਇਜ਼ਹਾਰ ਕੀਤਾ ਹੈ, ਉਥੇ ਭਾਰਤ ਦੀ ਅਜ਼ਾਦੀ ਲਈ ਅੰਗਰੇਜ਼ ਸਾਮਰਾਜ ਵਿਰੁੱਧ ਸੰਘਰਸ਼ ਦੇ ਇਤਿਹਾਸ ਵਿਚ ਉਨ੍ਹਾਂ ਨੂੰ ਸਹੀ ਸਥਾਨ ਦਿਵਾਉਣ ਦੀ ਵਕਾਲਤ ਵੀ ਕੀਤੀ ਹੈ। ਇਸ ਸੰਗ੍ਰਹਿ ਵਿਚ ਸ਼ਾਮਲ ਸਾਰੇ ਲੇਖ ਗਿਆਨ ਵਰਧਕ ਤੇ ਪ੍ਰੇਰਣਾਮਈ ਹਨ। ਆਮ ਪਾਠਕ ਤੇ ਵਿਦਵਾਨ ਇਨ੍ਹਾਂ ਤੋਂ ਜ਼ਰੂਰ ਲਾਭ ਲੈਣਗੇ। ਉਮੀਦ ਹੈ ਪ੍ਰੋ. ਕਿਰਪਾਲ ਸਿੰਘ ਬਡੂੰਗਰ ਆਪਣੀ ਕਲਮ ਦਾ ਸਫ਼ਰ ਨਿਰੰਤਰ ਜਾਰੀ ਰੱਖਦੇ ਹੋਏ ਸਿੱਖ ਧਰਮ ਅਧਿਐਨ ਨੂੰ ਹੋਰ ਪ੍ਰਫੁੱਲਤ ਕਰਨਗੇ।

**ਬਲਵੰਤ ਸਿੰਘ ਢਿੱਲੋਂ** (ਡਾ.)
*ਡਾਇਰੈਕਟਰ,*
ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ,
ਗੁਰੂ ਨਾਨਕ ਦੇਵ ਯੂਨੀਵਰਸਿਟੀ,
ਅੰਮ੍ਰਿਤਸਰ

22 ਜੂਨ, 2012

# ਭੂਮਿਕਾ

ਸਿੱਖੀ ਗੁਰਮਤਿ ਵਿਚਾਰਧਾਰਾ ਗੁਰੂ ਸਾਹਿਬਾਨ ਦੁਆਰਾ ਦਿੱਤੀ ਸਿੱਖਿਆ ਤੋਂ ਪੈਦਾ ਹੋਈ, ਜੋ ਆਪਣੇ ਮੂਲ ਰੂਪ ਕਰਕੇ ਮੌਲਿਕ, ਸਮਾਜਿਕ ਤੇ ਵਿਵਹਾਰ ਵਿਚ ਕਮਾਈ ਜਾਣ ਵਾਲੀ ਹੈ। ਕਈ ਵਾਰੀ ਵਿਦਵਾਨ ਲੋਕ ਇਸ ਨੂੰ ਇਸਲਾਮ ਦੇ ਪ੍ਰਤਿਕੂਲ ਤੇ ਹਿੰਦੂ ਧਰਮ ਦੀ ਅਨੁਸਾਰੀ ਜਾਂ ਦੋਹਾਂ ਧਰਮਾਂ ਦਾ ਮਿਸ਼ਰਣ ਮੰਨ ਕੇ ਇਹ ਤੱਤ ਕੱਢਦੇ ਹਨ ਕਿ ਸਿੱਖੀ ਵਿਚਾਰਧਾਰਾ ਦਾ ਕੋਈ ਅੱਡਰਾ ਸਰੂਪ ਨਹੀਂ ਹੈ। ਅਜਿਹਾ ਨਹੀਂ ਹੈ, ਸਿੱਖ ਦਰਸ਼ਨ ਤੇ ਵਿਵਹਾਰ ਨਾ ਤਾਂ ਹਿੰਦੂ ਧਰਮ ਤੋਂ ਉਦਰਿਤ ਹੈ, ਨਾ ਇਸਲਾਮ ਤੋਂ ਕੋਈ ਅਗਵਾਈ ਲਈ ਹੈ ਅਤੇ ਨਾ ਹੀ ਇਨ੍ਹਾਂ ਦਾ ਮਿਸ਼ਰਣ ਹੈ। ਸਿੱਖ ਫਲਸਫਾ ਮੌਲਿਕ, ਸੁਤੰਤਰ ਤੇ ਸਮਾਜ ਨਾਲ ਜੁੜਿਆ ਹੋਇਆ ਹੈ। ਆਪਣੇ ਸਰੂਪ ਕਰਕੇ ਇਸ ਦੀ ਵਿਸ਼ੇਸ਼ਤਾ ਇਹ ਵੀ ਹੈ ਕਿ ਇਹ ਰਹੱਸਵਾਦੀ, ਨਵੀਨ ਅਤੇ ਵਿਗਿਆਨਕ ਵੀ ਹੈ। ਸਿੱਖ ਧਰਮ ਦਾ ਅਰੰਭ ਸਾਹਿਬ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਪ੍ਰਕਾਸ਼ ਨਾਲ ਹੋਇਆ। ਇਸ ਪਿੱਛੋਂ ਨੌਂ ਜਾਮਿਆਂ ਦੇ ਰਾਹੀਂ ਸਿੱਖੀ ਵਿਚਾਰਧਾਰਾ ਦੀ ਮੁਕੰਮਲਤਾ ਹੋਈ। ਸਿੱਖੀ ਦੀ ਸਿੱਖਿਆ ਨੂੰ ਗੁਰੂ ਦੀ ਵਿਚਾਰ ਕਿਹਾ ਜਾਂਦਾ ਹੈ। ਗੁਰਬਾਣੀ ਅੰਦਰ ਇਸ ਬਾਰੇ ਇਸ ਤਰ੍ਹਾਂ ਫ਼ੁਰਮਾਨ ਹੈ :

**ਸਿਖੀ ਸਿਖਿਆ ਗੁਰ ਵੀਚਾਰਿ ॥**
**ਨਦਰੀ ਕਰਮਿ ਲਘਾਏ ਪਾਰਿ ॥** *(ਪੰਨਾ 465)*

ਸਿੱਖ ਦੇ ਸ਼ਬਦੀ ਅਰਥ : ਸ਼ਿਸ਼, ਚੇਲਾ, ਸਿੱਖਿਆਰਥੀ ਕੀਤੇ ਜਾਂਦੇ ਹਨ। ਚੇਲਾ ਗੁਰੂ ਦੀ ਸਿੱਖਿਆ ਨੂੰ ਧਾਰਨ ਕਰਕੇ ਆਪਣਾ ਜੀਵਨ ਸਫਲ ਕਰਦਾ ਹੈ। ਇਕ ਸਿੱਖ ਗੁਰੂ ਦੀ ਸਿੱਖਿਆ ਨੂੰ ਜੀਵਨ ਵਿਚ ਢਾਲ ਕੇ ਸੇਵਾ ਘਾਲ ਕਰਦਿਆਂ ਗੁਰੂ ਪਦਵੀ ਵੀ ਪ੍ਰਾਪਤ ਕਰ ਲੈਂਦਾ ਹੈ।

'ਆਪੇ ਗੁਰੁ ਚੇਲਾ' ਜਾਂ 'ਚੇਲੇ ਤੇ ਗੁਰ, ਗੁਰ ਤੇ ਚੇਲਾ' ਦਾ ਸਿੱਧਾਂਤ ਸਿੱਖ-ਇਤਿਹਾਸ ਵਿਚ ਮਿਲਦਾ ਹੈ। ਗੁਰੂ ਦੀ ਸਿੱਖਿਆ ਮਾਨਵੀ ਕਲਿਆਣ ਅਤੇ ਸਮਾਜਿਕ ਸਥਿਰਤਾ ਲਈ ਹੁੰਦੀ ਹੈ। ਧਰਮ ਦੀ ਸਥਾਪਤੀ ਕਰਦਿਆਂ ਜੋ ਪ੍ਰਵਚਨ, ਸੰਦੇਸ਼, ਉਪਦੇਸ਼ ਤੇ ਆਦੇਸ਼ ਧਰਮ ਦੇ ਰਹਿਬਰ ਆਪਣੇ ਅਨੁਆਈਆਂ ਨੂੰ ਕਰਦੇ ਹਨ, ਉਨ੍ਹਾਂ ਤੋਂ ਉਸ ਦੇ ਧਰਮ ਦੀ ਵਿਚਾਰਧਾਰਾ ਪ੍ਰਗਟ ਹੁੰਦੀ ਹੈ। ਇਸ ਵਿਚਾਰਧਾਰਾ ਅੰਦਰ ਸੰਕਲਪ, ਸਿੱਧਾਂਤ ਤੇ ਸੰਸਥਾਵਾਂ ਦੇ ਸਰੂਪ ਵਿਦਮਾਨ ਹੁੰਦੇ ਹਨ। ਸਿੱਖ ਵਿਚਾਰਧਾਰਾ ਦੇ ਕੁਝ ਮੂਲ ਸੰਕਲਪਾਂ, ਸਿੱਧਾਂਤਾਂ ਤੇ ਸੰਸਥਾਵਾਂ ਤੇ ਇਤਿਹਾਸ ਦੇ ਪੰਨੇ ਫੋਲਦਿਆਂ ਜੋ ਸਮਝ ਪਈ, ਉਸ ਨੂੰ ਲਿਖਤੀ ਰੂਪ ਦੇਣ ਦਾ ਸਤਿਗੁਰੂ ਜੀ ਨੇ ਉੱਦਮ ਬਖ਼ਸ਼ਿਆ

ਅਤੇ ਆਪ ਕਿਰਪਾ ਕਰਕੇ ਸਿੱਖ ਵਿਚਾਰਧਾਰਾ ਤੇ ਇਤਿਹਾਸ ਦੇ ਵੱਖ-ਵੱਖ ਪਹਿਲੂਆਂ ਉੱਤੇ ਲਿਖਣ ਦਾ ਕਾਰਜ ਕਰਵਾ ਲਿਆ। ਇਸ ਪੁਸਤਕ ਵਿਚ ਚੌਦਾਂ ਲੇਖਾਂ ਨੂੰ ਸ਼ਾਮਲ ਕੀਤਾ ਗਿਆ ਹੈ।

ਸਿੱਖ ਵਿਚਾਰਧਾਰਾ ਦਾ ਮੂਲ ਧੁਰਾ ਅਕਾਲ ਪੁਰਖ ਹੈ। ਇਸ ਧੁਰੇ ਨਾਲ ਜੁੜ ਕੇ ਉਸ ਦੇ ਰੰਗ ਵਿਚ ਰੰਗੇ ਰਹਿਣਾ ਅਤੇ ਉਸ ਵਿਚ ਸਮਾਉਣਾ ਹੀ ਇਕ ਰਹੱਸਵਾਦੀ, ਅਧਿਆਤਮਕਵਾਦੀ ਅਤੇ ਧਰਮੀ ਬੰਦੇ ਦਾ ਅੰਤਮ ਲਖ਼ਸ਼ ਹੁੰਦਾ ਹੈ। ਗੁਰੂ ਨਾਨਕ ਸਾਹਿਬ ਜੀ ਤੋਂ ਪਹਿਲਾਂ ਭਾਰਤੀ ਪਰੰਪਰਾ ਵਿਚ ਪਰਮਾਤਮਾ ਦੇ ਸਰੂਪ ਦਾ ਵਰਣਨ ਕਰਦਿਆਂ ਬੜੀ ਵੱਡੀ ਦੁਬਿਧਾ ਸੀ। ਇਥੇ ਜਾਂ ਤਾਂ ਪਰਮਾਤਮਾ ਦੀ ਹੋਂਦ ਤੋਂ ਹੀ ਇਨਕਾਰੀ ਸੀ, ਜਿਵੇਂ ਬੁੱਧ ਤੇ ਜੈਨ ਧਰਮ ਆਦਿ ਜਾਂ ਫਿਰ ਪਰਮਾਤਮਾ ਦਾ ਸਰੂਪ ਬਹੁਪ੍ਰਕਾਰੀ ਸੀ। ਕੋਈ ਕਿਸੇ ਦੇਵਤੇ ਨੂੰ ਪਰਮਾਤਮਾ ਸਮਝ ਕੇ ਸਿਮਰ ਰਿਹਾ ਸੀ। ਕੋਈ ਹੋਰ ਰੂਪ ਵਿਚ ਪੂਜਾ ਅਰਾਧਨਾ ਕਰ ਰਿਹਾ ਸੀ। ਸਿੱਖ ਵਿਚਾਰਧਾਰਾ ਅੰਦਰ ਇਸ ਦੁਬਿਧਾ ਨੂੰ ਖ਼ਤਮ ਕਰਨ ਲਈ ੴ ਦਾ ਸੰਕਲਪ ਦਿੱਤਾ ਗਿਆ ਹੈ। ਇਸ ਸੰਕਲਪ ਅਨੁਸਾਰ ਬਹੁ ਦੇਵ ਜਾਂ ਦੇਵਤਾਵਾਦ ਦੀ ਥਾਂ ਇਕ ਅਕਾਲ ਪੁਰਖ ਹੈ ਜੋ ਇਕ-ਰਸ ਸਦਾ-ਵਿਆਪਕ ਰਹਿੰਦਾ ਹੈ। ੴ ਦੇ ਸੰਕਲਪ ਅਤੇ ਇਸ ਦੀ ਅਰਥ ਵਿਆਖਿਆ ਜੋ ਭਾਵੇਂ ਬਹੁਤ ਕਠਿਨ ਹੈ, ਪਰ ਉਸ ਦੇ ਕਿਣਕੇ-ਮਾਤਰ ਭੇਦ ਨੂੰ ਜਾਣਨ ਦਾ ਯਤਨ ਕੀਤਾ ਹੈ, ਕਿਉਂਕਿ ਸਾਹਿਬ ਆਪ ਹੀ ਇਸ ਪ੍ਰਥਾਇ ਫ਼ੁਰਮਾਨ ਕਰਦੇ ਹਨ :

**ਏਵਡੁ ਊਚਾ ਹੋਵੈ ਕੋਇ॥**
**ਤਿਸੁ ਊਚੇ ਕਉ ਜਾਣੈ ਸੋਇ॥** *(ਪੰਨਾ 5)*

ਅਕਾਲ ਪੁਰਖ ਆਪਣੇ ਆਪੇ ਨੂੰ ਜਣਾਉਣ ਲਈ ਆਪ ਹੀ ਕਿਰਪਾ ਕਰਕੇ ਕੋਈ ਬ੍ਰਹਿਮੰਡੀ ਨਾਇਕ ਭੇਜਦਾ ਹੈ। ਸਾਡੀ ਸਮਝ ਤੇ ਨਜ਼ਰ ਵਿਚ ਇਹ ਨਾਇਕ ਸਤਿਗੁਰੂ ਨਾਨਕ ਸਾਹਿਬ ਜੀ ਹੀ ਹਨ, ਜਿਨ੍ਹਾਂ ਬਾਰੇ ਭੱਟ ਸਾਹਿਬਾਨ ਫ਼ੁਰਮਾਨ ਕਰਦੇ ਹਨ :

**ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥** *(ਪੰਨਾ 1395)*

ਇਸ 'ਬ੍ਰਹਿਮੰਡੀ ਚੇਤਨਾ ਦੇ ਨਾਇਕ ਸ੍ਰੀ ਗੁਰੂ ਨਾਨਕ ਦੇਵ ਜੀ' ਦੇ ਲੇਖ ਵਿਚ ਸਤਿਗੁਰਾਂ ਦੀ ਵਿਸ਼ਾਲ ਵਿਸ਼ਵ-ਦ੍ਰਿਸ਼ਟੀ ਦੇ ਝਲਕਾਰੇ ਦੇ ਦਰਸ਼ਨ ਕੀਤੇ ਹਨ। ਸਤਿਗੁਰੂ ਜੀ ਵਿਸ਼ਵ ਚੇਤਨਾ ਦੇ ਅਦਭੁੱਤ ਤੇ ਉੱਚਤਮ ਕ੍ਰਾਂਤੀਕਾਰੀ ਦਾਰਸ਼ਨਿਕ ਸਨ, ਜਿਨ੍ਹਾਂ ਨੇ ਸੰਸਾਰ ਦੇ ਸਰਬ-ਕਾਲੀ ਅਤੇ ਸਰਬ-ਪ੍ਰਕਾਰੀ ਮਨੁੱਖਤਾ ਨੂੰ ਮੁਕੰਮਲ, ਸਾਰਥਕ ਤੇ ਮਿਸਾਲੀ ਜੀਵਨ ਜੁਗਤ ਬਖ਼ਸ਼ਿਸ਼ ਕੀਤੀ।

ਅਕਾਲ ਪੁਰਖ ਦੀ ਸਮਝ ਤੇ ਦਰਸ਼ਨ ਸਤਿਗੁਰੂ ਜੀ ਦੁਆਰਾ ਦੱਸੀ ਜੁਗਤ ਦੁਆਰਾ ਹੀ ਸੰਭਵ ਹੋ ਸਕਦੀ ਹੈ। ਕਿਉਂਕਿ 'ਬਾਝੁ ਗੁਰੂ ਗੁਬਾਰੁ ਹੈ' ਦੇ ਕਥਨ ਅਨੁਸਾਰ ਸਤਿਗੁਰੂ ਤੋਂ ਬਿਨਾਂ ਅੰਧਕਾਰ ਵਾਲੀ ਅਵਸਥਾ ਹੁੰਦੀ ਹੈ। ਸਤਿਗੁਰੂ ਦੇ ਰਾਹੀਂ ਹੀ ਸੱਚੇ ਧਰਮ ਤੇ ਸੱਚ ਦੀ ਪ੍ਰਾਪਤੀ ਹੁੰਦੀ ਹੈ। ਇਸ ਲਈ ਸਤਿਗੁਰੂ ਦੀ ਲੋੜ ਹੈ। ਸਿੱਖ

ਵਿਚਾਰਧਾਰਾ ਅੰਦਰ ਸਤਿਗੁਰੂ ਦੇ ਵਿਭਿੰਨ ਸਰੂਪ ਸਾਡੇ ਸਾਹਮਣੇ ਆਉਂਦੇ ਹਨ। ਇਕ ਨਾਨਕ ਜੋਤਿ ਸਤਿਗੁਰੂ, ਗੁਰਬਾਣੀ ਗੁਰੂ ਅਤੇ ਸ਼ਬਦ ਰੂਪ ਸਤਿਗੁਰੂ। ਅਸਲ ਵਿਚ ਤਿੰਨੇ ਵੱਖ-ਵੱਖ ਪ੍ਰਤੀਤ ਹੁੰਦੇ ਹੋਏ ਵੀ ਇਕ ਸਰੂਪ ਹਨ। ਜੋਤਿ ਸ਼ਬਦ ਨਿਰੰਕਾਰ ਦਾ ਆਪਣਾ ਹੀ ਰੂਪ ਹੈ ਅਤੇ ਉਹ ਆਪਣੀ ਵਡਿਆਈ ਵੀ ਇਸ ਰਾਹੀਂ ਜਣਾਉਂਦਾ ਹੈ। ਇਸ ਲਈ ਹਥਲੀ ਪੁਸਤਕ ਵਿਚ ਸਤਿਗੁਰੂ ਦੀ ਲੋੜ ਤੇ ਵਡਿਆਈ ਨੂੰ ਵੀਚਾਰਿਆ ਗਿਆ ਹੈ।

ਪਰਮਾਤਮਾ ਨੂੰ ਪਾਉਣ ਲਈ ਸਤਿਗੁਰੂ ਦੀ ਲੋੜ ਹੈ। ਪਰ ਜਿੰਨਾ ਚਿਰ ਸਾਧਕ ਦੇ ਅੰਦਰ ਸਹਿਜ ਨਹੀਂ ਆਉਂਦਾ, ਓਨਾ ਚਿਰ ਪਰਮ ਲਖ਼ਸ਼ ਸੰਬੰਧੀ ਧਿਆਨ ਨਹੀਂ ਜੁੜੇਗਾ। ਜੀਵਨ ਵਿਚ ਸਹਿਜ ਦਾ ਹੋਣਾ ਬੜਾ ਜ਼ਰੂਰੀ ਹੈ। ਜੇਕਰ ਅੰਦਰ ਭੱਜ-ਨੱਠ ਹੈ ਤਾਂ ਸਥਿਰਤਾ ਨਹੀਂ ਆਵੇਗੀ। ਇਸ ਲਈ ਗੁਰਬਾਣੀ ਅੰਦਰ ਸਹਿਜ 'ਤੇ ਵਾਰ-ਵਾਰ ਜ਼ੋਰ ਦਿੱਤਾ ਗਿਆ। ਇਸ ਲਈ ਇਕ ਲੇਖ ਵਿਚ ਸਹਿਜ ਦੇ ਸਰੂਪ ਨੂੰ ਸਮਝਣ ਦਾ ਯਤਨ ਕੀਤਾ ਗਿਆ ਹੈ।

ਮਨ, ਮਨੁੱਖ ਦਾ ਉਹ ਅਤਿ ਸਹਿਯੋਗੀ ਭਾਗ ਹੈ, ਜਿਸ ਦੀ ਪਕੜ ਵਿਚ ਮਨੁੱਖ ਸਭ ਤੋਂ ਜ਼ਿਆਦਾ ਹੈ। ਮਨ ਏਨਾ ਵਿਸ਼ਾਲ ਘੇਰਾ ਰੱਖਦਾ ਹੈ ਕਿ ਅੱਖ ਦੇ ਫੋਰ ਤੋਂ ਪਹਿਲਾਂ, ਦਸ ਦਿਸ਼ਾਵਾਂ ਅੰਦਰ ਘੁੰਮ ਜਾਂਦਾ ਹੈ। ਭਾਰਤੀ ਪਰੰਪਰਾ ਅੰਦਰ ਮਨ ਨੂੰ ਜਿੱਤਣ 'ਤੇ ਬੜਾ ਜ਼ੋਰ ਦਿੱਤਾ ਗਿਆ ਹੈ। "ਮਨਿ ਜੀਤੈ ਜਗੁ ਜੀਤੁ" ਦੇ ਪਾਵਨ ਉਪਦੇਸ਼ ਅਨੁਸਾਰ ਸੰਸਾਰਕ ਖ਼ਾਹਿਸ਼ਾਂ ਉੱਤੇ ਜਿੱਤ ਪ੍ਰਾਪਤੀ ਲਈ ਪਹਿਲਾਂ ਮਨ ਦਾ ਜਿੱਤਣਾ ਜ਼ਰੂਰੀ ਹੈ। ਮਨ ਦੇ ਸੰਕਲਪ ਬਾਰੇ ਜੋ ਗੁਰਮਤਿ ਦੀ ਧਾਰਨਾ ਹੈ, ਉਸ ਨੂੰ ਵੀ ਇਸ ਵਿਚ ਵਿਚਾਰਿਆ ਗਿਆ ਹੈ।

ਗੁਰਮਤਿ ਅਤੇ ਸਤਿਗੁਰੂ ਦੀ ਸੋਝੀ ਦਾ ਗਿਆਨ ਸਿਆਣੇ ਤੇ ਗੁਰਮੁਖ ਪੁਰਖਾਂ ਦੀ ਸੰਗਤ ਨਾਲ ਹੁੰਦਾ ਹੈ। ਭਾਈ ਗੁਰਦਾਸ ਜੀ ਨੇ "ਇਕੁ ਸਿਖੁ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ" ਵਿਚਾਰਧਾਰਾ ਦਾ ਉਲੇਖ ਕੀਤਾ ਹੈ। ਜਦੋਂ ਦੋ ਰਲ ਜਾਂਦੇ ਹਨ ਤਾਂ ਸਾਧ-ਸੰਗ ਬਣ ਜਾਂਦਾ ਹੈ। ਭਲੇ ਪੁਰਸ਼ਾਂ ਦੀ ਸੰਗਤ ਨਾਲ ਮਨੁੱਖ ਨੂੰ ਆਪਣੇ ਆਪੇ ਤੇ ਸਤਿਸੰਗਤ ਦੀ ਮਹੱਤਤਾ ਦਾ ਗਿਆਨ ਹੁੰਦਾ ਹੈ। ਸਾਧ ਸੰਤ ਦਾ ਸਰੂਪ ਵੀ ਕਈ ਪ੍ਰਕਾਰ ਦਾ ਹੈ। ਭੇਸ ਕਰਕੇ ਕਈ ਵਾਰੀ ਸਾਧਾਰਨ ਜੀਵ ਠੱਗੀ ਦਾ ਸ਼ਿਕਾਰ ਵੀ ਹੋ ਜਾਂਦਾ ਹੈ। ਗੁਰਬਾਣੀ ਅੰਦਰ ਭੇਖੀ ਤੇ ਸ਼ਿਕਾਰੀ ਲੋਕਾਂ ਲਈ 'ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ' ਸ਼ਬਦ ਵਰਤੇ ਹਨ। ਸੰਤ ਦਾ ਸਰੂਪ ਕੀ ਹੈ, ਕੀ ਹੋਣਾ ਚਾਹੀਦਾ ਹੈ। ਉਸ ਦੇ ਲੱਛਣ ਕੀ ਹਨ, ਇਸ ਨੂੰ ਸਮਝਣ ਲਈ ਗੁਰਮਤਿ ਵਿਚ ਸਾਧ-ਸੰਤ ਦੇ ਸੰਕਲਪ ਰਾਹੀਂ ਦਰਸਾਇਆ ਗਿਆ ਹੈ।

ਅਕਾਲ ਪੁਰਖ ਨੇ ਆਪਣੀ ਲੱਖਤਾ ਦੇ ਤਿਲ-ਮਾਤਰ ਦਰਸ਼ਨ ਲਈ ਪ੍ਰਕਿਰਤੀ ਦੀ ਰਚਨਾ ਕੀਤੀ। ਪ੍ਰਕਿਰਤੀ ਦੇ ਮਹੱਤਵ ਨੂੰ ਦੱਸਦਿਆਂ ਨਿਰੰਕਾਰ ਨੂੰ 'ਬਲਿਹਾਰੀ ਕੁਦਰਤਿ ਵਸਿਆ' ਕਿਹਾ ਜਾਂਦਾ ਹੈ। ਪਰ ਜਿਸ ਪ੍ਰਕਿਰਤੀ ਵਿਚ ਨਿਰੰਕਾਰ ਦਾ ਵਾਸਾ ਹੈ, ਉਸ ਪ੍ਰਕਿਰਤੀ ਨਾਲ ਮਨੁੱਖ ਖਿਲਵਾੜ ਕਰ ਰਿਹਾ ਹੈ। ਉਸ ਨੇ ਪਰਮ ਸੁਖ ਨੂੰ ਤਿਆਗਦਿਆਂ ਥੋੜ੍ਹ-ਚਿਰੇ ਅਤੇ ਵਕਤੀ ਨਿੱਜ-ਸੁਖ ਲਈ ਪ੍ਰਕਿਰਤੀ ਦੇ ਸਮੁੱਚੇ

ਵਾਤਾਵਰਣ ਨੂੰ ਗੰਧਲਾ ਕਰ ਦਿੱਤਾ ਹੈ। ਪ੍ਰਕਿਰਤੀ ਦੇ ਮਹੱਤਵ ਲੇਖ ਰਾਹੀਂ ਵਾਤਾਵਰਣ ਦੀ ਸੰਭਾਲ ਬਾਰੇ ਕੁਝ ਵਿਚਾਰ ਕੀਤੀ ਗਈ ਹੈ।

ਗੁਰਮਤਿ ਵਿਚਾਰਧਾਰਾ ਦਾ ਸਰੂਪ ਅਧਿਆਤਮਿਕਤਾ ਦੇ ਨਾਲ-ਨਾਲ ਵਿਵਹਾਰਕਤਾ ਰਾਹੀਂ ਮਨੁੱਖ ਦੁਆਰਾ ਤਨ, ਮਨ, ਧਨ ਤੇ ਸੁਰਤਿ ਨਾਲ ਸੇਵਾ ਉੱਤੇ ਵੀ ਜ਼ੋਰ ਦਿੱਤਾ ਹੈ। 'ਘਾਲਿ ਖਾਇ' ਅਤੇ 'ਸੇਵਾ ਕਰਤ ਹੋਇ ਨਿਹਕਾਮੀ' ਸੇਵਾ ਦੇ ਸੰਕਲਪ ਆਰੰਭ ਤੇ ਚਰਮ ਹਨ। ਸੇਵਾ ਨਾਲ ਮਨ ਤੇ ਤਨ ਦੀ ਮੈਲ ਲੱਥ ਜਾਂਦੀ ਹੈ ਅਤੇ ਮਨੁੱਖ ਦਾ ਮਨ ਹਰੀ ਨਾਮ ਵਿਚ ਟਿਕ ਜਾਂਦਾ ਹੈ। ਸੇਵਾ ਦੇ ਸੰਕਲਪ ਦੇ ਮਹੱਤਵ ਨੂੰ ਸਮਝਦਿਆਂ ਇਸ ਦੇ ਬਾਰੇ ਕੁਝ ਸਮਝਣ ਦਾ ਯਤਨ ਕੀਤਾ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਦੇਸ਼ ਮਨੁੱਖ ਦੇ ਕਲਿਆਣ ਦਾ ਹੈ। ਇਹ ਸੰਦੇਸ਼ ਬਿਨਾਂ ਕਿਸੇ ਨਸਲ, ਜਾਤ, ਵਰਣ, ਲਿੰਗ ਸਥਾਨ ਭੇਦ ਦੇ ਇਕ ਚੰਗੇ ਸਮਾਜ ਦੀ ਸਿਰਜਨਾ ਦਾ ਸੰਕਲਪ ਲਿਆ ਗਿਆ ਹੈ। ਇਕ ਚੰਗੇ ਸਮਾਜ ਦੀ ਸਿਰਜਨਾ ਲਈ ਸਥਿਰਤਾ ਹੋਣੀ ਜ਼ਰੂਰੀ ਹੈ। ਸਥਿਰਤਾ ਲਈ ਸਮਾਜ ਵਿਚ ਸ਼ਾਂਤੀ ਦਾ ਹੋਣਾ ਜ਼ਰੂਰੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ "ਨਾ ਕੋ ਬੈਰੀ ਨਹੀ ਬਿਗਾਨਾ" ਦਾ ਸੰਦੇਸ਼ ਦਿੰਦਿਆਂ ਸ਼ਾਂਤੀ ਲਈ ਉਪਦੇਸ਼ ਹੈ। ਉਪਦੇਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਤਨ ਨੂੰ ਵੀ ਇਸ ਪੁਸਤਕ ਦਾ ਹਿੱਸਾ ਬਣਾਇਆ ਗਿਆ ਹੈ।

ਗੁਰਮਤਿ ਵਿਚ ਸਿਰੋਪਾਉ ਦੇ ਮਹੱਤਵ ਨੂੰ ਉਜਾਗਰ ਕਰਦਾ ਇਕ ਲੇਖ ਸ਼ਾਮਲ ਕੀਤਾ ਗਿਆ ਹੈ। ਸਿਰੋਪਾਉ ਗੁਰੂ ਦੀ ਬਖ਼ਸ਼ਿਸ਼ ਹੈ। ਇਸ ਬਖ਼ਸ਼ਿਸ਼ ਦਾ ਧਾਰਨੀ ਬਣਨ ਲਈ ਗੁਰੂ-ਘਰ ਪ੍ਰਤੀ ਸੇਵਾ, ਸ਼ਰਧਾ, ਸਿਮਰਨ ਦੀ ਲੋੜ ਹੈ।

ਭਾਰਤੀ ਸਮਾਜ ਅੰਦਰ ਇਸਤਰੀ ਨੂੰ ਸਦਾ ਛੁਟਿਆ ਕੇ ਵੇਖਿਆ ਜਾਂਦਾ ਰਿਹਾ ਹੈ। ਇਸ ਨੂੰ ਅਬਲਾ, ਪੈਰ ਦੀ ਜੁੱਤੀ, ਬਘਿਆੜੀ, ਆਟੇ ਦਾ ਪੇੜਾ, ਢੋਰ ਗਵਾਰ ਆਦਿ ਕਈ ਵਿਸ਼ੇਸ਼ਣਾਂ ਨਾਲ ਸੰਬੋਧਿਤ ਕੀਤਾ ਜਾਂਦਾ ਰਿਹਾ ਹੈ। ਹਰੇਕ ਧਰਮ ਨੇ ਔਰਤ ਨੂੰ ਕਿਸੇ ਨਾ ਕਿਸੇ ਰੂਪ ਵਿਚ ਨੀਵਾਂ ਦਿਖਾਉਣ ਵਿਚ ਕਸਰ ਨਹੀਂ ਛੱਡੀ, ਪਰ ਗੁਰੂ ਨਾਨਕ ਸਾਹਿਬ ਦੇ ਘਰ ਦੀ ਵਡਿਆਈ ਇਹ ਹੈ ਕਿ ਇਸਤਰੀ ਨੂੰ ਸਦਾ ਸਤਿਕਾਰ ਤੇ ਪਿਆਰ ਦਿੱਤਾ ਗਿਆ ਹੈ। ਇਸਤਰੀ ਦੀ ਅਜੋਕੀ ਦਸ਼ਾ ਕੀ ਹੈ ਅਤੇ ਇਸਤਰੀ ਦਾ ਗੁਰਮਤਿ ਵਿਚ ਕਿਹੋ ਜਿਹਾ ਸਨਮਾਨਜਨਕ ਸਥਾਨ ਹੈ। ਇਸ ਬਾਰੇ ਚਰਚਾ ਕੀਤੀ ਗਈ ਹੈ।

ਇਸ ਪੁਸਤਕ ਵਿਚ ਸੰਕਲਪਾਂ ਤੇ ਸਿੱਧਾਂਤਾਂ ਤੋਂ ਇਲਾਵਾ ਕੁਝ ਇਕ ਲੇਖਾਂ ਰਾਹੀਂ ਇਤਿਹਾਸ ਦੇ ਕੁਝ ਪੰਨਿਆਂ ਨੂੰ ਫਰੋਲ ਕੇ ਚਿਤਰਣ ਦਾ ਯਤਨ ਕੀਤਾ ਗਿਆ ਹੈ। ਸਿੱਖ-ਇਤਿਹਾਸ ਆਪਣੇ ਆਪ ਵਿਚ ਬੜਾ ਅਮੀਰ ਤੇ ਕੁਰਬਾਨੀਆਂ ਭਰਿਆ ਹੈ। ਸਿੱਖ-ਇਤਿਹਾਸ ਦੇ ਰਚਨਹਾਰਿਆਂ ਵਿੱਚੋਂ ਕੁਝ ਨੂੰ ਪਹਿਲਾਂ ਪ੍ਰਕਾਸ਼ਿਤ ਪੁਸਤਕਾਂ ਦਾ ਹਿੱਸਾ ਬਣਾਇਆ ਗਿਆ ਹੈ। ਹਥਲੀ ਪੁਸਤਕ ਵਿਚ ਤਿੰਨ ਲੇਖ ਇਸ ਦਾ ਹਿੱਸਾ ਬਣੇ ਹਨ।

ਪਹਿਲਾ ਲੇਖ ਚਾਰ ਸਾਹਿਬਜ਼ਾਦਿਆਂ ਸੰਬੰਧੀ ਹੈ। ਇਤਿਹਾਸ ਵਿਚ *ਚਮਕੌਰ ਸਾਹਿਬ ਤੇ ਸਾਕਾ ਸਰਹੰਦ* ਦੋ ਬੜੀਆਂ ਅਹਿਮ ਘਟਨਾਵਾਂ ਹੋਈਆਂ ਹਨ ਅਤੇ ਇਹ

ਸੰਸਾਰ ਦੀਆਂ ਵਿਲੱਖਣ ਅਤੇ ਲਾ-ਮਿਸਾਲ ਘਟਨਾਵਾਂ ਸਨ। ਸਾਕਾ ਚਮਕੌਰ ਸਾਹਿਬ ਇਤਿਹਾਸ ਦੀ ਬੇਜੋੜ ਜੰਗ ਸੀ। ਦਸਮੇਸ਼ ਪਿਤਾ ਦੀ ਫ਼ੌਜ ਦੇ ਚਾਲ੍ਹੀ ਸਿੰਘਾਂ ਨੇ ਮੁਗ਼ਲਾਂ ਦੀ ਦਸ ਲੱਖ ਦੀ ਫ਼ੌਜ ਨਾਲ ਮੁਕਾਬਲਾ ਕੀਤਾ ਅਤੇ ਸਾਰੇ ਸ਼ਹੀਦੀਆਂ ਪਾ ਗਏ। ਦੋ ਵੱਡੇ ਸਾਹਿਬਜ਼ਾਦੇ, ਸਾਹਿਬਜ਼ਾਦਾ ਅਜੀਤ ਸਿੰਘ ਤੇ ਸਾਹਿਬਜ਼ਾਦਾ ਜੁਝਾਰ ਸਿੰਘ ਨੇ ਸ਼ਹੀਦੀ ਦਾ ਜਾਮ ਪੀਤਾ। ਛੋਟੇ ਸਾਹਿਬਜ਼ਾਦਿਆਂ, ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫ਼ਤਹਿ ਸਿੰਘ ਜੀ ਸਰਹਿੰਦ ਦੀਆਂ ਨੀਹਾਂ ਵਿਚ ਚਿਣ ਕੇ ਸ਼ਹੀਦ ਕਰ ਦਿੱਤੇ ਗਏ। ਚਹੁੰ ਸਾਹਿਬਜ਼ਾਦਿਆਂ ਦੀ ਸ਼ਹੀਦੀ ਨੂੰ ਧਿਆਨ ਧਰਦਿਆਂ ਇਕ ਲੇਖ ਸ਼ਰਧਾ ਵਜੋਂ ਪ੍ਰਸਤੁਤ ਕੀਤਾ ਹੈ।

ਮਹਾਰਾਜਾ ਰਣਜੀਤ ਸਿੰਘ ਦਾ ਰਾਜ ਭਾਗ ਚਲੇ ਜਾਣ ਪਿੱਛੋਂ ਡੋਗਰਿਆਂ, ਅੰਗਰੇਜ਼ਾਂ ਅਤੇ ਕੁਝ ਭਗੌੜੇ ਸਿੱਖਾਂ ਦੀਆਂ ਭੈੜੀਆਂ ਚਾਲਾਂ ਕਰਕੇ ਸਿੱਖੀ ਦਾ ਬੜਾ ਨੁਕਸਾਨ ਹੋਇਆ ਹੈ। ਇਸ ਦੇ ਬਾਵਜੂਦ ਪੰਥ ਦੀਆਂ ਪਰੰਪਰਾਵਾਂ ਅਨੁਸਾਰ ਸਿੱਖ ਧਰਮ, ਸਿੱਖ ਰਾਜ ਦੀ ਆਨ ਤੇ ਸ਼ਾਨ ਲਈ ਜੂਝਣ ਵਾਲੇ ਸੂਰਮੇ ਜ਼ਰੂਰ ਸਨ। ਇਨ੍ਹਾਂ ਸੂਰਮਿਆਂ ਵਿੱਚੋਂ ਇਕ ਬਾਬਾ ਮਹਾਰਾਜ ਸਿੰਘ ਜੀ ਹੋਏ ਹਨ। ਬਾਬਾ ਮਹਾਰਾਜ ਸਿੰਘ ਲਾਹੌਰ ਦਰਬਾਰ, ਅੰਗਰੇਜ਼ਾਂ, ਡੋਗਰਿਆਂ ਆਦਿ ਦੀਆਂ ਸਾਜ਼ਿਸ਼ਾਂ ਦਾ ਸ਼ਿਕਾਰ ਹੋਏ। ਅੰਗਰੇਜ਼ਾਂ ਦੀ ਗ਼ੁਲਾਮੀ ਖ਼ਤਮ ਕਰਨ ਲਈ ਸੰਘਰਸ਼ ਦੀ ਦਾਸਤਾਨ ਨੂੰ ਦਰਸਾਉਣ ਬਾਬਤ ਇਸ ਪੁਸਤਕ ਦੇ ਪੰਨਿਆਂ ਦਾ ਹਿੱਸਾ ਬਣਾਇਆ ਗਿਆ ਹੈ।

ਭਾਰਤ ਤੇ ਖ਼ਾਸਕਰ ਪੰਜਾਬ ਵਿਚ ਅੰਗਰੇਜ਼ ਦੀ ਗ਼ੁਲਾਮੀ ਨੂੰ ਦੂਰ ਕਰਨ ਲਈ ਜੋ ਲਹਿਰਾਂ ਉਤਪੰਨ ਹੋਈਆਂ ਹਨ, ਉਨ੍ਹਾਂ ਵਿਚ ਬੱਬਰ ਅਕਾਲੀ ਲਹਿਰ ਬੜੀ ਮਹੱਤਵਪੂਰਨ ਹੈ। ਬੱਬਰਾਂ ਦੇ ਕਾਰਨਾਮਿਆਂ ਨੇ ਹਿੰਦੋਸਤਾਨ ਦੀ ਅੰਗਰੇਜ਼ ਹਕੂਮਤ ਨੂੰ ਵਖ਼ਤ ਪਾਈ ਰੱਖਿਆ। ਬੱਬਰ ਅਕਾਲੀ ਲਹਿਰ ਵੱਲੋਂ ਦੇਸ਼ ਦੀ ਅਜ਼ਾਦੀ ਵਿਚ ਪਾਏ ਯੋਗਦਾਨ ਨੂੰ ਕਦੇ ਵੀ ਅੱਖੋਂ-ਪਰੋਖੇ ਨਹੀਂ ਕੀਤਾ ਜਾ ਸਕਦਾ। ਇਸ ਲਈ ਇਸ ਲਹਿਰ ਬਾਰੇ ਇਸ ਪੁਸਤਕ ਵਿਚ ਚਿਤਰਣ ਦਾ ਯਤਨ ਕੀਤਾ ਗਿਆ ਹੈ।

ਹਥਲੇ ਕਾਰਜ ਨੂੰ ਮੁਕੰਮਲ ਕਰਨ ਲਈ ਬਹੁਤ ਸਾਰੇ ਸੱਜਣਾਂ ਸਨੇਹੀਆਂ ਦਾ ਸਹਿਯੋਗ ਰਿਹਾ ਹੈ, ਜਿਨ੍ਹਾਂ ਦੇ ਬਾਰੇ ਕੁਝ ਨਾ ਕੁਝ ਲਿਖਣਾ ਮੇਰਾ ਫ਼ਰਜ਼ ਬਣਦਾ ਹੈ। ਇਸ ਬਾਰੇ ਲਿਖਦਿਆਂ ਸਭ ਤੋਂ ਪਹਿਲਾਂ ਮੈਂ ਅਕਾਲ ਪੁਰਖ ਵਾਹਿਗੁਰੂ ਜੀ ਦਾ ਸ਼ੁਕਰਾਨਾ ਕਰਦਾ ਹਾਂ। ਨਿਰੰਕਾਰ ਨੇ ਆਪ ਸਹਾਈ ਹੋ ਕੇ ਮੇਰੇ ਵਰਗੇ ਅਲਪ ਬੁੱਧੀ ਵਾਲੇ ਇਕ ਸਾਧਾਰਣ ਜਿਹੇ ਬੰਦੇ ਕੋਲੋਂ ਇਹ ਕਾਰਜ ਕਰਵਾਇਆ ਹੈ। ਨਿਰੰਕਾਰ ਰੂਪ ਗੁਰੂ ਸਾਹਿਬਾਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ, ਸਿੱਖਿਆ ਦੇ ਉਪਦੇਸ਼ ਨੂੰ ਝੋਲੀ ਪਾਉਣ ਲਈ ਬਚਪਨ ਤੋਂ ਮਾਪਿਆਂ ਨੇ ਅਮਲ ਲਾ ਦਿੱਤਾ ਸੀ। ਇਸ ਲਈ ਗੁਰੂ ਕੀ ਬਾਣੀ, ਗੁਰੂ ਕੀ ਸੰਗਤ, ਗੁਰਸਿੱਖਾਂ ਪਾਸੋਂ ਜੋ ਸਮਝਿਆ ਤੇ ਗ੍ਰਹਿਣ ਕੀਤਾ, ਉਸ ਦੀ ਤਿਲ-ਮਾਤਰ ਭੇਟ ਇਸ ਪੁਸਤਕ ਰਾਹੀਂ ਦੇ ਰਿਹਾ ਹਾਂ। ਇਨ੍ਹਾਂ ਵਿਚ ਸਭ ਤੋਂ ਪਹਿਲਾਂ ਮੈਂ ਸਹਿਜ ਅਤੇ ਹਲੀਮੀ ਦੇ ਮੁਜੱਸਮੇ ਗੁਣਵਾਨ ਇਨਸਾਨ ਸ. ਪਰਕਾਸ਼ ਸਿੰਘ ਬਾਦਲ ਜੀ ਮਾਨਯੋਗ ਮੁੱਖ ਮੰਤਰੀ, ਪੰਜਾਬ ਦਾ ਧੰਨਵਾਦ ਕਰਦਾ ਹਾਂ, ਜਿਨ੍ਹਾਂ ਦਾ ਪਿਆਰ ਥਾਪੜਾ ਮੇਰੇ ਲਈ ਸਦਾ ਅੱਗੇ ਵਧਣ ਵਿਚ ਸਹਾਈ ਰਿਹਾ ਹੈ। ਇਸ

ਪੁਸਤਕ ਲਈ ਆਪਣਾ ਪਿਆਰ ਭਰਿਆ ਸੰਦੇਸ਼ ਭੇਜ ਕੇ ਜੋ ਮਾਣ ਬਖ਼ਸ਼ਿਆ ਹੈ, ਮੇਰਾ ਉਨ੍ਹਾਂ ਲਈ ਰੋਮ-ਰੋਮ ਰਿਣੀ ਹੈ।

ਪੰਜਾਬੀ ਯੂਨੀਵਰਸਿਟੀ ਦੇ ਉਪ-ਕੁਲਪਤੀ ਡਾ. ਜਸਪਾਲ ਸਿੰਘ ਜੀ ਵੀ ਇਸ ਪੁਸਤਕ ਵਾਸਤੇ ਸੰਦੇਸ਼ ਭੇਜ ਕੇ ਮੇਰੇ ਸਤਿਕਾਰ ਦੇ ਪਾਤਰ ਬਣੇ ਹਨ। ਵਰਤਮਾਨ ਸਮੇਂ ਸਿੱਖ ਪੰਥ ਦੇ ਮਹਾਨ ਚਿੰਤਕਾਂ ਵਿਚ ਪ੍ਰੋ. ਬਲਵੰਤ ਸਿੰਘ ਢਿੱਲੋਂ ਮੁਖੀ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਦਾ ਨਾਂ ਮੋਹਰਲੀ ਕਤਾਰ ਵਿਚ ਆਉਂਦਾ ਹੈ। ਪਹਿਲਾਂ ਦੀ ਤਰ੍ਹਾਂ ਉਨ੍ਹਾਂ ਨੇ ਇਸ ਪੁਸਤਕ ਬਾਰੇ ਵੀ ਬਹੁਮੁੱਲੇ ਵਿਚਾਰ ਲਿਖਣ ਦਾ ਜੋ ਕਾਰਜ ਕੀਤਾ ਹੈ, ਇਸ ਵਾਸਤੇ ਦਿਲ ਦੀ ਗਹਿਰਾਈ ਤੋਂ ਉਨ੍ਹਾਂ ਦਾ ਧੰਨਵਾਦ ਹੈ। 'ਸਿੰਘ ਬ੍ਰਦਰਜ਼' ਪ੍ਰਕਾਸ਼ਨਾਵਾਂ ਦੇ ਮੁਖੀ ਸ. ਗੁਰਸਾਗਰ ਸਿੰਘ ਜੋ ਆਪਣੇ ਸੁਭਾਅ ਕਰਕੇ ਬੜੇ ਮਿੱਠ ਬੋਲੜੇ ਸੱਜਣ ਹਨ, ਹੁਰਾਂ ਨੇ ਜਿਵੇਂ ਪਹਿਲਾਂ ਸੋਹਣੀ ਦਿੱਖ ਵਾਲੀਆਂ ਮੇਰੀਆਂ ਪੁਸਤਕਾਂ ਨੂੰ ਛਾਪ ਕੇ ਮਾਣ ਬਖ਼ਸ਼ਿਆ ਹੈ, ਉਨ੍ਹਾਂ ਨੇ ਇਸ ਪੁਸਤਕ ਨੂੰ ਵੀ ਛਾਪ ਕੇ ਮੇਰਾ ਹੌਂਸਲਾ ਹੋਰ ਵਧਾਇਆ ਹੈ, ਇਸ ਲਈ ਉਹ ਵੀ ਮੇਰੇ ਧੰਨਵਾਦ ਦੇ ਪਾਤਰ ਹਨ। ਸ. ਸਿਮਰਜੀਤ ਸਿੰਘ ਕੰਗ ਦੇ ਸੁਝਾਅ ਹਮੇਸ਼ਾ ਮੇਰੇ ਲਈ ਕੀਮਤੀ ਰਹੇ ਹਨ, ਉਨ੍ਹਾਂ ਦਾ ਧੰਨਵਾਦ ਕਰਨਾ ਵੀ ਮੈਂ ਜ਼ਰੂਰੀ ਸਮਝਦਾ ਹਾਂ। ਸ. ਸੁਖਦੇਵ ਸਿੰਘ ਭੂਰਾ ਕੋਹਨਾ ਅਤੇ ਸ. ਹਰਭਜਨ ਸਿੰਘ ਮਨਾਵਾਂ ਦੋਵੇਂ ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਡਾ. ਪਰਮਵੀਰ ਸਿੰਘ ਰੀਡਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਹਮੇਸ਼ਾ ਚੰਗੀਆਂ ਰਾਵਾਂ ਦਿੱਤੀਆਂ ਹਨ, ਦਾ ਵੀ ਬਹੁਤ ਧੰਨਵਾਦੀ ਹਾਂ। ਮੇਰੇ ਆਪਣੇ ਪਰਿਵਾਰ ਦੀ ਫੁਲਵਾੜੀ ਵਿਚ ਸ਼ਾਮਲ ਆਪਣੀਆਂ ਪੋਤਰੀਆਂ ਅਮਨਦੀਪ ਕੌਰ ਤੇ ਜੀਵਨਪ੍ਰੀਤ ਕੌਰ, ਪੋਤਰਿਆਂ ਪ੍ਰਭਇੰਦਰਪਾਲ ਸਿੰਘ ਤੇ ਪ੍ਰਭਸ਼ਰਣ ਸਿੰਘ ਦੇ ਨਾਲ-ਨਾਲ ਦੋਹਤਰੀਆਂ ਨਵਜੀਤ ਕੌਰ ਤੇ ਗੁਰਵੀਰ ਕੌਰ ਅਤੇ ਦੋਹਤਰਿਆਂ ਲਲਿਤਮਾਨ ਸਿੰਘ, ਕਰਮਨਵੀਰ ਸਿੰਘ ਦਾ ਬਹੁਤ ਧੰਨਵਾਦ ਹੈ।

ਅੰਤ ਵਿਚ ਸਤਿਗੁਰਾਂ ਅੱਗੇ ਅਰਦਾਸ ਹੈ ਕਿ ਪਾਤਿਸ਼ਾਹ ਜੀ ਨੇ ਮਿਹਰ ਕਰ ਕੇ ਜੋ ਕੁਝ ਚੰਗਾ ਲਿਖਵਾਇਆ ਹੈ, ਇਹ ਉਨ੍ਹਾਂ ਦੀ ਰਹਿਮਤ ਹੈ। ਇਸ ਪੁਸਤਕ ਵਿਚਲੀਆਂ ਊਣਤਾਈਆਂ ਮੇਰੀ ਆਪਣੀ ਸਮਝ ਵਿਚ ਘਾਟ ਕਰਕੇ ਹਨ, ਪਾਤਿਸ਼ਾਹ ਜੀ ਅੱਗੋਂ ਬਿਬੇਕ-ਬੁੱਧ ਤੇ ਸੁਮੱਤ ਦੇਣ। ਆਉਣ ਵਾਲੇ ਸੁਝਾਅ ਸਿਰ-ਮੱਥੇ ਹੋਣਗੇ।

ਭੁੱਲ ਚੁੱਕ ਦੀ ਖਿਮਾ!

*ਗੁਰੂ ਪੰਥ ਦਾ ਦਾਸ,*

**ਕਿਰਪਾਲ ਸਿੰਘ ਬਡੂੰਗਰ (ਪ੍ਰੋ.)**

ਸਾਬਕਾ ਪ੍ਰਧਾਨ,

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,

ਸ੍ਰੀ ਅੰਮ੍ਰਿਤਸਰ

# ਗੁਰਮਤਿ ਵਿਚਾਰਧਾਰਾ ਦਾ ਕੇਂਦਰ ਬਿੰਦੂ '੧ਓ'

ਜਦੋਂ ਤੋਂ ਮਨੁੱਖ ਨੇ ਸੋਝੀ ਪਾਈ ਹੈ, ਉਹ ਕੁਦਰਤ ਦੇ ਸਿਰਜਨਹਾਰੇ ਕਾਦਰ ਬਾਰੇ ਜਾਣਕਾਰੀ ਪ੍ਰਾਪਤ ਕਰਨ ਲਈ ਅਨੇਕ ਭਾਂਤੀ ਯਤਨ ਕਰਦਾ ਆ ਰਿਹਾ ਹੈ। ਇਹ ਯਤਨ ਅੱਜ ਵੀ ਜਾਰੀ ਹਨ ਕਿਉਂਕਿ 'ਕਾਦਰ' ਕੀ ਹੈ, ਕਿਸ ਤਰ੍ਹਾਂ ਦਾ ਹੈ, ਕਦੋਂ ਦਾ ਹੈ, ਕਿੰਨਾ ਵੱਡਾ ਹੈ ? ਉਸ ਦਾ ਰੂਪ ਰੰਗ-ਢੰਗ ਕਿਹੋ ਜਿਹਾ ਹੈ ? ਉਸ ਨੂੰ ਕਿਸ ਨੇ ਪੈਦਾ ਕੀਤਾ ਹੈ ? ਕੀ ਕੋਈ ਹੋਰ ਸ਼ਕਤੀ ਉਸ ਤੋਂ ਵੱਡੀ ਜਾਂ ਉਸ ਵਰਗੀ ਹੈ ? ਇਤਿਆਦਿ। ਜਿਉਂ-ਜਿਉਂ ਮਨੁੱਖਤਾ ਵਿਚ ਸਭਿਅਤਾ ਅਤੇ ਸੋਝੀ ਆਈ, ਗਿਆਨ ਪ੍ਰਚੰਡ ਹੋਇਆ, ਉਸ ਨੇ ਕੁਦਰਤ ਦੇ ਭੇਦਾਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਦੇ ਯਤਨ ਅਰੰਭ ਦਿੱਤੇ। ਹੌਲੀ-ਹੌਲੀ ਇਹ ਵਿਚਾਰ ਨਿਸਚਿਤ ਹੋਇਆ ਕਿ ਇਸ ਬ੍ਰਹਿਮੰਡ, ਪ੍ਰਕ੍ਰਿਤੀ, ਸੰਸਾਰ ਨੂੰ ਘੜਨ, ਬਣਾਉਣ, ਸਿਰਜਨ, ਸੰਵਾਰਨ ਅਤੇ ਸੰਚਾਲਨ ਕਰਨ ਅਤੇ ਇਸ ਅਨੰਤ ਤੋਂ ਬੇਅੰਤ ਵਰਤਾਰੇ ਨੂੰ ਇਕ ਪ੍ਰਬੰਧ ਨਿਯਮ ਵਿਚ ਕੰਟਰੋਲ ਕਰਨ ਵਾਲੀ ਕੋਈ ਨਾ ਕੋਈ ਸ਼ਕਤੀ ਜ਼ਰੂਰ ਹੈ। ਸਮਾਂ ਬੀਤਣ ਨਾਲ ਸੰਸਾਰ ਅੰਦਰ ਅਨੇਕਾਂ ਨਸਲਾਂ, ਕੌਮਾਂ ਅਤੇ ਧਰਮਾਂ ਨੇ ਜਨਮ ਲਿਆ। ਇਹ ਵੱਖ-ਵੱਖ ਨਸਲਾਂ, ਕੌਮਾਂ, ਧਾਰਮਿਕ ਫ਼ਿਰਕਿਆਂ ਦੇ ਲੋਕ ਭਾਵੇਂ "ਏਕੁ ਪਿਤਾ ਏਕਸ ਕੇ ਹਮ ਬਾਰਿਕ" ਅਨੁਸਾਰ ਇੱਕੋ-ਇੱਕ ਸਿਰਜਨਹਾਰੇ ਦੀ ਹੀ ਘਾੜਤ ਸੀ ਪਰੰਤੂ ਸਾਰਿਆਂ ਅੰਦਰ ਸ਼ਕਲਾਂ-ਸੂਰਤਾਂ, ਵਿਚਾਰਾਂ, ਰੰਗਾਂ, ਸੁਭਾਵਾਂ ਅਤੇ ਸੋਚ ਅਨੁਸਾਰ ਅੰਤਰ ਸੀ :

**ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ॥**
**ਕੋਇ ਨ ਕਿਸ ਹੀ ਜੇਹਾ ਉਪਾਇਆ॥**

*(ਮਾਰੂ ਮ: ੩, ਪੰਨਾ 1056)*

ਦਾ ਵਰਤਾਰਾ ਹੀ ਸੀ। ਵੱਖ-ਵੱਖ ਵਿਚਾਰਾਂ ਵਾਲੇ ਲੋਕ ਸਮੂਹਾਂ ਨੇ ਉਸ ਅਦਿੱਖ ਸ਼ਕਤੀ ਦੇ ਵੱਖ-ਵੱਖ ਰੂਪਾਂ ਅਤੇ ਢੰਗਾਂ ਅਤੇ ਵਰਤਾਰੇ ਨੂੰ ਮੁੱਖ ਰੱਖ ਕੇ ਉਸ ਦੇ ਵੱਖ-ਵੱਖ ਨਾਮ ਰੱਖ ਲਏ। ਆਪਣੇ-ਆਪਣੇ ਜਨ ਸਮੂਹ ਨੇ ਉਸ ਸ਼ਕਤੀ ਉੱਤੇ ਅਪਣੱਤ ਦਾ ਪ੍ਰਗਟਾਵਾ ਕਰਦਿਆਂ ਆਪਣੀ ਸ਼ਕਤੀ ਨੂੰ ਦੂਜਿਆਂ ਦੀ 'ਮਾਨਤ ਸ਼ਕਤੀ' ਨਾਲੋਂ ਵੱਡੀ ਅਤੇ ਬਿਹਤਰ ਸਮਝਣਾ ਸ਼ੁਰੂ ਕਰ ਦਿੱਤਾ ਅਤੇ ਇਨ੍ਹਾਂ ਧਾਰਮਿਕ ਫ਼ਿਰਕਿਆਂ ਤਥਾ ਜਨ ਸਮੂਹਾਂ ਅੰਦਰ ਵਿਤਕਰੇ, ਨਫ਼ਰਤ ਅਤੇ ਕੁੜੱਤਣ ਪੈਦਾ ਹੋਣ ਲੱਗ ਪਈ। ਜਿਸ ਦੇ ਫਲਸਰੂਪ ਆਪਸੀ ਵੈਰ-ਵਿਰੋਧ ਅਤੇ ਈਰਖਾ ਵਧਣ ਲੱਗ ਪਈ ਅਤੇ ਸੰਸਾਰ-ਸਮਾਜ ਆਪਸ ਵਿਚ ਵੰਡਿਆ ਗਿਆ, ਆਪਸੀ ਨਫ਼ਰਤ ਦਾ ਸ਼ਿਕਾਰ ਹੋ ਗਿਆ। ਪ੍ਰੇਮ-ਪਿਆਰ ਦੀ ਥਾਂ ਨਫ਼ਰਤ ਦਾ ਬੋਲ-ਬਾਲਾ ਹੋ ਗਿਆ ਅਤੇ

ਸੰਸਾਰ ਅੰਦਰ ਕੌਮ, ਧਰਮ ਅਤੇ ਨਸਲ ਦੇ ਨਾਮ ਉੱਤੇ ਜੰਗ-ਯੁੱਧ ਸ਼ੁਰੂ ਹੋ ਗਏ। ਇੱਥੋਂ ਤਕ ਕਿ ਇਕ ਧਰਮ ਸਮੂਹ ਦੇ ਧਾਰਮਿਕ ਸਥਾਨਾਂ ਨੂੰ ਵੀ ਢਹਿ-ਢੇਰੀ ਕੀਤਾ ਗਿਆ ਅਤੇ ਉਨ੍ਹਾਂ ਦੀ ਥਾਂ ਆਪਣੇ ਧਰਮ ਅਸਥਾਨ ਸਥਾਪਿਤ ਕਰ ਲਏ। ਇਹ ਸੰਸਾਰ ਦੇ ਇਤਿਹਾਸ ਦੀ ਲੰਮੀ ਕਹਾਣੀ ਹੈ। ਅੱਜ ਵੀ ਸੰਸਾਰ ਅੰਦਰ ਅਜਿਹਾ ਹੀ ਵਰਤਾਰਾ ਵੇਖਣ ਨੂੰ ਮਿਲ ਰਿਹਾ ਹੈ। ਯਹੂਦੀਆਂ ਅਤੇ ਅਰਬਾਂ ਦਾ ਝਗੜਾ, ਈਸਾਈਆਂ ਅਤੇ ਮੁਸਲਮਾਨਾਂ ਦਾ ਝਗੜਾ, ਸ਼ੀਆ ਅਤੇ ਸੁੰਨੀਆਂ ਦਾ ਝਗੜਾ, ਮੁਸਲਮਾਨਾਂ ਦੇ ਮੱਤ ਦੇ ਧਾਰਨੀਆਂ ਵੱਲੋਂ ਰਾਜ-ਸ਼ਕਤੀ ਅਤੇ ਧਾਰਮਿਕ ਕੱਟੜਵਾਦ ਕਾਰਨ ਹੋਰ ਧਰਮਾਂ ਦੇ ਲੋਕਾਂ ਨੂੰ ਤਲਵਾਰ ਦੀ ਨੋਕ ਉੱਤੇ ਆਪਣਾ ਧਰਮ ਤਬਦੀਲ ਕਰ ਕੇ ਇਸਲਾਮ ਨੂੰ ਕਬੂਲ ਕਰਨ ਲਈ ਮਜਬੂਰ ਕੀਤਾ ਜਾਂਦਾ ਰਿਹਾ ਹੈ। ਇਸ ਵਰਤਾਰੇ ਅੰਦਰ ਉਸ ਸਰਬ-ਸ਼ਕਤੀਮਾਨ, ਸਰਬ-ਸਮਰੱਥ, ਅਦਿੱਖ ਸ਼ਕਤੀ, ਪਰਮ-ਤੱਤ ਤਥਾ ਪਰਮ ਸਤਿ ਦੇ ਅਨੇਕਾਂ ਹੀ ਨਾਮ ਹੋਂਦ ਵਿਚ ਆ ਗਏ ਅਤੇ ਉਸ ਨੂੰ ਵੱਖ-ਵੱਖ ਰੂਪਾਂ ਵਿਚ ਚਿਤਵਿਆ ਗਿਆ, "ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ॥"[1] ਤਥਾ "ਅਗਮ ਰੂਪੁ ਗੋਬਿੰਦ ਕਾ ਅਨਿਕ ਨਾਮ ਅਪਾਰ॥"[2] ਉਸ ਕਾਦਰ ਨੂੰ ਰਾਮ, ਰਹੀਮ, ਕਰੀਮ, ਪਰਮਾਤਮਾ, ਭਗਵਾਨ, ਪ੍ਰਭੂ, ਰੱਬ, ਅੱਲ੍ਹਾ, ਖ਼ੁਦਾ, God, Yahowa (ਗਾਡ, ਯਹੋਵਾ), ਬੀਠਲ, ਮਧੂਸੂਦਨ, ਮਾਧੋ, ਅਕਾਲ ਪੁਰਖ, ਵਾਹਿਗੁਰੂ, ਖ਼ਸਮ, ਪਿਤਾ, ਮਿੱਤਰ, ਪ੍ਰਾਨਪਤੀ, ਸੱਜਣ, ਬੰਧਪ, ਸਖਾ, ਭਰਾਤਾ, ਰਚਨਹਾਰਾ, ਸਿਰਜਨਹਾਰਾ, ਪਾਲਣਹਾਰਾ, ਪ੍ਰਤਿਪਾਲਕ, ਘੜਨਹਾਰਾ, ਭੰਜਨਹਾਰਾ, ਗੋਸਾਂਈ, ਗੋਪਾਲ, ਦੀਨਾਨਾਥ, ਨਾਥ, ਦੀਨ ਦਇਆਲ, ਦਮੋਦਰ, ਕਰਤਾ, ਹਰਤਾ, ਭਰਤਾ, ਪਦਮਾਪਤਿ, ਕਰੁਣਾਨਿਧ ਆਦਿ ਪੁਰਖ, ਕਰਤਾ ਪੁਰਖ, ਨਿਰੰਜਨ, ਨਿਰੰਕਾਰ, ਪੂਰਨ ਪੁਰਖ, ਦਾਤਾ, ਬਿਧਾਤਾ, ਅਵਧੂਤ, ਸਤਿ ਪੁਰਖ, ਅਕਾਲ ਪੁਰਖ, ਅਬਿਨਾਸੀ ਪੁਰਖ, ਪਾਰਬ੍ਰਹਮ, ਪਰਮੇਸਰ, ਸਤਿ-ਕਰਤਾਰ, ਬ੍ਰਹਮ, ਧ੍ਰਿਤਮਾਨ, ਧਰਾਧਰ, ਧਰਣੀਧਰ, ਧਨੁਰਪਾਨਿ, ਖੜਗਕੇਤ, ਅੰਤਰਜਾਮੀ, ਜਗਦੀਸ਼, ਬਨਵਾਰੀ, ਬਨਵਾਲੀ, ਮਾਧਵ, ਮੁਕੰਦ, ਮੁਰਾਰੀ, ਬਿਸੰਬਰ, ਅਮਿਤੇਸੁਰ, ਸਰਬੇਸੁਰ, ਜਗਤੇਸੁਰ, ਅਚੁਤ, ਦਾਮੋਦਰ, ਸੁਆਮੀ, ਰਿਖੀਕੇਸ, ਗੋਵਰਧਨ, ਮੁਰਲੀ ਮਨੋਹਰ, ਜਗੰਨਾਥ, ਜਗਜੀਵਨ ਦਾਤਾ, ਭਉ ਭੰਜਨ, ਗੋਵਿੰਦ ਭਾਵ ਅਣਗਿਣਤ ਨਾਮ "ਆਪੁ ਆਪਨੀ ਬੁਧਿ ਹੈ ਜੇਤੀ॥ ਬਰਨਤ ਭਿੰਨ ਭਿੰਨ ਤੁਹਿ ਤੇਤੀ॥"[3] ਗੁਰੂ ਸਾਹਿਬ ਇਉਂ ਵੀ ਫ਼ੁਰਮਾਉਂਦੇ ਹਨ, "ਅਕਾਲ ਪੁਰਖ ਅਗਾਧਿ ਬੋਧ"[4] ਅਤੇ ਉਹ ਤਾਂ, "ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾ ਆਕਾਰੁ"[5] ਹੀ ਹੈ। ਉਹ, "ਨਿਰਭਉ ਨਿਰੰਕਾਰੁ ਸਚੁ ਨਾਮੁ॥ ਜਾ ਕਾ ਕੀਆ ਸਗਲ ਜਹਾਨੁ॥"[6] ਹੀ ਹੈ। ਅਜਿਹੇ ਹਾਲਾਤ ਸਮੇਂ ਰੱਬ

1. ਆਸਾ ਮ: ੩, ਪੰਨਾ 358.
2. ਮਾਲੀ ਗਉੜਾ ਮ: ੫, ਪੰਨਾ 986.
3. ਚੌਪਈ ਪਾ: ੧੦.
4. ਗਉੜੀ ਮ: ੫, ਪੰਨਾ 212.
5. ਵਾਰ ਆਸ਼ਾ ਮ: ੧, ਪੰਨਾ 466.
6. ਵਾਰ ਆਸਾ ਮ: ੧, ਪੰਨਾ 465.

ਅਤੇ ਧਰਮ ਦੇ ਨਾਂ ਉੱਤੇ ਲੀਰੋ-ਲੀਰ ਹੋਏ ਨਫ਼ਰਤ ਗ੍ਰਸਤ ਸੰਸਾਰ ਸਮਾਜ ਨੂੰ ਇਸ ਘਿਰਣਤ ਵਰਤਾਰੇ ਵਿੱਚੋਂ ਕੱਢ ਕੇ 'ਸੱਚਾਈ ਅਤੇ ਅਸਲ' ਬਾਰੇ ਸੋਝੀ ਦੇਣ ਦੀ ਲੋੜ ਸੀ। ਇਹ ਮਹਾਨ ਪਰਉਪਕਾਰੀ ਕਾਰਜ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੀਤਾ। ਉਸ ਮਹਾਨ ਪਰਮ ਪੁਰਖ "ਇਕੁ ਬਾਬਾ ਅਕਾਲ ਰੂਪੁ"[7] ਅਤੇ "ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ"[8] ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿੱਥੇ ਸਾਰੇ ਸੰਸਾਰ ਨੂੰ ਇੱਕੋ ਕਰਤੇ ਦੀ ਰਚਨਾ ਦੱਸਿਆ ਅਤੇ ਇੱਕੋ ਕਾਦਰ ਦੀ ਸਿਰਜੀ ਕੁਦਰਤ ਅਤੇ ਮਾਇਆ ਦੱਸਿਆ, "ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ"[9] ਉਥੇ ਬੇਅੰਤ-ਅਨੰਤ ਨਾਵਾਂ ਨਾਲ ਪੁਕਾਰੇ ਅਤੇ ਜਾਣੇ ਜਾਂਦੇ 'ਪ੍ਰਭੂ-ਪਰਮਾਤਮਾ' ਨੂੰ ਦੋਹਾਂ 'ਨਿਰਾਕਾਰ ਅਤੇ ਸਾਕਾਰ' ਰੂਪਾਂ "ਜੋ ਦੀਸੈ ਸੋ ਤੇਰਾ ਰੂਪੁ"[10] ਅਤੇ "ਇਹੁ ਜਗੁ ਵਰਨੁ ਰੂਪੁ ਸਭੁ ਤੇਰਾ ਜਿਤੁ ਲਾਵਹਿ ਸੇ ਕਰਮ ਕਮਈਆ"[11] ਵਿਚ ਚਿਤਵਿਆ ਅਤੇ ਬੁਲੰਦ ਅਵਾਜ਼ ਵਿਚ ਸਮਝਾਇਆ ਕਿ ਉਹ ਅਕਾਲ ਪੁਰਖ ਸਰਬ-ਵਿਆਪਕ ਹੈ ਅਤੇ ਸਾਰੇ ਬ੍ਰਹਿਮੰਡ ਵਿਚ ਉਸੇ ਰੱਬ ਦੀ ਜੋਤਿ ਪ੍ਰਚੰਡ ਹੋ ਰਹੀ ਹੈ, "ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥"[12] ਅਤੇ "ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥ ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ॥"[13] ਸ੍ਰੀ ਗੁਰੂ ਨਾਨਕ ਦੇਵ ਜੀ ਨੇ "ਨਾ ਕੋਈ ਹਿੰਦੂ ਨਾ ਕੋਈ ਮੁਸਲਮਾਨ" ਕਹਿ ਕੇ ਵਿਸ਼ਵ ਏਕਤਾ ਦਾ ਭੇਦ ਸਮਝਾਇਆ ਉੱਥੇ ਸਭ ਤੋਂ ਪਹਿਲਾਂ ਭਿੰਨ-ਭਿੰਨ ਰੂਪ ਵਿਚ ਵੇਖੀ ਅਤੇ ਮੰਨੀ ਜਾਂਦੀ ਉਸ 'ਨਿਰਾਕਾਰ ਅਤੇ ਸਾਕਾਰ' ਸ਼ਕਤੀ ਦੇ ਅੱਗੇ "੧" ਲਿਖ ਕੇ ਸੰਸਾਰ-ਸਮਾਜ ਨੂੰ ਸੋਝੀ ਦਿੱਤੀ ਕਿ ਉਹ ਸ਼ਕਤੀ ਕੇਵਲ ਅਤੇ ਕੇਵਲ "੧" ਹੈ ਤਾਂ ਜੋ ਧਰਮ, ਜਾਤ, ਨਸਲ, ਰਾਮ-ਰਹੀਮ, ਦੇ ਨਾਮ ਉੱਤੇ ਝਗੜ ਰਹੇ ਸੰਸਾਰ ਦੇ ਅੰਧਿਆਰੇ ਮਨਾਂ ਵਿਚ "ਅਸੁਲੂ ਇਕੁ ਧਾਤੁ" ਬਾਰੇ ਸੋਝੀ ਅਤੇ ਪ੍ਰਕਾਸ਼ ਮਿਲ ਸਕੇ ਅਤੇ ਸੰਸਾਰ ਅੰਦਰ ਅਧਿਆਤਮਿਕ ਵਿਸ਼ਵੀਕਰਨ ਸਥਾਪਿਤ ਹੋ ਸਕੇ ਅਤੇ ਈਰਖਾ, ਦਵੈਤ, ਦਵੈਸ਼, ਨਫ਼ਰਤ ਅਤੇ ਧਾਰਮਿਕ ਕੱਟੜਵਾਦ ਵਿਚ ਸੜ ਰਹੇ ਸੰਸਾਰ-ਸਮਾਜ ਨੂੰ ਸੁੱਖ-ਸ਼ਾਂਤੀ, ਸਹਿਜ ਅਤੇ ਅਨੰਦ ਪ੍ਰਾਪਤ ਹੋ ਸਕੇ ਅਤੇ ਉਹ 'ਆਪੇ' ਨੂੰ ਪਹਿਚਾਣ ਸਕੇ। ਇਸ ਲੇਖ ਵਿਚ ਗੁਰਮਤਿ ਦੀ ਰੋਸ਼ਨੀ ਵਿਚ ਉਸੇ 'ਨਿਰਾਕਾਰ ਅਤੇ ਸਾਕਾਰ' ਇੱਕੋ-ਇਕ ਕਰਤਾ ਪੁਰਖ ਦੇ ਪ੍ਰਤੀਕ 'ੴ' ਬਾਰੇ ਤੁਛ ਜਿਹਾ ਵਿਚਾਰ ਕਰ ਰਹੇ ਹਾਂ।

ੴ ਗੁਰਮਤਿ ਵਿਚਾਰਧਾਰਾ ਦਾ ਕੇਂਦਰ ਬਿੰਦੂ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਮੂਲਮੰਤਰ ਦੇ ਮੁੱਢ ਵਿਚ 'ੴ' ਦਾ ਸ਼ਬਦ ਦਰਜ ਕੀਤਾ ਗਿਆ ਹੈ।

---

7. ਭਾਈ ਗੁਰਦਾਸ ਜੀ, ਵਾਰ 1, ਪਉੜੀ 35.
8. ਸਵਈਏ ਮਹਲੇ ਤੀਜੇ ਕੇ ੩, ਪੰਨਾ 1395.
9. ਰਾਮਕਲੀ ਮ: ੩ ਅਨੰਦੁ, ਪੰਨਾ 920.
10. ਤਿਲੰਗ ਮ: ੫, ਪੰਨਾ 724.
11. ਬਿਲਾਵਲ ਮ: ੪, ਪੰਨਾ 834.
12. ਧਨਾਸਰੀ ਮ: ੧, ਪੰਨਾ 13.
13. ਜਪੁ ਜੀ, ਪੰਨਾ 6.

ਹੋਰ ਜਿੰਨੇ ਵੀ ਮੰਗਲ ਵੱਖ-ਵੱਖ ਬਾਣੀਆਂ ਦੇ ਮੁੱਢ ਵਿਚ ਗੁਰੂ ਸਾਹਿਬਾਨ ਨੇ ਦਿੱਤੇ ਹਨ, ਉਹ '੧ਓ' ਨਾਲ ਹੀ ਆਰੰਭ ਹੁੰਦੇ ਹਨ ਅਤੇ 'ਗੁਰ ਪ੍ਰਸਾਦਿ' ਅਖ਼ੀਰ ਵਿਚ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਰੰਭ ਵਿਚ ਮੂਲਮੰਤਰ ਦਾ ਸੰਪੂਰਨ ਰੂਪ "੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥" ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੰਗਲ ਭਿੰਨ-ਭਿੰਨ ਰੂਪਾਂ ਵਿਚ ਲਿਖਿਆ ਮਿਲਦਾ ਹੈ ਜਿਵੇਂ:

1. ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥
2. ੧ਓ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ॥
3. ੧ਓ ਸਤਿਨਾਮੁ ਗੁਰ ਪਰਸਾਦਿ।
4. ੧ਓ ਸਤਿਗੁਰ ਪ੍ਰਸਾਦਿ॥

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਭ ਤੋਂ ਸੰਖੇਪ ਰੂਪ "੧ਓ ਸਤਿਗੁਰ ਪ੍ਰਸਾਦਿ" ਹੈ। ਦਸਮ ਗ੍ਰੰਥ ਦੀਆਂ ਸਾਰੀਆਂ ਬਾਣੀਆਂ ਦੇ ਮੁੱਢ ਵਿਚ ਜਿੰਨੇ ਮੰਗਲ ਦਿੱਤੇ ਗਏ ਹਨ, ਉਹ ਵੀ ੧ਓ ਤੋਂ ਆਰੰਭ ਹੁੰਦੇ ਹਨ। ਪਰ ਇਨ੍ਹਾਂ ਵਿਚ 'ਗੁਰ ਪ੍ਰਸਾਦਿ' ਦੀ ਥਾਂ 'ਵਾਹਿਗੁਰੂ ਜੀ ਕੀ ਫ਼ਤਹ' ਵਾਕ ਅੰਸ਼ ਦਾ ਸੰਜੋਗ ਕਰ ਕੇ ਇਸ ਤਰ੍ਹਾਂ ਲਿਖਿਆ ਗਿਆ ਹੈ: "੧ਓ ਵਾਹਿਗੁਰੂ ਜੀ ਕੀ ਫ਼ਤਹ॥"

'ਓ' (ਓਅੰਕਾਰ) ਸੰਸਕ੍ਰਿਤ ਦੇ 'ਓਮ' ਦਾ ਹੀ ਪੰਜਾਬੀ ਰੂਪ ਹੈ। ਸੰਸਕ੍ਰਿਤ ਗ੍ਰੰਥਾਂ ਵਿਚ ਇਹ ਸ਼ਬਦ ਪਾਰਬ੍ਰਹਮ ਦਾ ਵਾਚਕ ਹੈ। 'ਓ' ਨੂੰ 'ਪ੍ਰਣਵ' ਵੀ ਕਿਹਾ ਜਾਂਦਾ ਹੈ। ਪ੍ਰਣਵ ਤੋਂ ਭਾਵ ਉਹ ਸ਼ਬਦ ਜਿਸ ਦੁਆਰਾ ਕਿਸੇ ਦੀ ਭਰਪੂਰ ਸਿਫ਼ਤਿ-ਸਾਲਾਹ ਤਥਾ ਉਸਤਤਿ ਕੀਤੀ ਜਾਵੇ। ਇਸ ਲਈ 'ਓਮ' ਸ਼ਬਦ ਸੰਸਕ੍ਰਿਤ ਵਿਚ ਸਾਰੇ ਸਤੋਤ੍ਰਾਂ ਦੇ ਮੁੱਢ ਵਿਚ ਲਿਖਿਆ ਜਾਂਦਾ ਹੈ। 'ਓ' ਜਾਂ 'ਓਮ' ਸ਼ਬਦ ਦੀ ਉਤਪਤੀ ਸੰਸਕ੍ਰਿਤ ਦੇ ਅਵ੍ ਧਾਤੂ ਤੋਂ ਮੰਨੀ ਗਈ ਹੈ। ਅਵ੍ ਧਾਤੂ ਦੇ ਅਰਥ ਰੱਖਿਆ ਕਰਨਾ, ਬਚਾਉਣਾ, ਤ੍ਰਿਪਤ ਹੋਣਾ, ਫੈਲਣਾ ਆਦਿ ਹਨ। ਅਵ੍ ਧਾਤੂ ਦੇ ਅੰਤ ਮਨ ਪ੍ਰਤਯਯ ਲੱਗਣ ਤੋਂ 'ਓਅੰ' ਜਾਂ 'ਓਮ' ਸ਼ਬਦ ਦਾ ਰੂਪ ਬਣਦਾ ਹੈ। ਇਸ ਤਰ੍ਹਾਂ ਇਹ ਸ਼ਬਦ ਸਭ ਦੀ ਰੱਖਿਆ ਕਰਨ ਵਾਲੇ ਪਾਰਬ੍ਰਹਮ ਦਾ ਸੂਚਕ-ਬੋਧਿਕ ਹੈ।

ਪ੍ਰੋ. ਸਾਹਿਬ ਸਿੰਘ ਅਨੁਸਾਰ ਵਿਆਕਰਣਿਕ ਤੌਰ 'ਤੇ ਇਸ ਸ਼ਬਦ ਨੂੰ ਤਿੰਨ ਮਾਤ੍ਰਾ ਵਿਚ ਵੰਡਿਆ ਜਾਂਦਾ ਹੈ: ਅ-ਉ-ਮ ਅਕਾਰ, ਉਕਾਰ ਅਤੇ ਮਕਾਰ। ਇਸ ਦੀਆਂ ਤਿੰਨ ਮਾਤ੍ਰਾ ਨੂੰ ਮੁੱਖ ਰੱਖ ਕੇ ਸੰਸਕ੍ਰਿਤ ਅਚਾਰੀਆਂ ਨੇ ਇਸ ਸ਼ਬਦ ਨੂੰ ਵੱਖ-ਵੱਖ ਪੱਖਾਂ ਤੋਂ ਤਿੰਨ-ਤਿੰਨ ਅਰਥਾਂ ਦਾ ਬੋਧਿਕ ਮੰਨਿਆ ਹੈ। ਇਨ੍ਹਾਂ ਦੀ ਗਿਣਤੀ 63 ਤਕ ਜਾ ਪੁੱਜਦੀ ਹੈ। ਇਸ ਦਾ ਸਭ ਤੋਂ ਮਕਬੂਲ ਅਰਥ ਇਹ ਹੈ ਕਿ ਇਸ ਨੂੰ ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ ਦਾ ਪ੍ਰਤੀਕ ਅਤੇ ਅਕਾਲ ਪੁਰਖ ਦਾ ਮੂਲ ਮੰਨਿਆ ਜਾਂਦਾ ਹੈ। ਅ-ਅਕਾਰ ਵਿਚ ਬ੍ਰਹਮਾ, ਉ-ਉਕਾਰ ਵਿਚ ਵਿਸ਼ਨੂੰ ਅਤੇ ਮ-ਮਕਾਰ ਵਿਚ ਸ਼ਿਵ ਸਮਝਿਆ ਜਾਂਦਾ ਹੈ। ਇਨ੍ਹਾਂ ਵੱਖ-ਵੱਖ ਭੇਦਾਂ ਅਤੇ ਵੰਡਾਂ ਨੂੰ ਸਮੇਟ ਕੇ ਸ੍ਰੀ

ਗੁਰੂ ਨਾਨਕ ਦੇਵ ਜੀ ਨੇ ਇਸ ਨੂੰ ਇੱਕੋ ਪਾਰਬ੍ਰਹਮ ਦਾ ਰੂਪ ਮੰਨਿਆ ਹੈ ਅਤੇ ਇਸ ਦੇ ਅੱਗੇ '੧' ਲਗਾ ਕੇ ਇਸ ਨੂੰ 'ੴ' ਦੇ ਰੂਪ ਵਿਚ ਗੁਰਮਤਿ ਦਾ ਆਧਾਰ ਬਣਾਇਆ ਹੈ। ਗੁਰਮਤਿ ਉਸ '੧' ਨੂੰ ਇਹਨਾਂ ਤਿੰਨਾਂ ਸ਼ਕਤੀਆਂ ਬ੍ਰਹਮਾ, ਵਿਸ਼ਨੂੰ ਅਤੇ ਮਹੇਸ਼ (ਸ਼ਿਵ) ਤੋਂ ਸਰਬੋਤਮ ਅਤੇ ਉੱਚਤਮ (Supreme) ਮੰਨਦੀ ਹੈ। ਇਨ੍ਹਾਂ ਤਿੰਨਾਂ ਸ਼ਕਤੀਆਂ ਸਮੇਤ ਸ੍ਰਿਸ਼ਟੀ ਦੀਆਂ ਹੋਰ ਜਿੰਨੀਆਂ ਵੀ ਸ਼ਕਤੀਆਂ ਹਨ, ਉਨ੍ਹਾਂ ਸਾਰੀਆਂ ਨੂੰ ਕਾਰਜਸ਼ੀਲ ਕਰਨ ਦੀ ਸ਼ਕਤੀ ਕੇਵਲ ਉਸ '੧' ਕੋਲ ਹੀ ਹੈ:

**ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ ਤੁਧੁ ਜੇਵਡੁ ਅਵਰੁ ਨ ਕੋਈ॥**
**ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲੁ ਕਰਤਾ ਸੋਈ॥**
*(ਆਸਾ ਮਹਲਾ 4, ਪੰਨਾ 348)*

ਸ੍ਰੀ ਗੁਰੂ ਨਾਨਕ ਦੇਵ ਜੀ ਜਪੁ ਜੀ ਸਾਹਿਬ ਦੀ ਬਾਣੀ ਵਿਚ ਇਸ ਰਹੱਸ ਨੂੰ ਸਪੱਸ਼ਟ ਕਰਦੇ ਹਨ:

**ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥**
**ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥**
**ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥**
**ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥**
*(ਜਪੁ ਜੀ, ਪੰਨਾ 7)*

ਗੁਰਮਤਿ ਵਿਚ 'ੴ' ਉਹ ਸ਼ਕਤੀ ਅਤੇ ਹਸਤੀ ਹੈ, ਜਿਸ ਵਰਗਾ ਅਤੇ ਉਤਨਾ ਵੱਡਾ ਹੋਰ ਕੋਈ ਨਹੀਂ ਹੈ, "ਨਾ ਕੋ ਹੋਆ ਨਾ ਕੋ ਹੋਇ"[14] ਅਤੇ ਉਹ "ਤੂ ਸਦਾ ਸਲਾਮਤਿ ਨਿਰੰਕਾਰ" ਹੈ ਅਤੇ ਉਹ "ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ" ਹੈ। ਉਹ ਅਕਾਲ ਪੁਰਖ ਇੱਕੋ ਇਕ ਹੈ:

**ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ॥**
*(ਰਾਮਕਲੀ ਮਹਲਾ ੩ ਅਨੰਦੁ, ਪੰਨਾ 922)*

ਉਹ ਇਕ-ਰਸ ਹੈ ਅਤੇ ਅਕਲ ਕਲਾ ਭਰਪੂਰ ਹੈ। ਉਹ ਹਰ ਥਾਂ ਮੌਜੂਦ ਭਾਵ ਸਰਬ-ਵਿਆਪਕ ਹੈ, ਉਸ ਦੀ ਹੋਂਦ-ਹਸਤੀ ਸ਼ਕਤੀ, ਰੰਗ, ਰੂਪ ਨੂੰ ਜਾਣ ਸਕਣਾ ਅਸੰਭਵ ਹੈ:

**ਏਵਡੁ ਊਚਾ ਹੋਵੈ ਕੋਇ॥**
**ਤਿਸੁ ਊਚੇ ਕਉ ਜਾਣੈ ਸੋਇ॥** *(ਜਪੁ ਜੀ, ਪੰਨਾ 5)*

ਤਥਾ:

**ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ ਤੇਰਾ ਅੰਤੁ ਨ ਪਾਰਾਵਰਿਆ॥**
*(ਗੂਜਰੀ ਮ: ੫, ਪੰਨਾ 10)*

ਉਸ ਪਰਮ ਤੱਤ ਨੂੰ ਧਾਰਮਿਕ ਗ੍ਰੰਥ ਵੀ ਪਹੁੰਚ ਨਹੀਂ ਪਾਏ:

---

14. ਆਸਾ ਮਾ: ੧, ਪੰਨਾ 9.

**ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ॥**

*(ਰਾਮਕਲੀ ਮ: ੩ ਅਨੰਦੁ, ਪੰਨਾ 920)*

ਸਗੋਂ ਸੰਸਾਰ ਰਜੋ, ਤਮੋ ਅਤੇ ਸਤੋ ਗੁਣਾਂ ਵਿਚ ਹੀ ਉਲਝ ਕੇ ਰਹਿ ਗਿਆ ਹੈ ਅਤੇ ਇਨ੍ਹਾਂ ਵਿਚ ਉਲਝਿਆ ਮਨੁੱਖ ਆਪਣਾ ਜੀਵਨ ਬੇਅਰਥ ਗਵਾ ਕੇ ਕੂਚ ਕਰ ਜਾਂਦਾ ਹੈ:

**ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥**

*(ਰਾਮਕਲੀ ਮ: ੩ ਅਨੰਦੁ, ਪੰਨਾ 920)*

ਸ੍ਰੀ ਗੁਰੂ ਰਾਮਦਾਸ ਜੀ ਨੇ ਅਕਾਲ ਪੁਰਖ 'ਪਰਮ-ਸਤਿ' ਨੂੰ 'ਅਬਿਨਾਸੀ ਪੁਰਖ' ਕਿਹਾ ਹੈ। ਗੁਰਵਾਕ ਹੈ:

**ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨ ਜਾਇ॥**
**ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥**

*(ਸੂਹੀ ਮ: ੪, ਪੰਨਾ 759)*

ਅਤੇ ਇਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਸ਼ਾਹਕਾਰ ਰਚਨਾ ਸੁਖਮਨੀ ਸਾਹਿਬ ਦੇ ਅਰੰਭ ਵਿਚ 'ਪਰਮ ਸਤਿ' ਬਾਰੇ ਇਉਂ ਦੱਸਿਆ ਹੈ:

**ਆਦਿ ਗੁਰਏ ਨਮਹ॥**
**ਜੁਗਾਦਿ ਗੁਰਏ ਨਮਹ॥**
**ਸਤਿਗੁਰਏ ਨਮਹ॥**
**ਸ੍ਰੀ ਗੁਰਦੇਵਏ ਨਮਹ॥**

ਪਰਮ ਤੱਤ (ਸਤਿ) ਨੂੰ ਬੁੱਝਣ, ਸਮਝਣ ਅਤੇ ਪਾਉਣ ਲਈ ਦਿਬ-ਦ੍ਰਿਸ਼ਟੀ ਅਤੇ 'ਬੁੱਧ ਬਿਬੇਕਾ' ਦੀ ਲੋੜ ਹੈ ਜੋ ਕਿਸੇ ਵਿਰਲੇ ਨੂੰ ਪ੍ਰਾਪਤ ਹੁੰਦੀ ਹੈ।

ਗੁਰਮਤਿ ਦੇ ਸੁਪ੍ਰਸਿੱਧ ਵਿਦਵਾਨ ਗੁਰੂ ਸਾਹਿਬਾਨ ਦੇ ਸਮਕਾਲੀ ਭਾਈ ਗੁਰਦਾਸ ਜੀ ਲੋਕਾਈ ਨੂੰ ਮੂਲਮੰਤਰ ਦੇ ਮੂਲ ਪਾਠ ਬਾਰੇ ਸਮਝਾਉਣ ਹਿਤ ਇਸ ਦੀ ਕਾਵਿ-ਰੂਪ ਵਿਚ ਹੀ ਵਿਆਖਿਆ ਇਉਂ ਕਰਦੇ ਹਨ:

**ਏਕੰਕਾਰੁ ਇਕਾਂਗ ਲਿਖਿ ਊੜਾ ਓਅੰਕਾਰੁ ਲਖਾਇਆ।**
**ਸਤਿਨਾਮ ਕਰਤਾ ਪੁਰਖੁ ਨਿਰਭਉ ਹੁਇ ਨਿਰਵੈਰੁ ਸਦਾਇਆ।**
**ਅਕਾਲ ਮੂਰਤਿ ਪਰਤਖਿ ਸੋਇ ਨਾਉ ਅਜੂਨੀ ਸੈਭੰ ਭਾਇਆ।**
**ਗੁਰਪਰਸਾਦਿ ਸੁ ਆਦਿ ਸਚੁ ਜੁਗਹ ਜੁਗੰਤਰੁ ਹੋਂਦਾ ਆਇਆ।**
**ਹੈਭੀ ਹੋਸੀ ਸਚੁ ਨਾਉ ਸਚੁ ਦਰਸਣ ਸਤਿਗੁਰੂ ਦਿਖਾਇਆ।**
**ਸਬਦੁ ਸੁਰਤਿ ਲਿਵਲੀਣੁ ਹੋਇ ਗੁਰੁ ਚੇਲਾ ਪਰਚਾ ਪਰਚਾਇਆ॥**

*(ਵਾਰ 39, ਪਉੜੀ 1)*

'ਓਮ' ਸ਼ਬਦ ਸਭ ਤੋਂ ਪਹਿਲਾਂ ਉਪਨਿਸ਼ਦਾਂ ਵਿਚ ਸਾਹਮਣੇ ਆਇਆ ਹੈ। ਇਸ ਨੂੰ ਬਹੁਤ ਅਧਿਆਤਮਕ ਮਹੱਤਵ ਪ੍ਰਾਪਤ ਹੋਇਆ ਅਤੇ ਡੂੰਘੇ ਧਾਰਮਿਕ ਚਿੰਤਨ ਦਾ ਕੇਂਦਰ ਬਿੰਦੂ ਮੰਨਿਆ ਜਾਂਦਾ ਰਿਹਾ ਹੈ। ਪਿੱਛੋਂ ਜਾ ਕੇ ਇਸ ਸ਼ਬਦ ਨੂੰ ਅਕਸ਼ਰ ਜਾਂ ਏਕਾਕਸ਼ਰ ਵੀ ਕਿਹਾ ਜਾਂਦਾ ਸੀ ਅਤੇ ਬਹੁਤ ਬਾਅਦ ਵਿਚ ਇਸ ਨੂੰ ਓਂਕਾਰ

ਵੀ ਕਿਹਾ ਜਾਣ ਲੱਗਾ। ਗੁਰਬਾਣੀ ਵਿਚ ਇਸ ਸ਼ਬਦ ਦੇ ਦੋਵੇਂ ਰੂਪ ਵੇਖੇ ਜਾ ਸਕਦੇ ਹਨ। ਇਸ ਨੂੰ ਸੰਖੇਪ ਰੂਪ ਵਿਚ 'ਓਅੰ' ਵੀ ਲਿਖਿਆ ਗਿਆ ਹੈ ਅਤੇ ਓਅੰਕਾਰ ਵੀ। ਸ਼ਬਦ ਜੋੜਾਂ ਅਨੁਸਾਰ ਇਸ ਦੇ ਦੋਵੇਂ ਰੂਪ ਉਚਾਰੇ ਜਾਂਦੇ ਹਨ, ਜਿਵੇਂ ਕਿ :

**ਓਅੰ ਸਾਧ ਸਤਿਗੁਰ ਨਮਸਕਾਰੰ ॥**

*(ਗਉੜੀ ਬਾਵਨ ਅਖਰੀ ਮ: ੫, ਪੰਨਾ 250)*

**ਓਅੰ ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ ॥** *(ਸਾਰਗ ਮ: ੫, ਪੰਨਾ 1213)*

**ਓਅੰਕਾਰਿ ਬ੍ਰਹਮਾ ਉਤਪਤਿ ॥**
**ਓਅੰਕਾਰੁ ਕੀਆ ਜਿਨਿ ਚਿਤਿ ॥**
**ਓਅੰਕਾਰਿ ਸੈਲ ਜੁਗ ਭਏ ॥**
**ਓਅੰਕਾਰਿ ਬੇਦ ਨਿਰਮਏ ॥**
**ਓਅੰਕਾਰਿ ਸਬਦਿ ਉਧਰੇ ॥**
**ਓਅੰਕਾਰਿ ਗੁਰਮੁਖਿ ਤਰੇ ॥**
**ਓਨਮ ਅਖਰ ਸੁਣਹੁ ਬੀਚਾਰੁ ॥**
**ਓਨਮ ਅਖਰੁ ਤ੍ਰਿਭਵਣ ਸਾਰੁ ॥**

*(ਰਾਮਕਲੀ ਮਹਲਾ ੧ ਦਖਣੀ ਓਅੰਕਾਰੁ, ਪੰਨੇ 929-30)*

ਇਸ ਤਰ੍ਹਾਂ ਗੁਰਮਤਿ ਵਿਚ ਇਹ ਦੋਵੇਂ 'ਸ਼ਬਦ' 'ਓਅੰ' ਅਤੇ 'ਓਅੰਕਾਰ' ਪਾਰਬ੍ਰਹਮ-ਪਰਮਾਤਮਾ ਦੇ ਸੂਚਕ-ਬੋਧਿਕ ਹਨ। ਸੰਸਕ੍ਰਿਤ ਦੇ ਅਚਾਰੀਆ ਜਾਂ ਪੰਡਿਤ ਵਰਗ ਵੱਲੋਂ 'ਓਮ' ਸ਼ਬਦ ਦਾ ਉਚਾਰਨ ਇਕ ਨਿਸਚਿਤ ਧੁਨੀ ਨਾਲ ਕੀਤਾ ਜਾਂਦਾ ਹੈ। ਇਸ ਤਰ੍ਹਾਂ ਦਾ ਉਚਾਰਨ ਕੋਈ ਅਜਿਹਾ ਵਿਅਕਤੀ ਹੀ ਕਰ ਸਕਦਾ ਹੈ, ਜਿਸ ਨੇ ਇਸ ਦੀ ਵਿਸ਼ੇਸ਼ ਸਿੱਖਿਆ ਲਈ ਹੋਵੇ। ਇਸ ਤਰ੍ਹਾਂ ਇਹ ਸਮਾਜ ਦੇ ਕੇਵਲ ਇਕ ਵਰਗ ਵਿਸ਼ੇਸ਼ ਜੋ ਸਮਾਜ ਵਿਚ ਆਪਣਾ ਰੁਤਬਾ ਸਭ ਤੋਂ ਉਪਰ ਸਮਝਦਾ ਸੀ, ਲਈ ਹੀ ਰਾਖਵੀਂ ਬਣ ਗਈ, ਪਰੰਤੂ ਗੁਰੂ ਸਾਹਿਬ ਨੇ ਗੁਰਬਾਣੀ ਦੀ ਰਚਨਾ ਸਮੁੱਚੀ ਲੋਕਾਈ ਲਈ ਕੀਤੀ ਹੈ। ਇਹ ਕੇਵਲ ਉੱਚ ਕੋਟੀ ਦੇ ਵਿਦਵਾਨਾਂ ਜਾਂ ਵੇਦ ਮੰਤਰਾਂ ਦੇ ਗਿਆਤਾ ਪੰਡਤਾਂ ਲਈ ਹੀ ਨਹੀਂ ਕੀਤੀ। ਗੁਰਮਤਿ ਫਲਸਫਾ ਉਚ-ਨੀਚ, ਜਾਤ, ਵਰਣ ਜਾਂ ਨਸਲ ਦੇ ਆਧਾਰ 'ਤੇ ਸਮਾਜਕ ਵਰਗੀਕਰਨ ਨੂੰ ਮਾਨਤਾ ਨਹੀਂ ਦਿੰਦਾ। ਇਸ ਲਈ ਕਿਤੇ ਵੀ ਸਿੱਖ ਪਰੰਪਰਾ ਵਿਚ ਜਾਂ ਇਤਿਹਾਸ ਵਿਚ ਗੁਰੂ ਸਾਹਿਬ ਵੱਲੋਂ ਓਅੰ (ਓਮ) ਦੀ ਧੁਨੀ ਦੇ ਵਿਧੀਵਤ ਉਚਾਰਨ ਦੀ ਤਾਕੀਦ ਨਹੀਂ ਕੀਤੀ ਗਈ। ਬ੍ਰਾਹਮਣੀ ਮਤ ਦੇ ਲੋਕਾਂ ਦਾ ਵਿਚਾਰ ਹੈ ਕਿ ਓਮ ਦੀ ਧੁਨੀ ਇਕ ਵੇਦ ਮੰਤਰ ਹੈ, ਇਸ ਲਈ ਸਭ ਲੋਕ ਇਸ ਨੂੰ ਉਚਾਰਨ ਦੇ ਅਧਿਕਾਰੀ ਨਹੀਂ। ਗੁਰੂ ਜੀ ਨੇ ਸਿੱਖਾਂ ਨੂੰ ਓਮ ਦੀ ਧੁਨੀ ਉਚਾਰਨ ਦਾ ਉਪਦੇਸ਼ ਨਹੀਂ ਦਿੱਤਾ। ਸਿੱਖ ਧਰਮ ਆਪਣੇ ਆਪ ਵਿਚ ਇਕ ਸੰਪੂਰਨ ਅਤੇ ਸੁਤੰਤਰ ਧਰਮ ਹੈ, ਇਕ ਸੰਪੂਰਨ ਫਲਸਫਾ ਹੈ। ਇਕ ਨਿਰੋਲ, ਵਿਲੱਖਣ, ਨਿਆਰੀ ਅਤੇ ਨਿਰਾਲੀ ਵਿਚਾਰਧਾਰਾ ਹੈ। ਓਅੰਕਾਰ ਸਿਰਜਨਹਾਰੀ ਸ਼ਕਤੀ ਦਾ ਲਖਾਇਕ ਹੈ। 'ੴ' ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੰਤਰ-ਆਤਮੇ-

ਅੰਤਹਕਰਣ ਦਾ ਰਹੱਸਵਾਦੀ ਅਨੁਭਵ ਹੈ। ਭਾਰਤੀ ਧਰਮ ਦਰਸ਼ਨ ਵਿਚ ਮਹਿਸੂਸ ਕੀਤੀਆਂ ਜਾਂਦੀਆਂ ਉਲਝਣਾਂ ਨੂੰ ਸਮੇਟ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਾਰਬ੍ਰਹਮ-ਪਰਮੇਸ਼ਰ ਦੀ ਏਕਤਾ ਦਾ ਸਿਧਾਂਤ ਅਤੇ ਵਿਚਾਰ ਦੇ ਕੇ ਸਮੁੱਚੀ ਮਨੁੱਖਤਾ ਉੱਤੇ ਬਹੁਤ ਵੱਡਾ ਪਰਉਪਕਾਰ ਕੀਤਾ ਹੈ। ਪਾਰਬ੍ਰਹਮ-ਪਰਮੇਸ਼ਰ ਜੋਤ ਰੂਪ ਹੈ। ਨਾਮ ਰੂਪ ਹੈ। 'ੴ' ਪ੍ਰਭੂ ਦੇ ਨਿਰਾਕਾਰ ਅਤੇ ਸਾਕਾਰ ਰੂਪਾਂ ਵਿਚ ਮਹਿਸੂਸ ਕੀਤੇ ਜਾਂਦੇ ਵਿਰੋਧਾਭਾਸ "ਅਨੇਕ ਹੈਂ॥ ਫਿਰਿ ਏਕ ਹੈਂ॥"[15] ਪਾਰਬ੍ਰਹਮ ਦੇ ਏਕਤਾ ਵਿਚ ਅਨੇਕਤਾ ਅਤੇ ਅਨੇਕਤਾ ਤੋਂ ਏਕਤਾ ਦੇ ਰਹੱਸ ਨੂੰ ਸਪਸ਼ਟ ਕਰਦਾ ਹੈ। ਅਸਲੀਅਤ ਇਹ ਹੈ ਕਿ ਗੁਰੂ ਸਾਹਿਬ ਨੇ ਓਮ ਦੀ ਧੁਨੀ ਦੇ ਉਚਾਰਨ ਦੀ ਕੋਈ ਜ਼ਰੂਰਤ ਨਹੀਂ ਸਮਝੀ। ਗੁਰਮਤਿ ਰੱਬ ਨੂੰ ਕੇਵਲ ਸਰਬ-ਵਿਆਪਕ ਹੀ ਨਹੀਂ ਮੰਨਦੀ, ਸਗੋਂ ਸਭ ਦਾ ਸਾਂਝਾ ਰੱਬ ਵੀ ਮੰਨਦੀ ਹੈ:

**ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥**

*(ਮਾਝ ਮ: ੫, ਪੰਨਾ 97)*

ਤਥਾ:

**ਤੂੰ ਸਾਝਾ ਸਾਹਿਬੁ ਬਾਪੁ ਹਮਾਰਾ॥**
**ਨਉ ਨਿਧਿ ਤੇਰੈ ਅਖੁਟ ਭੰਡਾਰਾ॥** *(ਮਾਝ ਮ: ੫, ਪੰਨਾ 97)*

ਇਸ ਲਈ ਉਸ ਨੂੰ ਯਾਦ ਕਰਨ, ਉਸ ਦੇ ਗੁਣ ਗਾਇਨ ਕਰਨ, ਜਸ-ਕੀਰਤੀ, ਸਿਫ਼ਤਿ-ਸਾਲਾਹ ਕਰਨ ਅਤੇ ਉਸ ਨੂੰ ਆਪਣੇ ਚਿੱਤ ਵਿਚ ਧਾਰਨ ਕਰਨ ਅਤੇ ਉਸਦੇ ਨਾਮ ਨੂੰ ਧਿਆਉਣ ਦਾ ਸਭ ਨੂੰ ਹੱਕ ਦਿੰਦੀ ਹੈ ਕਿਉਂਕਿ ਉਹ ਸਾਰੇ ਜਗਤ ਦਾ ਕਰਤਾ-ਹਰਤਾ, ਸਿਰਜਕ, ਪ੍ਰਿਤਪਾਲਕ ਅਤੇ ਮਾਲਕ ਹੈ। ਸਭ ਦਾ ਓਟ-ਆਸਰਾ ਅਤੇ ਆਧਾਰ ਹੈ। ਗੁਰਬਾਣੀ ਮਨੁੱਖ ਨੂੰ ਉਸੇ ਸਰਬ-ਸ਼ਕਤੀਮਾਨ ਅਤੇ ਸਰਬ ਸਮਰੱਥ ਸੁਆਮੀ ਦੀ ਸਿਫ਼ਤਿ-ਸਾਲਾਹ ਕਰਨ ਲਈ ਪ੍ਰੇਰਦੀ ਹੈ:

**ਕੀਤਾ ਕਿਆ ਸਾਲਾਹੀਐ ਕਰੇ ਸੋਇ ਸਾਲਾਹਿ॥**
**ਨਾਨਕ ਏਕੀ ਬਾਹਰਾ ਦੂਜਾ ਦਾਤਾ ਨਾਹਿ॥**
**ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰੁ॥**
**ਦਾਤਾ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ॥**

*(ਵਾਰ ਸਾਰੰਗ ਮ: ੨, ਪੰਨਾ 1239)*

ਗੁਰਮਤਿ ਸਾਰੀ ਲੋਕਾਈ ਨੂੰ ਰੱਬ ਦੀ ਹੀ ਰਚਨਾ "ਜੋ ਦੀਸੈ ਸੋ ਤੇਰਾ ਰੂਪੁ॥ ਗੁਣ ਨਿਧਾਨ ਗੋਵਿੰਦ ਅਨੂਪ॥"[16] ਮੰਨਦੀ ਹੈ। ਪ੍ਰਭੂ ਨੂੰ ਸ੍ਰਿਸ਼ਟੀ ਦਾ ਪਾਲਣ-ਪੋਸ਼ਣ ਕਰਨ ਅਤੇ ਉਸ ਦੀ ਸਮਾਪਤੀ ਕਰਨ ਵਾਲਾ ਮੰਨਦੀ ਹੈ। ਗੁਰਵਾਕ ਹੈ:

---

15. ਜਾਪੁ ਸਾਹਿਬ, ਪਾ: ੧੦.
16. ਤਿਲੰਗ ਮ: ੫, ਪੰਨਾ 724.

**ਭਨਿ ਭਨਿ ਘੜੀਐ ਘੜਿ ਘੜਿ ਭਜੈ ਢਾਹਿ ਉਸਾਰੈ ਉਸਰੇ ਢਾਹੈ ॥**
**ਸਰ ਭਰਿ ਸੋਖੈ ਭੀ ਭਰਿ ਪੋਖੈ ਸਮਰਥ ਵੇਪਰਵਾਹੈ ॥**

*(ਰਾਮਕਲੀ ਮ: ੧ ਦਖਣੀ ਓਅੰਕਾਰੁ, ਪੰਨਾ 935)*

ਅਕਾਲ-ਪੁਰਖ ਆਪ ਹੀ ਨਿਰਗੁਣ ਅਤੇ ਆਪ ਹੀ ਸਰਗੁਣ ਸਰੂਪ ਹੈ। ਗੁਰਵਾਕ ਹੈ:

**ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥**
**ਕਲਾ ਧਾਰਿ ਜਿਨਿ ਸਗਲੀ ਮੋਹੀ ॥**

*(ਗਉੜੀ ਸੁਖਮਨੀ ਮ: ੫, ਪੰਨਾ 287)*

ਉਹ ਇੱਕੋ-ਇਕ ਹੈ, ਹੋਰ ਦੂਜਾ ਉਸ ਦਾ ਸਾਨੀ ਜਾਂ ਉਸ ਵਰਗਾ ਨਹੀਂ ਹੈ:

**ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥**
**ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥**

*(ਵਾਰ ਮਲਾਰ, ਮ: ੧, ਪੰਨਾ 1291)*

ਤਥਾ:

**ਸਾਹਿਬੁ ਮੇਰਾ ਏਕੋ ਹੈ ॥**
**ਏਕੋ ਹੈ ਭਾਈ ਏਕੋ ਹੈ ॥੧॥ਰਹਾਉ॥** *(ਆਸਾ ਮ: ੧, ਪੰਨਾ 350)*

ਤਥਾ:

**ਸਚੇ ਬਾਝਹੁ ਕੋ ਅਵਰੁ ਨ ਦੂਆ ॥**
**ਦੂਜੈ ਲਾਗਿ ਜਗੁ ਖਪਿ ਖਪਿ ਮੂਆ ॥**
**ਗੁਰਮੁਖਿ ਹੋਵੈ ਸੁ ਏਕੋ ਜਾਣੈ ਏਕੋ ਸੇਵਿ ਸੁਖੁ ਪਾਵਣਿਆ ॥**

*(ਮਾਝ ਮ: ੩, ਪੰਨਾ 113)*

ਤਥਾ:

ਜਿਉ ਪਸਰੀ ਸੂਰਜ ਕਿਰਣਿ ਜੋਤਿ ॥
ਤਿਉ ਘਟਿ ਘਟਿ ਰਮਈਆ ਓਤਿ ਪੋਤਿ ॥੧॥
ਏਕੋ ਹਰਿ ਰਵਿਆ ਸ੍ਰਬ ਥਾਇ ॥
ਗੁਰ ਸਬਦੀ ਮਿਲੀਐ ਮੇਰੀ ਮਾਇ ॥੧॥ਰਹਾਉ॥
ਘਟਿ ਘਟਿ ਅੰਤਰਿ ਏਕੋ ਹਰਿ ਸੋਇ ॥
ਗੁਰਿ ਮਿਲਿਐ ਇਕੁ ਪ੍ਰਗਟੁ ਹੋਇ ॥੨॥
ਏਕੋ ਏਕੁ ਰਹਿਆ ਭਰਪੂਰਿ ॥
ਸਾਕਤ ਨਰ ਲੋਭੀ ਜਾਣਹਿ ਦੂਰਿ ॥੩॥
ਏਕੋ ਏਕੁ ਵਰਤੈ ਹਰਿ ਲੋਇ ॥
ਨਾਨਕ ਹਰਿ ਏਕੋੁ ਕਰੇ ਸੁ ਹੋਇ ॥੪॥ *(ਬਸੰਤੁ ਮ: ੪, ਪੰਨਾ 1177)*

ਤਥਾ :

**ਏਕੋ ਏਕੁ ਵਸੈ ਮਨਿ ਸੁਆਮੀ ਦੂਜਾ ਅਵਰੁ ਨ ਕੋਈ॥**
**ਏਕੋੁ ਨਾਮੁ ਅੰਮ੍ਰਿਤੁ ਹੈ ਮੀਠਾ ਜਗਿ ਨਿਰਮਲ ਸਚੁ ਸੋਈ॥**
**ਨਾਨਕ ਨਾਮੁ ਪ੍ਰਭੂ ਤੇ ਪਾਈਐ ਜਿਨ ਕਉ ਧੁਰਿ ਲਿਖਿਆ ਹੋਈ॥**

*(ਮਲਾਰ ਮ: ੩, ਪੰਨਾ 1259)*

ਉਹ ਸਭ ਦਾ ਮਾਂ-ਪਿਓ ਆਪ ਹੈ। ਗੁਰਬਾਣੀ "ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ਅਤੇ "ਏਕੁ ਪਿਤਾ ਏਕਸ ਕੇ ਹਮ ਬਾਰਿਕ" ਮੰਨਦੀ ਹੈ। ਇਸ ਤਰ੍ਹਾਂ ਗੁਰਮਤਿ ਵਿਚਾਰਧਾਰਾ ਆਪਣੇ-ਆਪ ਵਿਚ ਨਵੀਨਤਮ, ਨਿਰਾਲੀ, ਮੁਕੰਮਲ ਅਤੇ ਸੰਪੂਰਨ ਫਲਸਫਾ ਹੈ।

ਗੁਰਮਤਿ ਵਿਚ ਓਅੰਕਾਰ ਦੀ ਧੁਨੀ ਪਰਾ-ਸਰੀਰਕ ਅਤੇ ਸਥੂਲ ਜਗਤ ਤੋਂ ਪਰ੍ਹੇ ਹੈ। ਸ੍ਰਿਸ਼ਟੀ ਦੀ ਸਿਰਜਣਾ ਵੇਲੇ ਨਿਰੰਕਾਰ ਨੇ ਓਅੰ ਧੁਨੀ ਦਾ ਉਚਾਰਨ ਕੀਤਾ। ਇਹ ਧੁਨੀ ਅੱਜ ਵੀ ਗੂੰਜ ਰਹੀ ਹੈ। ਇਹ ਆਦਿ ਵਿਚ ਸੱਚ ਸੀ, ਅੱਜ ਵੀ ਸੱਚ ਹੈ, ਭਵਿੱਖ ਵਿਚ ਵੀ ਸੱਚ ਹੋਵੇਗੀ। ਇਸ ਧੁਨੀ ਤੋਂ ਹੀ ਸ੍ਰਿਸ਼ਟੀ ਦੀ ਉਤਪਤੀ ਹੋਈ ਹੈ ਅਤੇ ਇਹ ਬ੍ਰਹਿਮੰਡ ਦਾ ਆਧਾਰ ਤੇ ਓਟ-ਆਸਰਾ ਵੀ ਹੈ। ਇਸ ਧੁਨੀ ਤੋਂ ਸੂਰਜਾਂ ਨੂੰ ਸ਼ਕਤੀ ਅਤੇ ਜੀਵਾਂ ਨੂੰ ਚੇਤੰਨਤਾ ਪ੍ਰਾਪਤ ਹੁੰਦੀ ਹੈ। ਇਸੇ ਧੁਨੀ ਦੇ ਸਹਾਰੇ ਸਾਰੇ ਹੀ ਗ੍ਰਹਿ ਘੁੰਮ ਰਹੇ ਹਨ ਅਤੇ ਸੰਸਾਰ ਦਾ ਕਾਰ-ਵਿਹਾਰ ਹੋ ਰਿਹਾ ਹੈ। ਇਹ ਧੁਨੀ ਸਰਵ-ਵਿਆਪਕ ਹੈ। ਇਸ ਧੁਨੀ ਨੂੰ ਬ੍ਰਹਮ ਗਿਆਨੀ ਆਪਣੀ ਸੁਰਤ ਵਿਚ ਵੀ ਸੁਣ ਸਕਦਾ ਹੈ :

**ਓਅੰਕਾਰਿ ਉਤਪਾਤੀ॥**
**ਕੀਆ ਦਿਨਸੁ ਸਭ ਰਾਤੀ॥...**
**ਖੰਡ ਦੀਪ ਸਭਿ ਲੋਆ॥**
**ਏਕ ਕਵਾਵੈ ਤੇ ਸਭਿ ਹੋਆ॥** *(ਮਾਰੂ ਮਹਲਾ ੫, ਪੰਨਾ 1003)*

**ਕੀਤਾ ਪਸਾਉ ਏਕੋ ਕਵਾਉ॥**
**ਤਿਸ ਤੇ ਹੋਏ ਲਖ ਦਰੀਆਉ॥** *(ਜਪੁ ਜੀ, ਪੰਨਾ 3)*

**ਪ੍ਰਿਥਮ ਕਾਲ ਜਬ ਕਰਾ ਪਸਾਰਾ॥**
**ਓਅੰਕਾਰ ਤੇ ਸ੍ਰਿਸਟ ਉਪਾਰਾ॥** *(ਬਚਿਤ੍ਰ ਨਾਟਕ, ਅਧਿਆਇ ਦੂਜਾ)*

**ਓਅੰਕਾਰ ਆਦਿ॥ ਕਥਨੀ ਅਨਾਦਿ॥** *(ਜਾਪੁ ਸਾਹਿਬ, ਪਾ: ੧੦)*

**ਇਕ ਕਵਾਉ ਪਸਾਉ ਕਰਿ ਓਅੰਕਾਰਿ ਅਕਾਰੁ ਪਸਾਰਾ॥**

*(ਭਾਈ ਗੁਰਦਾਸ ਜੀ, ਵਾਰ 6, ਪਉੜੀ 4)*

**ਓਅੰਕਾਰਿ ਅਕਾਰੁ ਕਰਿ ਪਉਣੁ ਪਾਣੀ ਬੈਸੰਤਰੁ ਧਾਰੇ॥**

*(ਭਾਈ ਗੁਰਦਾਸ ਜੀ, ਵਾਰ 4, ਪਉੜੀ 1)*

ਓਅੰਕਾਰ ਦੀ ਧੁਨੀ ਸ੍ਰਿਸ਼ਟੀ ਦੀ ਉਤਪਤੀ ਅਤੇ ਪਸਾਰੇ ਦਾ ਮੂਲ ਹੈ। ਇਸ ਧੁਨੀ ਦੀ ਸ਼ਕਤੀ ਵਿਚ ਜਕੜੇ ਅਨੇਕਾਂ ਬ੍ਰਹਿਮੰਡ ਖੰਡ-ਮੰਡਲ ਅਰਬਾਂ-ਖਰਬਾਂ ਸਾਲਾਂ

ਤੋਂ ਫੈਲਦੇ ਹੀ ਜਾ ਰਹੇ ਹਨ ਅਤੇ ਅੱਜ ਵੀ ਫੈਲ ਰਹੇ ਹਨ। ਓਅੰ ਦਾ ਇਕ ਅਰਥ ਫੈਲਣਾ ਵੀ ਹੈ। ਇਸ ਲਈ 'ੴ' ਸ੍ਰਿਸ਼ਟੀ ਦੇ ਪਸਾਰੇ ਦਾ ਵੀ ਲਖਾਇਕ ਹੈ। ਸੰਸਾਰ ਦਾ ਪਸਾਰਾ ਹੁੰਦੇ ਰਹਿਣਾ 'ੴ' ਦੀ ਸਦੀਵੀ ਹੋਂਦ ਦਾ ਪ੍ਰਮਾਣ ਹੈ।

ਸੋ 'ੴ' ਇਕ ਅਖੰਡ ਰੂਪ ਪਰਮਾਤਮਾ ਹੈ, ਅਮਰ, ਅਖੰਡ ਅਤੇ ਪ੍ਰਚੰਡ ਜੋਤਿ ਹੈ, ਜੋ ਸਭ ਦਾ ਪ੍ਰਕਾਸ਼ਕ ਹੈ, ਸਰਵ-ਵਿਆਪਕ ਹੈ। 'ੴ' ਹੀ ਨਿਰੰਕਾਰ ਹੈ, ਉਸੇ ਦੇ ਹੀ ਨਿਰਾਕਾਰ ਅਤੇ ਸਾਕਾਰ ਰੂਪ ਹਨ। "ਸਚ ਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥"[17] ਅਤੇ "ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥"[18] ਤਥਾ "ਇਹੁ ਜਗੁ ਵਰਨੁ ਰੂਪੁ ਸਭੁ ਤੇਰਾ ਜਿਤੁ ਲਾਵਹਿ ਸੇ ਕਰਮ ਕਮਈਆ॥"[19] ਤਥਾ "ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥ ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ॥"[20] ਅਤੇ "ਓਤਿ ਪੋਤਿ ਨਾਨਕ ਸੰਗਿ ਰਵਿਆ ਜਿਉ ਮਾਤਾ ਬਾਲ ਗੋੁਪਾਲਾ॥"[21] ਇਹ 'ੴ' ਸਿਰਫ਼ ਅੱਖਰ ਰੂਪ ਜਾਂ ਅੱਖਰਾਂ ਦੀ ਧੁਨੀ ਦੇ ਉਚਾਰਨ ਮਾਤਰ ਦਾ ਵਿਸ਼ਾ ਨਹੀਂ ਹੈ ਸਗੋਂ ਸੁਣਨ, ਮੰਨਣ ਅਤੇ ਅਰਾਧਨਾ ਦਾ ਵਿਸ਼ਾ ਹੈ, "ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥"[22] "ਨਾਉ ਤੇਰਾ ਨਿਰੰਕਾਰੁ ਹੈ ਨਾਇ ਲਇਐ ਨਰਕਿ ਨ ਜਾਈਐ॥"[23] ਉਹ ਜੋਤਿ ਰੂਪ ਹੈ, "ਚੰਦੁ ਸੂਰਜੁ ਦੁਇ ਜੋਤਿ ਸਰੂਪੁ॥ ਜੋਤੀ ਅੰਤਰਿ ਬ੍ਰਹਮੁ ਅਨੂਪੁ॥ ਕਰੁ ਰੇ ਗਿਆਨੀ ਬ੍ਰਹਮ ਬੀਚਾਰੁ॥ ਜੋਤੀ ਅੰਤਰਿ ਧਰਿਆ ਪਸਾਰੁ॥"[24] ਉਸ ਨੂੰ ਕਿਸੇ ਨੇ ਪੈਦਾ ਨਹੀਂ ਕੀਤਾ, ਕਿਸੇ ਨੇ ਉਸ ਦੀ ਸਥਾਪਨਾ ਨਹੀਂ ਕੀਤੀ। ਉਹ 'ੴ' ਤਾਂ ਸਵੈ-ਪ੍ਰਕਾਸ਼ ਹੀ ਹੈ, "ਥਾਪਿਆ ਨ ਜਾਇ ਕੀਤਾ ਨ ਹੋਇ॥ ਆਪੇ ਆਪਿ ਨਿਰੰਜਨੁ ਸੋਇ॥"[25] ਤਥਾ "ਤਾ ਕੀਆ ਗਲਾ ਕਥੀਆ ਨਾ ਜਾਹਿ॥ ਜੇ ਕੋ ਕਹੈ ਪਿਛੈ ਪਛੁਤਾਇ॥"[26] ਦਸਮੇਸ਼ ਜੀ ਵੀ ਇਉਂ ਸਪੱਸ਼ਟ ਕਰਦੇ ਹਨ: "ਕਾਲ ਰਹਤ ਅਨ ਕਾਲ ਸਰੂਪਾ॥ ਅਲਖ ਪੁਰਖ ਅਬਗਤ ਅਵਧੂਤਾ॥"[27] ਓਅੰਕਾਰ ਦੀ ਪ੍ਰਾਪਤੀ ਸਤਿਗੁਰ ਦੀ ਕ੍ਰਿਪਾ (ਗੁਰ ਪ੍ਰਸਾਦਿ) ਨਾਲ ਹੀ ਹੋ ਸਕਦੀ ਹੈ। ਇਸ ਲਈ ਓਅੰਕਾਰ ਰੂਪ ਦੀ ਪ੍ਰਾਪਤੀ ਲਈ ਮਨਮਤਿ ਦਾ ਮੁਕੰਮਲ ਤਿਆਗ

---

17. ਜਪੁ ਜੀ, ਪੰਨਾ 8.
18. ਸਵਈਏ ਮਹਲੇ ਤੀਜੇ ਕੇ ੩, ਪੰਨਾ 1395.
19. ਬਿਲਾਵਲ ਮ: ੪, ਪੰਨਾ 834.
20. ਰਾਮਕਲੀ ਮ: ੩ ਅਨੰਦੁ, ਪੰਨਾ 922.
21. ਧਨਾਸਰੀ ਮ: ੫, ਪੰਨਾ 672.
22. ਜਪੁ ਜੀ, ਪੰਨਾ 3.
23. ਵਾਰ ਆਸਾ ਮ: ੧, ਪੰਨਾ 465.
24. ਰਾਮਕਲੀ ਕਬੀਰ ਜੀ, ਪੰਨਾ 972.
25. ਜਪੁ ਜੀ, ਪੰਨਾ 2.
26. ਜਪੁ ਜੀ, ਪੰਨਾ 8.
27. ਅਕਾਲ ਉਸਤਤ, ਪਾ: ੧੦.

ਅਤੇ ਗੁਰਮਤਿ ਦਾ ਧਾਰਨ ਕਰਨਾ ਅਤੇ ਸਤਿਗੁਰੂ ਦੀ ਸ਼ਰਨ, ਸ਼ਰਧਾ ਅਤੇ ਰਹਿਤ ਮਰਯਾਦਾ ਜ਼ਰੂਰੀ ਹੈ। "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥"[28] ਤਥਾ "ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ ॥"[29] ਤਥਾ "ਗੁਰ ਕੀ ਮਤਿ ਤੂੰ ਲੇਹਿ ਇਆਨੇ ॥ ਭਗਤਿ ਬਿਨਾ ਬਹੁ ਡੂਬੇ ਸਿਆਨੇ ॥"[30] ਆਪਣੇ ਹਿਰਦੇ ਮਨ-ਮੰਦਰ ਅੰਦਰ ਹੀ ਉਸ ਦਾ ਧਿਆਨ ਧਰਨ ਅਤੇ ਉਸ ਦੀ ਹੋਂਦ-ਹਸਤੀ ਵਿਚ ਪੂਰਨ ਵਿਸ਼ਵਾਸ ਕਰਨ ਨਾਲ ਉਸ ਦੀ ਪ੍ਰਾਪਤੀ, ਗੁਰਮਤਿ ਅਨੁਸਾਰ ਸੰਭਵ ਮੰਨੀ ਜਾਂਦੀ ਹੈ। ਵਰਨਾ ਬੇਦ, ਕਤੇਬ ਅਤੇ ਗ੍ਰੰਥਾਂ ਦਾ ਪੜ੍ਹਨਾ ਬੇਅਰਥ ਹੈ। ਗੁਰ-ਫ਼ੁਰਮਾਨ ਹੈ :

**ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ॥**
**ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ ॥**

*(ਤਿਲੰਗ ਕਬੀਰ ਜੀ, ਪੰਨਾ 727)*

ਓਅੰਕਾਰ ਦੀ ਹੋਂਦ ਅਤੇ ਸੰਸਾਰ ਦਾ ਪਸਾਰਾ ਅਕਾਲ ਪੁਰਖ ਦੇ ਹੁਕਮ ਵਿਚ ਕਾਰਜਸ਼ੀਲ ਹੈ। ਹਰ ਇਕ ਜੀਵ ਇਸ ਹੁਕਮ ਵਿਚ ਬੱਝਾ ਹੋਇਆ ਹੈ :

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥** *(ਜਪੁ ਜੀ, ਪੰਨਾ 1)*

**ਭੈ ਵਿਚਿ ਪਵਣੁ ਵਹੈ ਸਦਵਾਉ ॥**
**ਭੈ ਵਿਚਿ ਚਲਹਿ ਲਖ ਦਰੀਆਉ ॥**
**ਭੈ ਵਿਚਿ ਅਗਨਿ ਕਢੈ ਵੇਗਾਰਿ ॥**
**ਭੈ ਵਿਚਿ ਧਰਤੀ ਦਬੀ ਭਾਰਿ ॥**
**ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥**
**ਭੈ ਵਿਚਿ ਰਾਜਾ ਧਰਮ ਦੁਆਰੁ ॥**
**ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥**
**ਕੋਹ ਕਰੋੜੀ ਚਲਤ ਨ ਅੰਤੁ ॥** *(ਵਾਰ ਆਸਾ ਮ: ੧, ਪੰਨਾ 464)*

ਅਤੇ ਗੁਰਬਾਣੀ ਸਪੱਸ਼ਟ ਕਰਦੀ ਹੈ ਕਿ 'ਨਿਰਭਉ' ਕੇਵਲ ਤੇ ਕੇਵਲ ਇਕ ਨਿਰੰਕਾਰ 'ੴ' ਹੈ, "ਸਗਲਿਆ ਭਉ ਲਿਖਿਆ ਸਿਰਿ ਲੇਖੁ ॥ ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥"[31] ਇਸੇ ਹੁਕਮ ਨੂੰ ਮੰਨ ਕੇ, "ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥"[32] ਮਨੁੱਖ ਦੀ ਕੂੜ ਦੀ ਪਾਲ ਟੁੱਟ ਸਕਦੀ ਹੈ ਅਤੇ ਉਹ ਸਚਿਆਰ ਹੋ ਸਕਦਾ ਹੈ। ਮਨੁੱਖ ਜੋਨੀ ਤੋਂ ਉਪਰ ਉੱਠ ਕੇ ਸ਼੍ਰੇਸ਼ਟ ਪਦਵੀ ਦਾ ਅਧਿਕਾਰੀ ਹੋ ਸਕਦਾ ਹੈ।

ਓਅੰਕਾਰ ਦੀ ਧੁਨੀ ਤੋਂ ਜਗਤ ਦਾ ਪੈਦਾ ਹੋਣਾ, ਗੁਰਮਤਿ ਦਾ ਇਕ ਅਜਿਹਾ

---

28. ਰਾਮਕਲੀ ਮ: ੩ ਅਨੰਦੁ, ਪੰਨਾ 918.
29. ਤੁਖਾਰੀ ਛੰਤ ਮ: ੪, ਪੰਨਾ 1114.
30. ਗਉੜੀ ਸੁਖਮਨੀ ਮ: ੫, ਪੰਨਾ 288.
31. ਵਾਰ ਆਸਾ ਮ: ੧, ਪੰਨਾ 464.
32. ਜਪੁ ਜੀ, ਪੰਨਾ 1.

ਸਿਧਾਂਤ ਹੈ ਜੋ ਹਿੰਦੂ ਮੱਤ ਦੇ ਧਰਮ-ਸ਼ਾਸਤਰਾਂ ਵਿਚ ਨਹੀਂ ਮਿਲਦਾ। ਉਪਨਿਸ਼ਦਾਂ ਵਿਚ 'ਓਮ' ਨੂੰ ਇਕ ਪਵਿੱਤਰ ਸ਼ਬਦ ਹੀ ਸਮਝਿਆ ਗਿਆ ਹੈ। ਇਸ ਸ਼ਬਦ ਦੀ ਉਤਪਤੀ ਕਿਸੇ ਗ੍ਰੰਥ ਦਾ ਪਾਠ ਆਰੰਭ ਕਰਨ ਤੋਂ ਪਹਿਲਾਂ ਗਲੇ ਵਿੱਚੋਂ 'ਹੰ' ਦੀ ਆਵਾਜ਼ ਕੱਢਣ ਤੋਂ ਹੋਇਆ ਹੈ। ਇਹ ਆਵਾਜ਼ ਪਾਠਕ ਕਿਸੇ ਨੂੰ ਸੁਣਾਉਣ ਲਈ ਨਹੀਂ, ਸਗੋਂ ਆਪਣੇ ਤਕ ਹੀ ਸੀਮਿਤ ਰੱਖਦਾ ਹੈ। ਇਹ ਪਾਠ ਆਰੰਭ ਕਰਨ ਲਈ ਤਿਆਰੀ ਵਜੋਂ ਕੱਢੀ ਜਾਂਦੀ ਸੀ ਜਿਵੇਂ ਕਿ ਸਾਜ਼ਿੰਦਾ ਕੋਈ ਧੁਨ ਵਜਾਉਣ ਤੋਂ ਪਹਿਲਾਂ ਸਾਜ਼ ਨੂੰ ਵਦਕਾਰਦਾ ਹੈ। ਇਸ ਸ਼ਬਦ ਨੂੰ ਇੰਨੀ ਮਾਨਤਾ ਪ੍ਰਾਪਤ ਹੋਈ ਕਿ ਇਹ ਪਾਰਬ੍ਰਹਮ ਦਾ ਵਾਚਕ ਹੀ ਬਣ ਗਿਆ। ਇਸ ਵਿਚ ਤਿੰਨ ਦੇਵਤਿਆਂ ਦੀ ਕਲਪਨਾ ਕੀਤੀ ਗਈ ਅਤੇ ਇਸ ਦਾ ਇਕ ਵਿਸ਼ੇਸ਼ ਉਚਾਰਨ ਵੀ ਨਿਸਚਿਤ ਹੋ ਗਿਆ। ਗੁਰਮਤਿ ਵਿਚ 'ਓਅੰਕਾਰ' ਸ਼ਬਦ ਦਾ ਜੋ ਮਹੱਤਵ ਹੈ, ਉਹ ਇਸਲਾਮੀ ਪਰੰਪਰਾ ਨਾਲ ਕੁਝ ਮਿਲਦਾ ਹੈ। ਇਸਲਾਮ ਵਿਚ ਵੀ ਮੰਨਿਆ ਜਾਂਦਾ ਹੈ ਕਿ ਖ਼ੁਦਾ ਨੇ 'ਕੁਨ' ਸ਼ਬਦ ਕਿਹਾ ਅਤੇ ਸ੍ਰਿਸ਼ਟੀ ਦੀ ਰਚਨਾ ਹੋ ਗਈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ :

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥**

*(ਸਿਰੀਰਾਗ ਮ: ੧, ਪੰਨਾ 19)*

ਅੱਜ ਵਿਗਿਆਨ ਦੀ ਖੋਜ ਵੀ ਇਸ ਸਿਧਾਂਤ ਦੇ ਬਹੁਤ ਕਰੀਬ ਪਹੁੰਚ ਗਈ ਹੈ ਕਿ ਅਰਬਾਂ-ਖਰਬਾਂ ਸਾਲ ਪਹਿਲਾਂ ਇਸ ਸ੍ਰਿਸ਼ਟੀ ਦਾ ਨਾਂ-ਮਾਤਰ ਵੀ ਨਹੀਂ ਸੀ। ਇਥੇ ਘੁੱਪ ਹਨੇਰਾ ਸੀ। ਇਸ ਖਲਾਅ ਵਿਚ ਇਕ ਬਹੁਤ ਵੱਡਾ ਧਮਾਕਾ ਹੋਇਆ (ਬਹੁਤ ਵੱਡੀ ਆਵਾਜ਼ ਪੈਦਾ ਹੋਈ) ਜਿਸ ਤੋਂ ਸ੍ਰਿਸ਼ਟੀ ਰਚਨਾ ਆਰੰਭ ਹੋਈ। ਹਜ਼ਾਰਾਂ ਗਲੈਕਸੀਆਂ ਚਾਰ-ਚੁਫੇਰੇ ਫੈਲ ਗਈਆਂ ਅਤੇ ਰੋਸ਼ਨੀ ਦੀ ਸਪੀਡ ਨਾਲ ਇਕ ਦੂਜੀ ਤੋਂ ਦੂਰ ਜਾਣ ਲੱਗੀਆਂ। ਉਸੇ ਸਪੀਡ ਨਾਲ ਅੱਜ ਵੀ ਬ੍ਰਹਿਮੰਡ ਚਾਰ-ਚੁਫੇਰੇ ਫੈਲ ਰਿਹਾ ਹੈ। ਵਿਗਿਆਨੀ ਇਹ ਵੀ ਮੰਨਦੇ ਹਨ ਕਿ ਜਦੋਂ ਉਸ ਧਮਾਕੇ ਦੀ ਸ਼ਕਤੀ ਖ਼ਤਮ ਹੋ ਜਾਵੇਗੀ ਤਾਂ ਇਹ ਬ੍ਰਹਿਮੰਡ ਆਪਣੇ ਮੂਲ ਕੇਂਦਰ ਵੱਲ ਸੁੰਗੜਨਾ ਸ਼ੁਰੂ ਹੋ ਜਾਵੇਗਾ ਅਤੇ ਸਭ ਕੁਝ ਨਸ਼ਟ ਹੋ ਜਾਵੇਗਾ। ਗੁਰਬਾਣੀ ਵਿਚ ਵੀ ਇਹ ਵਰਣਨ ਕੀਤਾ ਗਿਆ ਹੈ ਕਿ ਇਹ ਪਸਾਰਾ ਪਹਿਲਾਂ ਵੀ ਕਈ ਵਾਰ ਹੋ ਚੁੱਕਿਆ ਹੈ ਅਤੇ ਮੁੜ ਏਕੰਕਾਰ ਵਿਚ ਸਮਾਇਆ ਹੈ। ਗੁਰ-ਫ਼ੁਰਮਾਨ ਹੈ :

**ਕਈ ਬਾਰ ਪਸਰਿਓ ਪਾਸਾਰ ॥**
**ਸਦਾ ਸਦਾ ਇਕੁ ਏਕੰਕਾਰ ॥** *(ਗਉੜੀ ਸੁਖਮਨੀ ਮ: ੫, ਪੰਨਾ 276)*

**ਜਬ ਉਦਕਰਖ ਕਰਾ ਕਰਤਾਰਾ ॥ ਪ੍ਰਜਾ ਧਰਤ ਤਬ ਦੇਹ ਅਪਾਰਾ ॥**
**ਜਬ ਆਕਰਖ ਕਰਤ ਹੋ ਕਬਹੂੰ ॥ ਤੁਮ ਮੈ ਮਿਲਤ ਦੇਹ ਧਰ ਸਭਹੂੰ ॥**

*(ਚੌਪਈ ਸਾਹਿਬ, ਪਾ: ੧੦)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਗਤ ਨੂੰ ਸਮਝਾਉਂਦੇ ਹੋਏ ਫ਼ੁਰਮਾਉਂਦੇ ਹਨ, "ਅਨਹਦ ਰੂਪ ਅਨਾਹਦ ਬਾਨੀ ॥ ਚਰਨ ਸਰਨ ਜਿਹ ਬਸਤ ਭਵਾਨੀ ॥ ਬ੍ਰਹਮਾ ਬਿਸਨ

ਅੰਤੁ ਨਹੀ ਪਾਇਓ ॥ ਨੇਤ ਨੇਤ ਮੁਖਚਾਰ ਬਤਾਇਓ ॥"[33] ਅਤੇ ਇਹ ਕਿ ਉਸ '੧ਓ' ਅਕਾਲ ਜੋਤਿ ਨੇ ਹੀ "ਕੋਟਿ ਇੰਦ੍ਰ ਉਪਇੰਦ੍ਰ ਬਨਾਏ ॥ ਬ੍ਰਹਮਾ ਰੁਦ੍ਰ ਉਪਾਇ ਖਪਾਏ ॥ ਲੋਕ ਚੱਤ੍ਰ ਦਸ ਖੇਲ ਰਚਾਇਓ ॥ ਬਹੁਰ ਆਪ ਹੀ ਬੀਚ ਮਿਲਾਇਓ ॥"[34] ਸ੍ਰੀ ਗੁਰੂ ਅਮਰਦਾਸ ਜੀ ਉਸ ਅਕਾਲ ਪੁਰਖ ਦੀ ਅਗੰਮਤਾ, ਅਨੰਤਤਾ ਅਤੇ ਬੇਅੰਤਤਾ ਬਾਰੇ ਅਨੰਦੁ ਸਾਹਿਬ ਵਿਚ ਇਉਂ ਫ਼ੁਰਮਾਉਂਦੇ ਹਨ :

**ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ ॥**
**ਅੰਤੋ ਨ ਪਾਇਆ ਕਿਨੈ ਤੇਰਾ ਆਪਣਾ ਆਪੁ ਤੂ ਜਾਣਹੇ ॥**
**ਜੀਅ ਜੰਤ ਸਭਿ ਖੇਲੁ ਤੇਰਾ ਕਿਆ ਕੋ ਆਖਿ ਵਖਾਣਏ ॥**
**ਆਖਹਿ ਤ ਵੇਖਹਿ ਸਭੁ ਤੂਹੈ ਜਿਨਿ ਜਗਤੁ ਉਪਾਇਆ ॥**
**ਕਹੈ ਨਾਨਕੁ ਤੂ ਸਦਾ ਅਗੰਮੁ ਹੈ ਤੇਰਾ ਅੰਤੁ ਨ ਪਾਇਆ ॥**

*(ਰਾਮਕਲੀ ਮਹਲਾ ੩ ਅਨੰਦੁ, ਪੰਨਾ 918)*

ਤਥਾ :

**ਸਰਬ ਸਾਸਤ੍ਰ ਨ ਜਾਨਹੀ ਜਿੰਹ ਰੂਪ ਰੰਗੁ ਅਰੁ ਰੇਖ ॥**
**ਪਰਮ ਬੇਦ ਪੁਰਾਣ ਜਾਕਹਿ ਨੇਤ ਭਾਖਤ ਨਿੱਤ ॥**
**ਕੋਟਿ ਸਿੰਮ੍ਰਿਤ ਪੁਰਾਨ ਸਾਸਤ੍ਰ ਨ ਆਵਈ ਵਹੁ ਚਿੱਤ ॥**

*(ਜਾਪੁ ਸਾਹਿਬ, ਪਾ: ੧੦)*

ਮਨੁੱਖੀ ਜੀਵਨ ਦਾ ਉਦੇਸ਼ ਆਪਣੇ ਮੂਲ ਦੀ ਖੋਜ ਕਰਨਾ ਅਤੇ ਇਸ ਨੂੰ ਹਿਰਦੇ ਵਿਚ ਅਨੁਭਵ ਕਰਨਾ ਹੈ :

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥** *(ਆਸਾ ਮ: ੩, ਪੰਨਾ 441)*

ਤਥਾ :

**ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ ॥**
**ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ ॥੧॥ਰਹਾਉ॥**

*(ਤਿਲੰਗ ਕਬੀਰ ਜੀ, ਪੰਨਾ 727)*

ਗੁਰਬਾਣੀ ਦੇ ਮਹਾਂਵਾਕਾਂ ਤੋਂ ਇਹ ਭਲੀ ਪ੍ਰਕਾਰ ਗਿਆਨ ਹੁੰਦਾ ਹੈ। ਗੁਰੂ ਜੀ ਨੇ ਫ਼ੁਰਮਾਇਆ ਹੈ :

**ਨਾਮ ਕੇ ਧਾਰੇ ਸਗਲੇ ਜੰਤ ॥**
**ਨਾਮ ਕੇ ਧਾਰੇ ਖੰਡ ਬ੍ਰਹਮੰਡ ॥** *(ਗਉੜੀ ਸੁਖਮਨੀ ਮਹਲਾ ੫, ਪੰਨਾ 284)*

**ਸਬਦੇ ਹੀ ਨਾਉ ਊਪਜੈ ਸਬਦੇ ਮੇਲਿ ਮਿਲਾਇਆ ॥**
**ਬਿਨੁ ਸਬਦੈ ਸਭੁ ਜਗੁ ਬਉਰਾਨਾ ਬਿਰਥਾ ਜਨਮੁ ਗਵਾਇਆ ॥**
**ਅੰਮ੍ਰਿਤੁ ਏਕੋ ਸਬਦੁ ਹੈ ਨਾਨਕ ਗੁਰਮੁਖਿ ਪਾਇਆ ॥**

*(ਵਾਰ ਸੋਰਠਿ, ਮ: ੩, ਪੰਨਾ 644)*

---

33. ਅਕਾਲ ਉਸਤਤ, ਪਾ: ੧੦.
34. *ਉਹੀ।*

ਸੰਸਕ੍ਰਿਤ ਆਚਾਰੀਆਂ ਨੇ ਬ੍ਰਹਮ ਨੂੰ 'ਸਤਿ ਚਿੱਤ ਅਨੰਦ' ਕਿਹਾ ਹੈ। ਉਹ ਬ੍ਰਹਮ ਓਅੰਕਾਰ ਦੀ ਧੁਨੀ ਵਿਚ ਪ੍ਰਗਟ ਹੋ ਕੇ ਇਕ ਤੋਂ ਅਨੇਕ ਹੋ ਰਿਹਾ ਹੈ ਅਤੇ ਸਭ ਦੀ ਪਾਲਣਾ ਕਰ ਰਿਹਾ ਹੈ। ਇਹੋ ਮਨੁੱਖ ਦਾ ਮੂਲ ਹੈ ਅਤੇ ਸਭ ਪਦਾਰਥਾਂ ਦਾ ਸੋਮਾ ਅਤੇ ਸਰੋਤ ਹੈ। ਇਸ ਅੰਮ੍ਰਿਤ-ਮਈ ਧੁਨੀ ਨੂੰ ਪ੍ਰਾਪਤ ਕਰਕੇ ਮਨੁੱਖ ਦੀਆਂ ਸਭ ਭੁੱਖਾਂ ਅਤੇ ਤ੍ਰਿਸ਼ਨਾਵਾਂ ਮਿਟ ਜਾਂਦੀਆਂ ਹਨ। ਕਬੀਰ ਸਾਹਿਬ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

**ਅੰਧਿਆਰੇ ਦੀਪਕੁ ਚਹੀਐ ॥**
**ਇਕ ਬਸਤੁ ਅਗੋਚਰ ਲਹੀਐ ॥**
**ਬਸਤੁ ਅਗੋਚਰ ਪਾਈ ॥**
**ਘਟਿ ਦੀਪਕੁ ਰਹਿਆ ਸਮਾਈ ॥**
**ਕਹਿ ਕਬੀਰ ਅਬ ਜਾਨਿਆ ॥**
**ਜਬ ਜਾਨਿਆ ਤਉ ਮਨੁ ਮਾਨਿਆ ॥** *(ਸੋਰਠਿ ਕਬੀਰ ਜੀ, ਪੰਨਾ 656)*

**ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ ॥**
**ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ ॥**
*(ਵਾਰ ਮਾਝ ਮਹਲਾ ੧, ਪੰਨਾ 137)*

**ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ ॥**
*(ਸੂਹੀ ਮਹਲਾ ੫, ਪੰਨਾ 747)*

ਸੰਖੇਪ ਵਿਚ ਅਸੀਂ ਕਹਿ ਸਕਦੇ ਹਾਂ ਕਿ ਓਅੰਕਾਰ ਏਕੰਕਾਰ ਦਾ ਹੀ ਅਜਿਹਾ ਰੂਪ ਹੈ ਜੋ ਅਨੇਕ ਰੂਪ ਹੋ ਕੇ ਵਰਤਦਾ ਹੈ ਜਿਸ ਨੂੰ ਅਨੁਭਵ ਕੀਤਾ ਜਾ ਸਕਦਾ ਹੈ। ਜੋ ਜੀਵਾਂ ਦੇ ਧੁਰ ਅੰਦਰ ਅੰਤਹਕਰਣ ਵਿਚ ਬੈਠ ਕੇ ਅਨੇਕਤਾ ਦਾ ਰਸ ਮਾਣਦਾ ਹੈ, ਜੀਵਾਂ ਦੇ ਦੁੱਖ-ਸੁੱਖ ਵਿਚ ਸਹਾਈ ਹੁੰਦਾ ਹੈ। ਜੀਵਾਂ ਦਾ ਆਪਣਾ ਆਪਾ ਹੀ ਹੈ।

ਓਅੰਕਾਰ ਸਰਬ-ਵਿਆਪਕ ਹੈ। ਜਿਥੇ ਜਾਈਏ ਉਹ ਨਾਲ ਹੁੰਦਾ ਹੈ, "ਜਹ ਜਾਈਐ ਤਹਾ ਸੁਹੇਲੇ॥ ਕਰਿ ਕਿਰਪਾ ਪ੍ਰਭਿ ਮੇਲੇ॥"[35] ਉਸ ਨੂੰ ਹਰ ਥਾਂ ਹਰ ਵੇਲੇ ਮਹਿਸੂਸ ਕੀਤਾ ਜਾ ਸਕਦਾ ਹੈ, "ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥ ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥"[36] ਉਹ ਅਨੂਪਮ ਹੈ। ਉੱਚਤਮ ਹੈ। ਨਿਰਾਲਮ ਹੈ। ਸਰਬ-ਸ਼ਕਤੀਮਾਨ ਅਤੇ ਸਰਬ ਕਲਾ ਭਰਪੂਰ ਅਤੇ ਸਰਬ-ਸਮਰੱਥ ਹੈ। ਉਹ ਸਦ ਜਾਗਤ ਹੈ। ਉਹ ਸਮੁੱਚੇ ਬ੍ਰਹਿਮੰਡ ਦਾ ਰਚਨਹਾਰਾ ਅਤੇ ਸਿਰਜਨਹਾਰਾ ਹੈ। ਸਭ ਨੂੰ ਪੈਦਾ ਕਰਨ ਵਾਲਾ ਹੈ। ਸਮੂਹ ਜੀਵਾਂ ਦਾ ਪਾਲਕ ਹੈ। ਰੱਖਿਅਕ ਹੈ। 'ਪ੍ਰਸਾਦਿ' ਕਰਨ ਵਾਲਾ ਭਾਵ ਮਿਹਰ ਕਰਨ ਵਾਲਾ ਹੈ। ਨੇੜੇ ਹੈ, ਪਰ ਗੁੱਝਾ ਹੈ। ਜੀਵ ਚਾਹੇ ਉਸ ਨੂੰ ਆਪਣੇ ਅੰਤਹਕਰਣ ਵਿਚ ਅਨੁਭਵ ਕਰ ਸਕਦਾ ਹੈ। ਪਰ ਜੀਵ ਦੀ ਚਾਹਨਾ

35. ਸੋਰਠਿ ਮ: ੫, ਪੰਨਾ 623.
36. ਆਸਾ ਮ: ੫, ਪੰਨਾ 397.

ਦਾ ਵੀ ਉਹ ਆਪ ਹੀ ਮਾਲਕ ਹੈ। ਉਹ ਸਭ ਦਾ ਪ੍ਰੇਰਨਾ ਸਰੋਤ ਹੈ। ਜਿਵੇਂ ਕਿਸੇ ਨੂੰ ਪ੍ਰੇਰਦਾ ਹੈ, ਜੀਵ ਉਹੋ ਜਿਹੇ ਹੀ ਕਰਮ ਕਰਦਾ ਹੈ। ਜੀਵ ਦੇ ਵੱਸ ਕੁਝ ਨਹੀਂ ਹੈ। "ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥ ਵੇਖੈ ਵਿਗਸੈ ਕਰਿ ਵੀਚਾਰੁ॥"[37] ਸਰੀਰ ਦੇ ਜਨਮ ਤੋਂ ਲੈ ਕੇ ਮਨ ਦੀਆਂ ਡੂੰਘਾਈਆਂ ਤਕ, ਦਿਮਾਗ਼ ਦੀਆਂ ਸੋਚਾਂ ਤਕ ਜੀਵ ਉਸ ਦੇ ਹੁਕਮ ਵਿਚ ਬੱਝਾ ਹੋਇਆ ਹੈ। ਆਸਤਕ-ਨਾਸਤਕ ਹੋਣਾ, ਸ਼ਰਧਾ-ਮਈ ਜਾਂ ਨਿੰਦਕ ਹੋਣਾ ਵਿਸ਼ੇ-ਭੋਗੀ ਜਾਂ ਸਾਧੂ ਸਦਾਚਾਰੀ ਹੋਣਾ ਕੁਝ ਵੀ ਵਿਅਕਤੀ ਦੇ ਵੱਸ ਨਹੀਂ, ਏਕਤਾ ਤੋਂ ਅਨੇਕਤਾ ਪੈਦਾ ਕਰਨਾ, ਅਨੇਕਤਾ ਵਿਚ ਏਕਤਾ ਰੱਖਣਾ, ਇਹ ਸਭ ਉਸ ਦਾ ਹੁਕਮ ਹੈ। ਸ੍ਰੀ ਗੁਰੂ ਅਮਰਦਾਸ ਜੀ ਇਸ ਰਹੱਸ ਬਾਰੇ ਨਿਰਣਾ ਦਿੰਦੇ ਹੋਏ ਫ਼ੁਰਮਾਉਂਦੇ ਹਨ :

**ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ ਹੋਰੁ ਕਿਆ ਜਾਣਾ ਗੁਣ ਤੇਰੇ॥**
**ਜਿਵ ਤੂ ਚਲਾਇਹਿ ਤਿਵੈ ਚਲਹ ਜਿਨਾ ਮਾਰਗਿ ਪਾਵਹੇ॥**
**ਕਰਿ ਕਿਰਪਾ ਜਿਨ ਨਾਮਿ ਲਾਇਹਿ ਸਿ ਹਰਿ ਹਰਿ ਸਦਾ ਧਿਆਵਹੇ॥**
*(ਰਾਮਕਲੀ ਮ: ੩ ਅਨੰਦੁ, ਪੰਨਾ 919)*

ਉਸ ਦਾ ਵਡੱਪਣ ਇਹ ਹੈ ਕਿ ਉਸ ਦੀ ਨਿਗ੍ਹਾ ਵਿਚ ਕੋਈ ਰਾਜਾ ਨਹੀਂ, ਕੋਈ ਪਰਜਾ ਨਹੀਂ। ਕੋਈ ਵੱਡਾ ਨਹੀਂ, ਕੋਈ ਛੋਟਾ ਨਹੀਂ। ਕੋਈ ਅਮੀਰ ਨਹੀਂ, ਕੋਈ ਗ਼ਰੀਬ ਨਹੀਂ। ਕੋਈ ਮਾੜਾ ਨਹੀਂ, ਕੋਈ ਤਕੜਾ ਨਹੀਂ। ਕੋਈ ਚੰਗਾ ਨਹੀਂ, ਕੋਈ ਬੁਰਾ ਨਹੀਂ। ਉਹ ਸਭ ਦਾ ਆਧਾਰ ਹੈ, ਸਭ ਦਾ ਮਾਲਕ ਹੈ। ਉਹ ਸਭ ਦਾ ਰਚਨਹਾਰਾ ਅਤੇ ਪੈਦਾ ਕਰਨ ਵਾਲਾ ਹੈ ਅਤੇ ਉਹ ਧਰਤੀ ਦਾ ਵੀ ਆਧਾਰ ਹੈ, ਸੂੰਨੇ ਗ੍ਰਹਿਆਂ ਦਾ ਵੀ ਆਧਾਰ ਹੈ। ਮਨੁੱਖ ਦੀ ਨਿਗ੍ਹਾ ਤੋਂ ਪਰ੍ਹੇ ਦੂਰ ਦੇ ਆਕਾਸ਼ਾਂ ਦਾ ਵੀ ਆਧਾਰ ਹੈ। ਉਸ ਦੀ ਚੇਤਨਾ ਅਨੰਤ ਹੈ। ਉਸ ਦੀ ਸਮਰੱਥਾ ਅਸੀਮ ਹੈ। ਵੱਡੇ ਦੀਆਂ ਵਡਿਆਈਆਂ ਦਾ ਵਰਣਨ ਨਹੀਂ ਹੋ ਸਕਦਾ, "ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ॥"[38] ਉਹ ਮਰਜ਼ੀ ਦਾ ਮਾਲਕ ਹੈ। ਉਸ ਤੋਂ ਬਿਨਾਂ ਜੀਵ ਦਾ ਹੋਰ ਕੋਈ ਓਟ-ਆਸਰਾ ਨਹੀਂ ਹੈ।

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਉਸ ਅਜ਼ੀਮ, ਅਸੀਮ, ਅਥਾਹ, ਅਗਾਹ ਅਤੇ ਅਗੋਚਰ ਸ਼ਕਤੀ ਬਾਰੇ ਇਉਂ ਸਮਝਾਉਂਦੇ ਹਨ :

**ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ॥**
**ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ॥...**
**ਵਡਾ ਸਾਹਿਬੁ ਊਚਾ ਥਾਉ॥ ਊਚੇ ਉਪਰਿ ਊਚਾ ਨਾਉ॥**
**ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥** *(ਜਪੁ ਜੀ, ਪੰਨਾ 5)*

ਅਜਿਹੀ ਹਸਤੀ ਦੀ ਹੋਂਦ ਬਾਰੇ ਗੁਰਬਾਣੀ ਪੂਰੇ ਦਾਅਵੇ ਨਾਲ ਘੋਸ਼ਣਾ ਕਰਦੀ ਹੈ। ਇਸ ਵਿਚ ਕਿਸੇ ਸ਼ੰਕੇ ਦੀ ਗੁੰਜਾਇਸ਼ ਨਹੀਂ ਹੈ, ਪਰ ਉਸ ਦੀ ਪ੍ਰਾਪਤੀ ਕਿਸੇ

---

37. ਜਪੁ ਜੀ, ਪੰਨਾ 8.
38. ਵਾਰ ਆਸਾ ਮ: ੧, ਪੰਨਾ 475.

ਵਿਰਲੇ ਨੂੰ ਹੀ ਹੁੰਦੀ ਹੈ। ਜਿਸ ਨੂੰ ਹੁੰਦੀ ਹੈ, ਉਹ ਗੂੰਗੇ ਦੇ ਗੁੜ ਖਾਣ ਵਾਂਗ ਕਿਸੇ ਨੂੰ ਕੁਝ ਦੱਸ ਨਹੀਂ ਸਕਦਾ। "ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥"[39] ਤਥਾ "ਕੋਇ ਨ ਜਾਨੈ ਤੁਮਰਾ ਅੰਤੁ ॥ ਊਚੇ ਤੇ ਊਚਾ ਭਗਵੰਤ ॥"[40] ਅਤੇ "ਏਹੁ ਅੰਤੁ ਨ ਜਾਣੈ ਕੋਇ ॥ ਬਹੁਤਾ ਕਹੀਐ ਬਹੁਤਾ ਹੋਇ ॥"[41] ਅਤੇ "ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ ॥ ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥"[42] ਗੁਰਬਾਣੀ ਦਾ ਉਦੇਸ਼ ਮਨੁੱਖ ਨੂੰ ਸੱਚ ਦਾ ਗਿਆਨ ਕਰਵਾਉਣਾ ਅਤੇ ਮਨੁੱਖ ਨੂੰ ਸੱਚ ਦੇ ਮਾਰਗ ਦਾ ਪਾਂਧੀ ਬਣਾ ਕੇ ਸੱਚ ਵਿਚ ਸਮਾਉਣ ਦਾ ਰਾਹ ਪਰਪੱਕ ਕਰਵਾਉਣਾ ਹੈ। ਇਸ ਲਈ ਬਾਣੀ ਵਿਚ ਵਾਰ-ਵਾਰ ਪਰਮਾਤਮਾ ਦੇ ਸੱਚ ਹੋਣ ਬਾਰੇ ਉਪਦੇਸ਼ ਕੀਤਾ ਗਿਆ ਹੈ :

**ਆਦਿ ਸਚੁ ਜੁਗਾਦਿ ਸਚੁ ॥**
**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥** *(ਜਪੁ ਜੀ, ਪੰਨਾ 1)*

**ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ ॥**
**ਬਚਨੁ ਗੁਰੂ ਜੋ ਪੂਰੈ ਕਹਿਓ ਮੈ ਛੀਕਿ ਗਾਂਠਰੀ ਬਾਧਾ ॥ਰਹਾਉ॥**
**ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ ॥**
**ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥**
**ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ ॥**
**ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ ॥**
**ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ ॥**
**ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ ॥**
**ਆਪੇ ਆਪਿ ਆਪ ਹੀ ਆਪੇ ਸਭੁ ਆਪਨ ਖੇਲੁ ਦਿਖਾਧਾ ॥**
**ਪਾਇਓ ਨ ਜਾਈ ਕਹੀ ਭਾਂਤਿ ਰੇ ਪ੍ਰਭੁ ਨਾਨਕ ਗੁਰ ਮਿਲਿ ਲਾਧਾ ॥**
*(ਸਾਰਗ ਮਹਲਾ ੫, ਪੰਨਾ 1204)*

**ਹਾਹਾ ਹੋਤ ਹੋਇ ਨਹੀ ਜਾਨਾ ॥**
**ਜਬ ਹੀ ਹੋਇ ਤਬਹਿ ਮਨੁ ਮਾਨਾ ॥**
**ਹੈ ਤਉ ਸਹੀ ਲਖੈ ਜਉ ਕੋਈ ॥**
**ਤਬ ਓਹੀ ਉਹੁ ਏਹੁ ਨ ਹੋਈ ॥** *(ਗਉੜੀ ਬਾਵਨ ਅਖਰੀ ਕਬੀਰ ਜੀ, ਪੰਨਾ 342)*

ਇਸ ਲਈ ਇਹ ਸਮਝਣਾ ਜ਼ਰੂਰੀ ਹੈ ਕਿ ਗੁਰਬਾਣੀ ਸਿਰਫ਼ ਪੜ੍ਹਨ-ਪੜ੍ਹਾਉਣ ਦੀ ਜਾਂ ਗਿਆਨ-ਧਿਆਨ ਵੰਡਣ ਦੀ ਵਸਤੂ ਹੀ ਨਹੀਂ ਹੈ, ਸਗੋਂ ਇਹ ਤਾਂ ਮਨੁੱਖ ਨੂੰ ਸੱਚ ਨਾਲ ਜੋੜਦੀ ਹੈ। ਸੱਚ ਨਾਲ ਜੁੜਨ ਲਈ ਬਾਣੀ ਨੂੰ ਇਕ ਮਨ ਇਕ ਚਿੱਤ ਹੋ ਕੇ ਪ੍ਰੇਮ ਸਹਿਤ ਪੜ੍ਹਨ ਦੀ, ਵਾਚਨ ਦੀ, ਸਮਝਣ ਦੀ ਅਤੇ ਆਪਣੇ ਅੰਤਰ-ਆਤਮੇ

---

39. ਜਪੁ ਜੀ, ਪੰਨਾ 5.
40. ਗਉੜੀ ਸੁਖਮਨੀ ਮ: ੫, ਪੰਨਾ 268.
41. ਜਪੁ ਜੀ, ਪੰਨਾ 5.
42. ਸਲੋਕ ਕਬੀਰ ਜੀ, ਪੰਨਾ 1370.

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਦੁਆਰਾ ਉਸ ਅਕਾਲ ਪੁਰਖ 'ੴ' ਤਥਾ 'ਓਅੰਕਾਰ' ਦੀ 'ਸੁੰਨ ਅਵਸਥਾ' ਬਾਰੇ ਜਗਤ ਨੂੰ ਇਉਂ ਸੋਝੀ ਦਿੱਤੀ ਹੈ :

**ਅਰਬਦ ਨਰਬਦ ਧੁੰਧੂਕਾਰਾ ॥**
**ਧਰਣਿ ਨ ਗਗਨਾ ਹੁਕਮੁ ਅਪਾਰਾ ॥**
**ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥**
**ਖਾਣੀ ਨ ਬਾਣੀ ਪਉਣ ਨ ਪਾਣੀ ॥**
**ਓਪਤਿ ਖਪਤਿ ਨ ਆਵਣ ਜਾਣੀ ॥**
**ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ ॥**

*(ਮਾਰੂ ਮਹਲਾ ੧, ਪੰਨਾ 1035)*

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਉਸ ਅਕਾਲ-ਪੁਰਖ ਦੇ ਅਨੇਕ ਨਾਵਾਂ, ਗੁਣਾਂ ਅਤੇ ਬੇਅੰਤ ਸਰੂਪਾਂ ਦੇ ਰਹੱਸ ਨੂੰ ਇੰਜ ਬਿਆਨ ਕਰਦੇ ਹਨ :

**ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥**

*(ਆਸਾ ਮਹਲਾ ੧, ਪੰਨਾ 358)*

ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਬਾਣੀ ਦੁਆਰਾ ਉਸ ਅਕਾਲ ਪੁਰਖ 'ੴ' ਤਥਾ 'ਓਅੰਕਾਰ' ਦੁਆਰਾ ਜਗਤ ਦੀ ਰਚਨਾ, ਪਾਲਣਾ ਅਤੇ ਇਸ ਨੂੰ ਸਮੇਟਣ ਦੀ ਸ਼ਕਤੀ ਬਾਰੇ ਜਗਤ ਨੂੰ ਇਉਂ ਸੋਝੀ ਦਿੱਤੀ ਹੈ ਕਿ :

**ਓਅੰਕਾਰਿ ਸਭ ਸ੍ਰਿਸਟਿ ਉਪਾਈ ॥**
**ਸਭੁ ਖੇਲੁ ਤਮਾਸਾ ਤੇਰੀ ਵਡਿਆਈ ॥**
**ਆਪੇ ਵੇਕ ਕਰੇ ਸਤਿ ਸਾਚਾ ਆਪੇ ਭੰਨਿ ਘੜਾਇਦਾ ॥**

*(ਮਾਰੂ ਮਹਲਾ ੩, ਪੰਨਾ 1061)*

ਭਾਵ, ਉਸ ਇਕ ਸੁਆਮੀ ਨੇ ਸਾਰਾ ਸੰਸਾਰ ਰਚਿਆ ਹੈ। ਸਮੂਹ ਖੇਡ ਅਤੇ ਲੀਲ੍ਹਾ ਤੇਰੀ ਪ੍ਰਭੁਤਾ ਦਾ ਪ੍ਰਕਾਸ਼ ਹਨ। ਹੇ ਵਾਹਿਗੁਰੂ ! ਸੱਚਾ ਸੁਆਮੀ ਆਪ ਹੀ ਸਾਰੇ ਵਿਤਕਰੇ ਰਚਦਾ ਹੈ ਅਤੇ ਆਪ ਹੀ ਤੋੜਦਾ ਅਤੇ ਬਣਾਉਂਦਾ ਹੈ।

ਸਤਿਗੁਰੂ ਨੇ ਫ਼ਰਮਾਇਆ ਹੈ ਕਿ ਉਹ ਅਕਾਲ-ਪੁਰਖ 'ੴ' ਨਿਰੰਕਾਰ ਅਗੰਮ ਹੈ, ਅਗੋਚਰ ਹੈ, ਬੇਅੰਤ ਹੈ, ਅਨੰਤ ਹੈ। ਉਹ ਸਭ ਕੁਝ ਆਪੇ ਆਪ ਹੈ। ਉਹ ਹੀ ਆਪਣੇ ਆਪ ਬਾਰੇ ਸੋਝੀ ਰੱਖਦਾ ਹੈ, ਹੋਰ ਕੋਈ ਨਹੀਂ। ਗੁਰਵਾਕ ਹੈ :

**ਤੇਰਾ ਮਹਲੁ ਅਗੋਚਰੁ ਮੇਰੇ ਪਿਆਰੇ ਬਿਖਮੁ ਤੇਰਾ ਹੈ ਭਾਣਾ ॥**

*(ਬਸੰਤ ਹਿੰਡੋਲ ਮ: ੫, ਪੰਨਾ 1186)*

**ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ ॥**
**ਅੰਤੋ ਨ ਪਾਇਆ ਕਿਨੈ ਤੇਰਾ ਆਪਣਾ ਆਪੁ ਤੂ ਜਾਣਹੇ ॥**
**ਜੀਅ ਜੰਤ ਸਭਿ ਖੇਲੁ ਤੇਰਾ ਕਿਆ ਕੋ ਆਖਿ ਵਖਾਣਏ ॥**
**ਆਖਹਿ ਤ ਵੇਖਹਿ ਸਭੁ ਤੂਹੈ ਜਿਨਿ ਜਗਤੁ ਉਪਾਇਆ ॥**
**ਕਹੈ ਨਾਨਕੁ ਤੂ ਸਦਾ ਅਗੰਮੁ ਹੈ ਤੇਰਾ ਅੰਤੁ ਨ ਪਾਇਆ ॥**

*(ਰਾਮਕਲੀ ਮ: ੩ ਅਨੰਦੁ, ਪੰਨਾ 918)*

ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੀ ਬਾਣੀ ਦੁਆਰਾ ਉਸ ਅਕਾਲ-ਪੁਰਖ '੧ਓ' ਤਥਾ 'ਓਅੰਕਾਰ' ਦੀ ਸਰਬ-ਵਿਆਪਕਤਾ, ਉਸ ਦੇ ਇਕ ਰੰਗੀ ਅਤੇ ਬਹੁ-ਰੰਗੀ ਅਤੇ ਅੰਤ ਨੂੰ ਸਭ ਸ੍ਰਿਸ਼ਟੀ ਉਸੇ ਅੰਦਰ ਸਮਾਉਣ ਦੀ ਅਦਭੁਤ ਅਤੇ ਅਗੰਮੀ ਖੇਡ ਬਾਰੇ ਜਗਤ ਨੂੰ ਇਉਂ ਸਮਝਾਇਆ ਹੈ :

**ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ ॥**
**ਏਕੋ ਰੂਪੁ ਏਕੋ ਬਹੁ ਰੰਗੀ ਸਭੁ ਏਕਤੁ ਬਚਨਿ ਚਲਾਵੈਗੋ ॥**

*(ਕਾਨੜਾ ਮਹਲਾ 8, ਪੰਨਾ 1310)*

ਤਥਾ :

**ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ ॥**
**ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰਿ ਏਕ ॥** *(ਜਾਪੁ ਸਾਹਿਬ, ਪਾ: ੧੦)*

ਸਤਿਗੁਰੂ ਜੀ ਉਸੇ '੧ਓ' ਪ੍ਰਭੂ-ਪਰਮਾਤਮਾ ਦਾ ਹੀ ਜੱਸ ਗਾਉਂਦੇ ਹਨ ਅਤੇ ਉਸ ਨੂੰ ਹੀ ਸਭ ਦਾ ਹਰਤਾ, ਕਰਤਾ, ਪ੍ਰਤਿਪਾਲਕ, ਸੰਚਾਲਕ ਅਤੇ ਘਟਿ-ਘਟਿ ਤਥਾ ਜ਼ੱਰ੍ਹੇ ਜ਼ੱਰ੍ਹੇ ਵਿਚ ਰਵਿਆ ਹੋਇਆ ਮੰਨਦੇ ਹਨ ਅਤੇ ਉਹ '੧ਓ' ਦਾ ਹੀ ਧਿਆਨ ਧਰਦੇ ਹਨ। ਗੁਰਵਾਕ ਹੈ :

**ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ ॥**
**ਏਕਾ ਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ ॥**
**ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ ॥**

*(ਰਾਮਕਲੀ ਮਹਲਾ ੫, ਪੰਨਾ 885)*

**ਓਅੰ ਗੁਰਮੁਖਿ ਕੀਓ ਅਕਾਰਾ ॥**
**ਏਕਹਿ ਸੂਤਿ ਪਰੋਵਨਹਾਰਾ ॥** *(ਗਉੜੀ ਬਾਵਨ ਅਖਰੀ ਮਹਲਾ ੫, ਪੰਨਾ 250)*

ਇਸ ਤੋਂ ਭਾਵ ਹੈ ਕਿ ਉਸੇ ਵੱਡੇ ਗੁਰੂ, ਪਰਮ ਸ਼ਕਤੀ ਇਕ ਪ੍ਰਭੂ ਨੇ ਸਮੂਹ ਸਰੂਪ ਸਾਜੇ ਹਨ। ਉਸ ਨੇ ਉਨ੍ਹਾਂ ਸਾਰਿਆਂ ਨੂੰ ਇਕ ਧਾਗੇ ਤਥਾ ਸੂਤ "ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ" ਵਿਚ ਪਰੋਤਾ ਹੋਇਆ ਹੈ, ਭਾਵ ਸਾਰੇ ਹੀ ਉਸ ਦੇ ਪ੍ਰਬੰਧ ਨਿਯਮ ਤਥਾ ਹੁਕਮ ਵਿਚ ਬੱਝੇ ਹੋਏ ਹਨ।

ਗੁਰੂ ਜੀ ਫ਼ੁਰਮਾਉਂਦੇ ਹਨ ਕਿ ਮੁੱਢ ਤੋਂ ਹੀ ਮੇਰੇ ਮਨ ਦਾ ਪਿਆਰ ਆਪਣੇ ਪ੍ਰੀਤਮ ਵਾਹਿਗੁਰੂ ਨਾਲ ਹੈ। ਹੇ ਮੇਰੇ ਸੱਚੇ ਗੁਰੂ ਜੀ! ਜਦੋਂ ਦਾ ਤੁਸੀਂ ਮੈਨੂੰ ਉਪਦੇਸ਼ ਦਿੱਤਾ ਹੈ, ਉਦੋਂ ਦੀ ਹੀ ਮੇਰੀ ਜੀਵ-ਆਤਮਾ ਸੁਸ਼ੋਭਿਤ ਹੋ ਗਈ ਹੈ। ਗੁਰਵਾਕ ਹੈ :

**ਓਅੰ ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ ॥**
**ਜੋ ਤਉ ਬਚਨੁ ਦੀਓ ਮੇਰੇ ਸਤਿਗੁਰ ਤਉ ਮੈ ਸਾਜ ਸੀਗਰੀਆ ॥**

*(ਸਾਰਗ ਮਹਲਾ ੫, ਪੰਨਾ 1213)*

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਅਕਾਲ-ਪੁਰਖ! ਤੂੰ ਬੇਅੰਤ ਹੈਂ, ਅਨੰਤ ਹੈਂ। ਪ੍ਰਭੂ ਤੂੰ ਕਿਤਨਾ ਵੱਡਾ ਹੈਂ, ਕਿਹੋ ਜਿਹਾ ਹੈਂ, ਤੇਰਾ ਨਾਮ ਕੀ ਹੈ, ਤੇਰਾ

ਰੰਗ-ਰੂਪ ਕਿਹੋ ਜਿਹਾ ਹੈ, ਇਸ ਬਾਰੇ ਨਿਸਚਿਤ ਰੂਪ ਵਿਚ ਕੁਝ ਵੀ ਨਹੀਂ ਕਿਹਾ ਜਾ ਸਕਦਾ। ਬਸ! ਤੇਰੇ ਕਾਰਜਾਂ/ਕੰਮਾਂ ਕਰ ਕੇ ਹੀ ਮੇਰੀ ਜੀਭ ਤੇਰਾ ਨਾਮ ਚਿਤਵਦੀ ਹੈ ਪਰੰਤੂ "ਸਤਿ ਨਾਮੁ ਤੇਰਾ ਪਰਾ ਪੂਰਬਲਾ" ਹੈ। ਮੈਂ ਤੇਰੀ ਸ਼ਰਨ ਤੱਕੀ ਹੈ:

**ਕਿਰਤਮ ਨਾਮ ਕਥੇ ਤੇਰੇ ਜਿਹਬਾ॥**
**ਸਤਿ ਨਾਮੁ ਤੇਰਾ ਪਰਾ ਪੂਰਬਲਾ॥**
**ਕਹੁ ਨਾਨਕ ਭਗਤ ਪਏ ਸਰਣਾਈ ਦੇਹੁ ਦਰਸੁ ਮਨਿ ਰੰਗੁ ਲਗਾ॥**
*(ਮਾਰੂ ਮਹਲਾ ੫, ਪੰਨਾ 1083)*

**ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ॥** *(ਆਸਾ ਮਹਲਾ ੧, ਪੰਨਾ 9)*

**ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤਿ॥**
*(ਜਾਪੁ ਸਾਹਿਬ, ਪਾ: ੧੦)*

**ਅਕਾਲ ਪੁਰਖ ਅਗਾਧਿ ਬੋਧ॥**
**ਸੁਨਤ ਜਸੋ ਕੋਟਿ ਅਘ ਖਏ॥** *(ਗਉੜੀ ਮ: ੫, ਪੰਨਾ 212)*

**ਅਗਮ ਰੂਪੁ ਗੋਬਿੰਦ ਕਾ ਅਨਿਕ ਨਾਮ ਅਪਾਰ॥**
**ਧਨੁ ਧੰਨੁ ਤੇ ਜਨ ਨਾਨਕਾ ਜਿਨ ਹਰਿ ਨਾਮਾ ਉਰਿ ਧਾਰ॥**
*(ਮਾਲੀ ਗਉੜਾ ਮ: ੫, ਪੰਨਾ 986)*

**ਜਗਜੀਵਨੁ ਹਰਿ ਧਿਆਇ ਤਰਣੇ॥**
**ਅਨੇਕ ਅਸੰਖ ਨਾਮ ਹਰਿ ਤੇਰੇ ਨ ਜਾਹੀ ਜਿਹਵਾ ਇਤੁ ਗਨਣੇ॥**
*(ਭੈਰਉ ਮ: ੪, ਪੰਨਾ 1135)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਸ਼ਾਹਕਾਰ ਰਚਨਾ 'ਜਾਪੁ ਸਾਹਿਬ' ਵਿਚ ਅਕਾਲ-ਪੁਰਖ ਦੇ ਵੱਖ-ਵੱਖ ਰੂਪਾਂ ਨੂੰ ਬਿਆਨ ਕਰਦਿਆਂ ਨਮਸਕਾਰ ਕੀਤੀ ਹੈ ਅਤੇ ਉਨ੍ਹਾਂ ਨੇ 'ਓਅੰਕਾਰ' ਸ਼ਬਦ ਦੀ ਵਰਤੋਂ ਕਰਦਿਆਂ ਉਸ ਦੇ ਗੁਣਾਂ ਬਾਰੇ ਇਉਂ ਲੋਕਾਈ ਨੂੰ ਸਮਝਾਇਆ ਹੈ:

**ਓਅੰਕਾਰ ਆਦਿ॥ ਕਥਨੀ ਅਨਾਦਿ॥**
**ਖਲ ਖੰਡ ਖਿਆਲ॥ ਗੁਰ ਬਰ ਅਕਾਲ॥** *(ਜਾਪੁ ਸਾਹਿਬ, ਪਾ: ੧੦)*

ਤਥਾ:

**ਪ੍ਰਣਵੋ ਆਦਿ ਏਕੰਕਾਰਾ॥**
**ਜਲ ਥਲ ਮਹੀਅਲ ਕੀਓ ਪਸਾਰਾ॥**
**ਆਦਿ ਪੁਰਖੁ ਅਬਿਗਤ ਅਬਿਨਾਸੀ॥**
**ਲੋਕ ਚੱਤ੍ਰ ਦਸ ਜੋਤਿ ਪ੍ਰਕਾਸੀ॥** *(ਅਕਾਲ ਉਸਤਤ, ਪਾ: ੧੦)*

ਭਾਵ ਸਤਿਗੁਰੂ ਜੀ ਇਉਂ ਸਮਝਾਉਂਦੇ ਹਨ ਕਿ ਮੈਂ ਉਸ ਇਕ, ਇਕ-ਰਸ ਵਿਆਪਕ ਪਰਮਾਤਮਾ ਅੱਗੇ ਸਿਰ ਨਿਵਾਉਂਦਾ ਹਾਂ ਜਿਸ ਤੋਂ ਸਾਰੀ ਸ੍ਰਿਸ਼ਟੀ ਬਣੀ ਹੈ, ਜਿਸ ਨੇ ਜਲ ਵਿਚ, ਧਰਤੀ ਦੇ ਅੰਦਰ ਤੇ ਧਰਤੀ ਦੇ ਉਪਰ ਅਕਾਸ਼ ਵਿਚ ਆਪਣਾ ਆਪ

ਪ੍ਰਗਟ ਕੀਤਾ ਹੋਇਆ ਹੈ। (ਮੈਂ ਉਸ ਪਰਮਾਤਮਾ ਨੂੰ ਨਮਸਕਾਰ ਕਰਦਾ ਹਾਂ) ਜੋ ਸਾਰੀ ਸ੍ਰਿਸ਼ਟੀ ਦਾ ਮੂਲ ਹੈ, ਜੋ ਸਭ ਜੀਵਾਂ ਵਿਚ ਮੌਜੂਦ ਹੈ; ਜੋ (ਇਨ੍ਹਾਂ ਅੱਖਾਂ ਨਾਲ ਸਾਨੂੰ) ਦਿੱਸਦਾ ਨਹੀਂ, ਜੋ ਕਦੇ ਨਾਸ ਹੋਣ ਵਾਲਾ ਨਹੀਂ ਹੈ, ਤੇ ਜਿਸ ਨੇ ਚੌਦਾਂ ਹੀ ਭਵਨਾਂ ਵਿਚ ਆਪਣੇ ਨੂਰ ਨਾਲ ਪ੍ਰਕਾਸ਼ਿਤ ਕੀਤਾ ਹੋਇਆ ਹੈ। ਦਸਮੇਸ਼ ਜੀ ਇਸ ਰਹੱਸ ਨੂੰ ਹੋਰ ਇਉਂ ਵੀ ਸਪੱਸ਼ਟ ਕਰਦੇ ਹਨ :

**ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥**
**ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ ॥**
**ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ ॥** *(ਜਾਪੁ ਸਾਹਿਬ, ਪਾ: ੧੦)*

**ਓਅੰ ਆਦਿ ਰੂਪੇ ॥ ਅਨਾਦਿ ਸਰੂਪੈ ॥**
**ਅਨੰਗੀ ਅਨਾਮੇ ॥ ਤ੍ਰਿਭੰਗੀ ਤ੍ਰਿਕਾਮੇ ॥** *(ਜਾਪੁ ਸਾਹਿਬ, ਪਾ: ੧੦)*

ਉਪਰੋਕਤ ਵਿਚਾਰ ਚਰਚਾ ਤੋਂ ਸਪੱਸ਼ਟ ਹੈ ਕਿ ਉਸ ਅਕਾਲ-ਪੁਰਖ, ਪ੍ਰਭੂ-ਪਰਮਾਤਮਾ ਅਪਰੰਪਰ-ਅਪਾਰ ਸ਼ਕਤੀ 'ੴ' ਬਾਰੇ ਕੋਈ ਅੰਤਿਮ ਨਿਰਣਾ ਕਰ ਸਕਣਾ ਜਾਂ ਕੱਥ ਸਕਣਾ, ਕੁਝ ਨਿਸਚਿਤ ਰੂਪ ਵਿਚ ਕਹਿ ਸਕਣਾ ਨਿਰਸੰਦੇਹ ਹੀ "ਨਾਨਕ ਕਥਨਾ ਕਰੜਾ ਸਾਰੁ" ਹੈ। "ਕਥਿ ਕਥਿ ਕਥੀ ਕੋਟੀ ਕੋਟਿ ਕੋਟਿ" ਭਾਵ ਉਸ ਅੰਤਮ ਸੱਚ ਨੂੰ ਬਿਆਨ ਕਰ ਸਕਣਾ ਅਸੰਭਵ ਹੈ। ਇਉਂ ਕਰ ਸਕਣਾ ਮਨੁੱਖੀ ਬੁੱਧੀ ਦੇ ਵੱਸ ਦੀ ਬਾਤ ਹੀ ਨਹੀਂ ਹੈ। ਇਹ ਤਾਂ ਅੰਤਰ-ਆਤਮੇ-ਅੰਤਹਕਰਣ ਦੇ ਅੰਦਰਲੇ ਅਧਿਆਤਮਕ ਰਹੱਸਵਾਦੀ ਅਨੁਭਵ ਦੀ ਹੀ ਬਾਤ ਹੈ। ਭਾਈ ਸਾਹਿਬ ਭਾਈ ਵੀਰ ਸਿੰਘ ਇਸ ਅਨੁਭਵ ਨੂੰ ਠੀਕ ਹੀ ਬਿਆਨ ਕਰਦੇ ਹਨ। ਆਪ ਨੇ ਇਉਂ ਲਿਖਿਆ ਹੈ : "ਸੁਪਨੇ ਵਿਚ ਤੁਸੀਂ ਮਿਲੇ ਅਸਾਨੂੰ, ਅਸਾਂ ਧਾਅ ਗਲਵੱਕੜੀ ਪਾਈ। ਨਿਰਾ ਨੂਰ ਤੁਸੀਂ ਹੱਥ ਨ ਆਏ, ਮੇਰੀ ਕੰਬਦੀ ਰਹੀ ਕਲਾਈ।" ਅਤੇ ਉਹ ਨਿਰੋਲ ਗਿਆਨਵਾਦ ਅਤੇ ਤਰਕਸ਼ੀਲਤਾ ਦੀ ਕੈਦ ਵਿੱਚੋਂ ਨਿਕਲ ਕੇ ਵਲਵਲੇ ਦੇ ਦੇਸ ਵਿਚ ਤਾਰੀਆਂ ਲਾਉਣ ਦੇ ਰਹੱਸ ਬਾਰੇ ਕਹਿ ਰਹੇ ਹਨ, "ਬੈਠ ਵੇ ਗਿਆਨੀ ਬੁੱਧੀ ਮੰਡਲੇ ਦੀ ਕੈਦ ਵਿਚ, ਵਲਵਲੇ ਦੇ ਦੇਸ ਸਾਡੀਆਂ ਲੱਗੀਆਂ ਨੇ ਤਾਰੀਆਂ।" ਗੁਰੂ ਜੀ ਵੀ, "ਅੰਤਰਗਤਿ ਤੀਰਥਿ ਮਲਿ ਨਾਉ" ਲਈ ਪ੍ਰੇਰਦੇ ਹਨ। ਜੀਵ ਦੇ ਅੰਤਰ-ਆਤਮੇ ਵਿਚ ਹੀ ਤ੍ਰਿਵੈਣੀ-ਸੰਗਮ ਹੈ। ਇਥੇ ਹੀ ਅੰਮ੍ਰਿਤ ਦਾ ਕੁੰਡ ਹੈ। ਇਹ ਅਖੌਤੀ ਤਰਕਸ਼ੀਲਾਂ ਦਾ ਵਿਸ਼ਾ ਹੀ ਨਹੀਂ। ਇਹ ਤਾਂ ਅਦਭੁਤ, ਵਿਸਮਾਦੀ, ਅਨਾਦੀ, ਅਗੰਮੀ ਅਤੇ ਅਲੌਕਿਕ ਅਨੁਭਵ ਦੀ ਬਾਤ ਹੈ। ਇਹ ਆਪਣੇ ਅੰਤਰ-ਆਤਮੇ-ਅੰਤਹਕਰਣ ਅੰਦਰ ਅਨੁਭਵ ਦਾ ਅਤੇ ਅੰਤਰਮੁਖੀ ਹੋ ਕੇ ਉਸ ਜੋਤਿ, ਜੋ ਉਸ ਦਾ ਆਪਣਾ ਆਪ ਹੀ ਹੈ, ਮੂਲ ਹੀ ਹੈ, ਨਾਲ ਓਤ-ਪੋਤ ਹੋਣ, "ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ" ਦਾ ਹੀ ਵਿਸਮਾਦੀ ਕਾਰਜ ਹੈ। ਉਹ ਕਿਸੇ ਵੀ ਕਥਨ ਅਤੇ ਬਿਆਨ ਤੋਂ ਪਰ੍ਹੇ ਹੈ। ਜੀਵ ਨੇ ਆਪਣੇ ਅੰਦਰ ਉਸ ਜੋਤਿ ਸਰੂਪ 'ੴ' ਪ੍ਰਤੀ ਭਉ ਅਤੇ ਭਾਉ ਪੈਦਾ ਕਰਨਾ ਹੈ ਕਿਉਂਕਿ ਸਿਧਾਂਤ, "ਭੈ ਬਿਨੁ ਭਗਤਿ ਨ ਹੋਈ" ਹੈ। ਜੇਕਰ ਸਾਡੇ ਅੰਦਰ ਉਸ ਦਾ ਭੈਅ ਪੈਦਾ ਹੋ ਜਾਵੇਗਾ ਤਾਂ ਹੀ ਉਸ ਨਾਲ ਪ੍ਰੇਮ ਜਾਗੇਗਾ ਅਤੇ

ਉਸ ਦੀ ਪ੍ਰਾਪਤੀ ਸੰਭਵ ਹੋ ਸਕੇਗੀ। ਸ੍ਰੀ ਗੁਰੂ ਨਾਨਕ ਦੇਵ ਜੀ ਇਸ ਭੇਦ ਬਾਰੇ ਇਉਂ ਸਪੱਸ਼ਟ ਕਰਦੇ ਹਨ:

**ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥** *(ਵਾਰ ਆਸਾ ਮ: ੧, ਪੰਨਾ 465)*

ਦਸਮੇਸ਼ ਜੀ ਇਸ ਅਗੰਮੀ ਖੇਡ ਦੀ ਇਉਂ ਪੁਸ਼ਟੀ ਕਰਦੇ ਹਨ:

**ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ॥**

*(ਅਕਾਲ ਉਸਤਤ, ਪਾ: ੧੦)*

ਜੋ ਕੁਝ ਵੀ ਗੁਰੂ ਸਾਹਿਬਾਨ ਪੀਰਾਂ, ਫ਼ਕੀਰਾਂ, ਭਗਤਾਂ, ਮਹਾਂਪੁਰਸ਼ਾਂ ਨੇ 'ੴ' ਅਕਾਲ ਜੋਤਿ ਬਾਰੇ ਕਿਹਾ ਹੈ, ਸਤਿਗੁਰੂ ਜੀ ਉਸ ਬਾਰੇ ਇਉਂ ਫ਼ੈਸਲਾ ਦਿੰਦੇ ਹਨ:

**ਆਪੁ ਆਪੁਨੀ ਬੁਧਿ ਹੈ ਜੇਤੀ ॥**
**ਬਰਨਤ ਭਿੰਨ ਭਿੰਨ ਤੁਹਿ ਤੇਤੀ ॥** *(ਚੌਪਈ ਸਾਹਿਬ, ਪਾ: ੧੦)*

ਆਓ! ਉਸ ਜੋਤਿ ਸਰੂਪ 'ੴ' ਦੀ ਹੋਂਦ ਨੂੰ ਆਪਣੇ ਅੰਤਰ-ਆਤਮੇ ਵਿਚ ਹੀ ਪਛਾਣ ਕੇ ਆਪਣਾ ਜੀਵਨ ਉਦੇਸ਼:

**ਭਈ ਪਰਾਪਤਿ ਮਾਨੁਖ ਦੇਹੁਰੀਆ ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥** *(ਆਸਾ ਮ: ੫, ਪੰਨਾ 12)*

ਪੂਰਾ ਕਰਨ ਲਈ ਯਤਨਸ਼ੀਲ ਹੋਈਏ ਤਾਂ ਜੋ ਸਾਡਾ ਲੋਕ ਸੁਖੀ ਅਤੇ ਪਰਲੋਕ ਸੁਹੇਲਾ ਹੋ ਸਕੇ।

# ਬ੍ਰਹਿਮੰਡੀ ਚੇਤਨਾ ਦੇ ਨਾਇਕ ਸ੍ਰੀ ਗੁਰੂ ਨਾਨਕ ਦੇਵ ਜੀ

ਮੁੱਢੋਂ ਹੀ ਮਨੁੱਖ "ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ"[1] ਦੋਹਾਂ ਕਾਦਰ ਅਤੇ ਉਸ ਦੀ ਕੁਦਰਤ ਦੇ ਭੇਦ ਜਾਣਨ ਲਈ ਯਤਨਸ਼ੀਲ ਰਿਹਾ ਹੈ। ਜੰਗਲੀ ਜੀਵ ਵਾਲੀ ਜ਼ਿੰਦਗੀ ਤੋਂ ਮੌਜੂਦਾ ਵਿਉਂਤਬੱਧ, ਵਿਕਸਿਤ, ਸਿੱਖਿਅਤ, ਸਭਿਅਕ ਅਤੇ ਗਿਆਨ-ਵਿਗਿਆਨ ਭਰਪੂਰ ਜ਼ਿੰਦਗੀ ਵਿਚ "ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ"[2] ਤਕ ਪਹੁੰਚ ਗਿਆ ਹੈ। ਜਿਉਂ-ਜਿਉਂ ਸਮਾਂ ਬੀਤਦਾ ਗਿਆ, ਮਨੁੱਖੀ ਜ਼ਿੰਦਗੀ ਨਿੱਤ ਪੀਡੀ ਗੁੰਝਲਦਾਰ, ਝਮੇਲਿਆਂ ਭਰਪੂਰ ਆਪਸੀ ਵੈਰ-ਵਿਰੋਧ, ਈਰਖਾ, ਲਾਲਚੀ, ਤ੍ਰਿਸ਼ਨਾਲੂ ਕਿਸਮ ਦੀ ਹੋ ਗਈ। ਮਨੁੱਖ ਛੋਟੇ-ਛੋਟੇ ਗਰੁੱਪਾਂ ਤੋਂ ਵੱਖ-ਵੱਖ ਦੇਸਾਂ, ਧਰਮਾਂ, ਭਾਸ਼ਾਵਾਂ-ਬੋਲੀਆਂ ਅਤੇ ਸਭਿਆਚਾਰਾਂ ਵਾਲੇ ਸਮਾਜਾਂ ਵਿਚ ਵੰਡਿਆ ਗਿਆ। ਫਿਰ ਇਕ-ਦੂਜੇ ਦੇ ਦੇਸ ਉੱਤੇ ਕਬਜ਼ਾ ਕਰਨ ਅਤੇ ਆਪਣੀ ਰਾਜ-ਸ਼ਕਤੀ ਵਿਸ਼ਾਲ ਅਤੇ ਪੱਕੀ ਕਰਨ ਹਿਤ ਹਮਲੇ ਸ਼ੁਰੂ ਹੋ ਗਏ। ਰਾਜਨੀਤਿਕ ਹਮਲਿਆਂ ਦੇ ਨਾਲ-ਨਾਲ ਆਪਣੇ-ਆਪਣੇ ਧਰਮ ਨੂੰ ਦੂਜਿਆਂ ਦੇ ਧਰਮ ਨਾਲੋਂ ਸਹੀ, ਸਾਰਥਿਕ ਅਤੇ ਸੱਚਾ-ਸੁੱਚਾ ਸਾਬਤ ਕਰਨ ਅਤੇ ਆਪਣੇ-ਆਪਣੇ ਧਰਮ ਨੂੰ ਫੈਲਾਉਣ ਲਈ ਦੂਜਿਆਂ ਦੇ ਧਰਮਾਂ ਨਾਲ ਖਿਲਵਾੜ ਕਰਨ ਦੀ ਖੇਡ ਸ਼ੁਰੂ ਹੋ ਗਈ ਅਤੇ ਇਸ ਤਰ੍ਹਾਂ ਸਮਾਜ ਅੰਦਰ 'ਇਕ ਰਾਜੇ ਇਕ ਪਰਜਾ' ਭਾਵ ਰਾਜ ਕਰਨ ਵਾਲੇ ਅਤੇ ਉਨ੍ਹਾਂ ਦੇ ਗ਼ੁਲਾਮ (ਪਰਜਾ) ਸਥਾਪਿਤ ਹੋ ਗਏ। ਇਸ ਲੰਮੇ ਸੰਸਾਰਕ ਸਫ਼ਰ ਅਤੇ ਵਰਤਾਰੇ ਵਿਚ ਹੀ ਭਾਰਤ ਦੇਸ ਹੋਂਦ ਵਿਚ ਆਇਆ ਅਤੇ ਇਕ ਸਮੇਂ ਇਹ ਇਕ ਸ਼ਕਤੀ ਵਜੋਂ ਉਭਰ ਕੇ ਸਾਹਮਣੇ ਆਇਆ ਅਤੇ ਸਭਿਅਤਾ ਅਤੇ ਸਿੱਖਿਆ ਦੇ ਖੇਤਰ ਵਿਚ ਪੂਰੀ ਤਰ੍ਹਾਂ ਵਿਕਸਤ ਹੋ ਗਿਆ ਅਤੇ ਦੂਜੇ ਦੇਸਾਂ ਦੇ ਲੋਕ ਇਥੇ ਕਿਰਤ ਅਤੇ ਵਪਾਰ ਕਰਨ ਲਈ ਆਉਂਦੇ ਅਤੇ ਉੱਚ-ਸਿੱਖਿਆ ਪ੍ਰਾਪਤੀ ਲਈ ਅਨੇਕਾਂ ਅਭਿਲਾਸ਼ੀ ਲੋਕ ਆਉਂਦੇ ਰਹੇ। ਇਸ ਘੁੱਗ ਵੱਸਦੇ ਸ਼ਕਤੀਸ਼ਾਲੀ ਅਤੇ ਗਿਆਨ ਦੇ ਗੜ੍ਹ ਦੇਸ ਦੇ ਇਤਿਹਾਸ ਵਿਚ ਇਕ ਐਸਾ ਸਮਾਂ ਆਇਆ ਜਦੋਂ ਭਾਰਤੀ ਸਮਾਜ ਨੂੰ ਚਾਰ ਵਰਣਾਂ, ਚਾਰ ਆਸ਼ਰਮਾਂ ਅਤੇ ਅਨੇਕਾਂ ਜਾਤਾਂ ਵਿਚ ਵੰਡ ਦਿੱਤਾ ਗਿਆ ਅਤੇ ਇਥੇ ਊਚ-ਨੀਚ, ਛੂਤ-ਛਾਤ ਅਤੇ ਅਮੀਰ-ਗ਼ਰੀਬ, ਕਿਰਤੀ

---

1. ਵਾਰ ਆਸਾ ਮ: ੧, ਪੰਨਾ 464.
2. ਸੂਹੀ ਮ: ੫, ਪੰਨਾ 763.

ਅਤੇ ਲੋਟੂ, ਰਾਜੇ-ਪਰਜਾ ਦਾ ਬੋਲਬਾਲਾ ਹੋ ਗਿਆ ਅਤੇ ਲੀਰੋ-ਲੀਰ ਹੋਇਆ ਇਹ ਭਾਰਤੀ ਸਮਾਜ ਕਈ ਕਿਸਮ ਦੀਆਂ ਕਮੀਆਂ-ਕਮਜ਼ੋਰੀਆਂ ਦਾ ਸ਼ਿਕਾਰ ਹੋ ਗਿਆ। ਇਕ ਗਰੁੱਪ ਇਕ ਤਰ੍ਹਾਂ ਨਾਲ ਧਰਮ, ਅਰਥ, ਰਾਜ ਅਤੇ ਸਿੱਖਿਆ ਉੱਤੇ ਕਾਬਜ਼ ਹੋ ਗਿਆ ਅਤੇ ਇਕ ਬਹੁਤ ਵੱਡਾ ਹਿੱਸਾ ਇਨ੍ਹਾਂ ਮੂਲ ਮਨੁੱਖੀ ਅਧਿਕਾਰਾਂ ਤੋਂ ਵਿਰਵਾ ਅਤੇ ਵਾਂਝਾ ਹੋ ਗਿਆ। ਛੋਟੇ-ਛੋਟੇ ਰਾਜਨੀਤਿਕ ਟੁਕੜਿਆਂ ਭਾਵ ਰਿਆਸਤਾਂ ਵਿਚ ਵੰਡਿਆ ਅਤੇ ਆਪਸੀ ਵੈਰ-ਵਿਰੋਧ ਵਿਚ ਉਲਝਿਆ ਹੋਇਆ ਭਾਰਤ ਦੇਸ 1192 ਈ. ਵਿਚ ਇਸਲਾਮੀ ਸ਼ਕਤੀ ਦਾ ਗ਼ੁਲਾਮ ਹੋ ਗਿਆ ਅਤੇ ਇਥੋਂ ਦੇ ਲੋਕਾਂ ਦੇ ਧਰਮ, ਧਾਰਮਿਕ ਅਸਥਾਨਾਂ, ਦੌਲਤ ਦੀ ਲੁੱਟ, ਲੋਕਾਂ ਦੀ ਕੁੱਟ, ਧੀਆਂ-ਭੈਣਾਂ ਦੀ ਸ਼ਰ੍ਹੇ-ਆਮ ਬੇਪਤੀ ਹੋਣ ਲੱਗੀ। ਵੰਡਿਆ ਹੋਇਆ ਘਰ ਹੋਣ ਕਰਕੇ ਦੇਸ ਇਨ੍ਹਾਂ ਜਰਵਾਣਿਆਂ ਦੇ ਜਬਰ, ਜ਼ੁਲਮ ਅਤੇ ਧੱਕੇ ਦਾ ਮੁਕਾਬਲਾ ਕਰਨੋਂ ਅਸਮਰੱਥ ਸੀ। ਲੋਕ ਦੂਹਰੀ ਚੱਕੀ ਵਿਚ ਪਿਸਦੇ ਹੋਏ ਤਰਾਹ-ਤਰਾਹ ਕਰ ਰਹੇ ਸਨ। ਅਜਿਹੇ ਸਮੇਂ ਤੇਰ੍ਹਵੀਂ, ਚੌਧਵੀਂ ਅਤੇ ਪੰਦਰ੍ਹਵੀਂ ਸਦੀ ਵਿਚ ਇਥੇ ਦੇਸ ਦੇ ਵੱਖ-ਵੱਖ ਕੋਨਿਆਂ ਵਿੱਚੋਂ ਕੁਝ ਗਿਆਨਵਾਨ, ਸੁਚੇਤ, ਸਮਾਜ ਸੁਧਾਰਕ ਅਤੇ ਮਨੁੱਖੀ ਅਧਿਕਾਰਾਂ ਅਤੇ ਬਰਾਬਰੀ ਦੇ ਅਲੰਬਰਦਾਰ ਸੰਤ-ਮਹਾਂਪੁਰਸ਼ ਸਾਹਮਣੇ ਆਏ, ਉਨ੍ਹਾਂ ਨੇ ਸਮੇਂ ਦੇ ਰਾਜਿਆਂ ਦੇ ਜਬਰ-ਜ਼ੁਲਮ ਅਤੇ ਧਾਰਮਿਕ ਕੱਟੜਵਾਦੀਆਂ (ਬ੍ਰਾਹਮਣਵਾਦ) ਵਿਰੁੱਧ ਅਵਾਜ਼ ਬੁਲੰਦ ਕੀਤੀ। ਪਰੰਤੂ ਦੇਸ ਵਿਚ ਪੂਰੇ ਅਤੇ ਮੁਕੰਮਲ ਇਨਕਲਾਬ ਦੀ ਲੋੜ ਸੀ ਅਤੇ ਇਸ ਮੁਕੰਮਲ ਇਨਕਲਾਬ ਲਈ ਸੰਪੂਰਨ ਫਲਸਫੇ ਦੀ ਲੋੜ ਸੀ ਤਾਂ ਜੋ ਮਨੁੱਖ ਮਾਤਰ ਨੂੰ ਉਸ ਦੇ ਮੂਲ ਤੱਤ ਬਾਰੇ, ਹੋਂਦ-ਹਸਤੀ, ਕਾਦਰ ਅਤੇ ਉਸ ਦੀ ਕੁਦਰਤ ਬਾਰੇ ਗਿਆਨ ਪ੍ਰਾਪਤ ਹੋ ਸਕੇ ਅਤੇ ਉਹ ਸੁਚੇਤ ਹੋ ਕੇ ਸ੍ਵੈ-ਮਾਣ, ਸਦਾਚਾਰ, ਸਭਿਅਕ, ਬਰਾਬਰੀ ਵਾਲੀ ਅਤੇ ਨੈਤਿਕ ਜ਼ਿੰਦਗੀ ਜਿਊਣ ਜੋਗਾ ਹੋ ਸਕੇ। ਇਸ ਮਹਾਨ ਕਾਰਜ, ਆਪਣੇ ਮੂਲ ਤੱਤ ਬਾਰੇ ਗਿਆਨ ਅਤੇ ਉਸ ਨਾਲ ਜੁੜਨ ਅਤੇ ਇਕ ਮੁਕੰਮਲ, ਸੁਤੰਤਰ ਅਤੇ ਸਾਰਥਿਕ ਜੀਵਨ ਜਿਊਣ ਲਈ ਮਨੁੱਖ ਅੰਦਰ ਬ੍ਰਹਿਮੰਡੀ ਗਿਆਨ ਪ੍ਰਕਾਸ਼ ਕਰਨ ਦੀ ਲੋੜ ਸੀ। ਇਹ ਮਹਾਨ ਕਾਰਜ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੀਤਾ ਅਤੇ ਉਨ੍ਹਾਂ ਨੇ ਭਾਰਤ ਵਾਸੀਆਂ ਰਾਹੀਂ ਸਾਰੇ ਸੰਸਾਰ ਨੂੰ ਉਸ ਬ੍ਰਹਿਮੰਡੀ ਗਿਆਨ ਜੋਤਿ ਦੀ ਰੋਸ਼ਨੀ ਦਾ ਪ੍ਰਕਾਸ਼ ਦਿੱਤਾ। ਇਸ ਲੇਖ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਬਖ਼ਸ਼ੀ 'ਬ੍ਰਹਿਮੰਡੀ-ਚੇਤਨਾ' ਬਾਰੇ ਸੰਖੇਪ ਰੂਪ ਵਿਚ ਵਿਚਾਰ ਕਰਨ ਦਾ ਤੁੱਛ ਜਿਹਾ ਯਤਨ ਕਰ ਰਹੇ ਹਾਂ।

ਹਿੰਦੂ ਧਰਮ ਦੇ ਗੜ੍ਹ ਭਾਰਤ ਦੇਸ ਵਿੱਚ ਸਦੀਆਂ ਤੋਂ ਇਸਲਾਮ ਅਤੇ ਸੂਫ਼ੀ ਮੱਤ ਦਾ ਪ੍ਰਚਾਰ ਹੁੰਦਾ ਰਿਹਾ ਹੈ। ਚੌਧਵੀਂ ਅਤੇ ਪੰਦਰ੍ਹਵੀਂ ਸਦੀ ਵਿਚ ਭਾਰਤ ਦੇ ਵੱਖ-ਵੱਖ ਹਿੱਸਿਆਂ ਵਿਚ ਵੱਖ-ਵੱਖ ਭਗਤਾਂ ਨੇ 'ਕਿਰਤ-ਗ੍ਰਿਹਸਥ' ਤੋਂ ਭਗੌੜੇ ਹੋ ਕੇ, ਉਹ ਭੀ ਭਾਰਤੀ ਸਮਾਜ ਦੇ ਇਕ ਵਿਸ਼ੇਸ਼ ਵਰਗ ਤਕ ਸੀਮਿਤ, ਭਗਤੀ ਕਰਨ ਦੀ ਪਰੰਪਰਾ ਨੂੰ ਰੱਦ ਕਰਦਿਆਂ ਸਮਾਜ ਦੇ ਸਾਰੇ ਵਰਗਾਂ ਲਈ ਪਰਮਾਤਮਾ ਦੀ ਭਗਤੀ ਦਾ ਰਾਹ ਖੋਲ੍ਹਦਿਆਂ 'ਕਿਰਤ-ਗ੍ਰਿਹਸਥ' ਵਿਚ ਕਾਰਜਸ਼ੀਲ ਹੁੰਦਿਆਂ ਹੋਇਆਂ,

ਪਰਮਾਤਮਾ ਦੀ ਭਗਤੀ ਕਰਨ ਦਾ ਨਵਾਂ ਕ੍ਰਾਂਤੀਕਾਰੀ ਉਪਦੇਸ਼ ਦਿੱਤਾ। ਉਪਰੰਤ 'ਭਗਤੀ ਲਹਿਰ' ਦੀ ਇਸ 'ਕਿਰਤ-ਗ੍ਰਿਹਸਥ ਅਤੇ ਭਗਤੀ ਦੇ ਸੁਮੇਲ' ਦੀ ਨਵੀਂ ਵਿਚਾਰਧਾਰਾ ਨਾਲ ਗੁਰੂ ਸਾਹਿਬਾਨ ਨੇ ਸ਼ਕਤੀ ਨੂੰ ਸ਼ਾਮਲ ਕਰ ਕੇ ਇਕ ਮੁਕੰਮਲ ਇਨਕਲਾਬ ਦੀ ਸੰਪੂਰਨ ਫਿਲਾਸਫੀ ਦਿੱਤੀ ਅਤੇ ਉਨ੍ਹਾਂ ਨੇ ਆਪਣਾ ਸੰਸਾਰੀ ਜੀਵਨ ਇਸ ਵਿਚਾਰਧਾਰਾ ਅਨੁਸਾਰ ਹੀ ਅਮਲੀ ਰੂਪ ਵਿਚ ਜੀਵਿਆ। ਬ੍ਰਹਿਮੰਡੀ ਚੇਤਨਾ ਦੇ ਨਾਇਕ 'ਮਰਦਿ-ਕਾਮਲ' ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪ੍ਰਭੂ-ਮਿਲਾਪ, ਹੱਕ, ਸੱਚ, ਮਨੁੱਖੀ ਬਰਾਬਰੀ ਅਤੇ ਇਨਸਾਫ਼ ਲਈ ਕਠਿਨ ਸੰਘਰਸ਼ ਵਿਚ ਜੂਝਦਿਆਂ ਅਧਿਆਤਮਕ ਅਤੇ ਸੰਸਾਰਕ ਜੀਵਨ ਵਿਚ ਪ੍ਰਵਾਨ ਚੜ੍ਹਨ ਵਾਲੇ ਸੂਰਿਆਂ ਲਈ ਜੋ ਸਿਧਾਂਤ ਅਤੇ ਪੱਥ ਪ੍ਰਦਰਸ਼ਿਤ ਕੀਤਾ, ਉਹ ਨਿਮਨ ਅਨੁਸਾਰ ਹੈ:

**ਜਉ ਤਉ ਪ੍ਰੇਮ ਖੇਲਣ ਕਾ ਚਾਉ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ॥**
**ਇਤੁ ਮਾਰਗਿ ਪੈਰੁ ਧਰੀਜੈ॥**
**ਸਿਰੁ ਦੀਜੈ ਕਾਣਿ ਨ ਕੀਜੈ॥** *(ਸਲੋਕ ਵਾਰਾਂ ਤੇ ਵਧੀਕ, ਮਹਲਾ ੧, ਪੰਨਾ 1412)*

**ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥**
**ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥**
*(ਵਡਹੰਸੁ ਮਹਲਾ ੧, ਪੰਨਾ 579)*

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪ੍ਰਥਮ ਬਾਣੀ ਜਪੁ ਜੀ ਸਾਹਿਬ 'ੴ' ਤੋਂ ਲੈ ਕੇ 'ਕੇਤੀ ਛੁਟੀ ਨਾਲਿ' ਤਕ ਪਰਮਾਤਮਾ ਅਤੇ ਬ੍ਰਹਿਮੰਡ ਬਾਰੇ ਮੁਕੰਮਲ ਗਿਆਨ, ਵਿਗਿਆਨ ਦਾ ਭੰਡਾਰ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਰਾਂਸ਼ ਅਤੇ ਵਿਸ਼ਵ ਲਈ ਅਧਿਆਤਮਕ ਅਤੇ ਸੰਸਾਰਕ ਜੀਵਨ ਦੀ ਪੂਰਨ ਸਫਲਤਾ ਲਈ ਇਕ ਅਨੂਠਾ ਅਤੇ ਉੱਤਮ ਉਪਦੇਸ਼-ਮਈ ਸਰੋਤ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਵਿਸ਼ਵ ਚੇਤਨਾ ਦੇ ਅਦਭੁਤ ਅਤੇ ਕ੍ਰਾਂਤੀਕਾਰੀ ਦਾਰਸ਼ਨਿਕ ਸਨ, ਜਿਨ੍ਹਾਂ ਨੇ ਸੰਸਾਰ ਦੇ ਸਰਬ-ਕਾਲੀ ਅਤੇ ਸਰਬ-ਪ੍ਰਕਾਰੀ ਮਨੁੱਖਾਂ ਨੂੰ ਮੁਕੰਮਲ, ਸਾਰਥਿਕ ਅਤੇ ਮਿਸਾਲੀ ਜੀਵਨ-ਜੁਗਤ ਬਖ਼ਸ਼ਿਸ਼ ਕੀਤੀ। ਉਹ "ਜਾਹਰ ਪੀਰ ਜਗਤ ਗੁਰ ਬਾਬਾ" ਜਗਤ ਦੇ ਰਹਿਬਰ ਸਨ। ਅੱਜ ਵੀ ਹਨ ਅਤੇ ਹਮੇਸ਼ਾ-ਹਮੇਸ਼ਾ ਲਈ ਮਨੁੱਖਤਾ ਦੇ ਰਹਿਬਰ ਰਹਿਣਗੇ ਅਤੇ ਉਨ੍ਹਾਂ ਦੀ ਸੱਚ-ਧਰਮ ਉੱਤੇ ਆਧਾਰਿਤ ਕ੍ਰਾਂਤੀਕਾਰੀ ਵਿਚਾਰਧਾਰਾ ਸਦੀਵ-ਕਾਲੀ ਹੈ। ਗੁਰੂ ਜੀ ਨੇ ਫ਼ੁਰਮਾਇਆ ਕਿ ਉਹ ਵਿਸ਼ਵ ਨੂੰ ਉਹ ਕੁਝ ਕਹਿ ਰਹੇ ਹਨ ਜੋ ਉਹਨਾਂ ਨੂੰ ਅਕਾਲ ਪੁਰਖ ਵੱਲੋਂ ਹੁਕਮ ਹੋਇਆ ਹੈ। ਗੁਰਵਾਕ ਹੈ:

**ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥**
*(ਸੂਹੀ ਮਹਲਾ ੫, ਪੰਨਾ 763)*

**ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ॥**
*(ਸਵਈਏ ਮਹਲੇ ਪਹਿਲੇ ਕੇ ੧, ਪੰਨਾ 1390)*

ਨਿਰਸੰਦੇਹ! ਗੁਰੂ ਨਾਨਕ ਦੇਵ ਜੀ ਹੀ ਇਕ ਅਜਿਹੇ ਮਹਾਨ ਕ੍ਰਾਂਤੀਕਾਰੀ ਧਾਰਮਿਕ ਰਹਿਬਰ ਸਨ ਜਿਨ੍ਹਾਂ ਦੀ ਵਿਚਾਰਧਾਰਾ ਸਮੇਂ, ਸਥਾਨ ਅਤੇ ਵਿਸ਼ਾ-ਪੱਖ ਤੋਂ ਬਹੁਤ ਵਿਸ਼ਾਲ ਤੇ ਵਿਸ਼ਵ-ਵਿਆਪੀ ਘੇਰੇ ਵਾਲੀ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪ੍ਰਕਾਸ਼-ਮਈ ਬਾਣੀ 'ਨਾਮ ਧਰਮ' ਦੁਆਰਾ ਕਲਯੁਗੀ ਲੋਕਾਂ ਦਾ ਉੱਧਾਰ ਹੋਇਆ। ਅੱਜ ਵੀ ਜੀਵਾਂ ਦੇ ਉੱਧਾਰ ਲਈ ਪੂਰੀ ਤਰ੍ਹਾਂ ਸਮਰੱਥ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਪਦੇਸ਼-ਮਈ ਬਾਣੀ ਨੇ ਸਮੁੱਚੇ ਵਿਸ਼ਵ ਅੰਦਰ 'ਚਰਾਗ' ਰੂਪੀ ਹੋ ਕੇ ਪੁਜਾਰੀਵਾਦ ਵੱਲੋਂ ਫੈਲਾਏ ਕਰਮ-ਕਾਂਡ, ਫੋਕਟ ਧਰਮ, ਭਰਮ-ਭੁਲੇਖੇ, ਵਹਿਮ-ਭਰਮ ਰੂਪੀ ਹਨੇਰੇ ਨੂੰ ਮਿਟਾ ਦਿੱਤਾ ਹੈ। ਗੁਰਵਾਕ ਹੈ:

**ਬਲਿਓ ਚਰਾਗੁ ਅੰਧ੍ਯ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ॥**
**ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰੁ ਪਾਰਬ੍ਰਹਮ॥**

*(ਸਵਯੇ ਸ੍ਰੀ ਮੁਖਬਾਕ੍ਯ, ਮਹਲਾ ੫, ਪੰਨਾ 1387)*

ਭਾਈ ਗੁਰਦਾਸ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਨੂੰ ਸਮਾਜ ਅੰਦਰ ਫੈਲੇ ਹਨੇਰ-ਗਰਦੀ ਅਤੇ ਮੁਕੰਮਲ ਅੰਧਕਾਰ ਦੇ ਯੁੱਗ ਅੰਦਰ ਇਕ ਸ਼ਕਤੀਸ਼ਾਲੀ ਸੂਰਜ ਦੇ ਪ੍ਰਕਾਸ਼ ਵਾਂਗ ਚਿੱਤਰਦੇ ਹਨ। ਨਿਰਸੰਦੇਹ! ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਰਤੀ ਸਮਾਜ ਦੇ ਮਾਧਿਅਮ ਰਾਹੀਂ ਸਾਰੇ ਸੰਸਾਰ ਨੂੰ ਨਵੀਂ ਰੋਸ਼ਨੀ ਨਾਲ ਜਗਮਗਾ ਦਿੱਤਾ। ਭਾਈ ਗੁਰਦਾਸ ਜੀ ਇਸ ਰੋਸ਼ਨੀ ਨੂੰ 'ਨਿਰਮਲ ਪੰਥ' ਦਾ ਨਾਮ ਦਿੰਦੇ ਹਨ ਅਤੇ ਇਸ ਵਰਤਾਰੇ ਬਾਰੇ ਇਉਂ ਲਿਖਦੇ ਹਨ:

**ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣੁ ਹੋਆ॥**
**ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰ ਪਲੋਆ॥**
**ਸਿੰਘ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ॥**
**ਜਿਥੈ ਬਾਬਾ ਪੈਰ ਧਰਿ ਪੂਜਾ ਆਸਣੁ ਥਾਪਣਿ ਸੋਆ॥**

*(ਵਾਰ 1, ਪਉੜੀ 27)*

**ਮਾਰਿਆ ਸਿਕਾ ਜਗਤ੍ਰਿ ਵਿਚਿ ਨਾਨਕ ਨਿਰਮਲ ਪੰਥ ਚਲਾਇਆ॥**

*(ਵਾਰ 1, ਪਉੜੀ 45)*

ਭਾਈ ਗੁਰਦਾਸ ਜੀ ਹੋਰ ਕਹਿੰਦੇ ਹਨ ਕਿ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੈਲੇ ਅੰਧਕਾਰ ਨੂੰ ਮਿਟਾ ਕੇ ਸਾਰੇ ਭਰਮ-ਭੁਲੇਖੇ ਖ਼ਤਮ ਕਰ ਦਿੱਤੇ ਅਤੇ ਇੱਕੋ ਪਾਰਬ੍ਰਹਮ ਬਾਰੇ ਸਹੀ ਜਾਣਕਾਰੀ ਸੰਸਾਰ ਨੂੰ ਦਿੱਤੀ, ਉਥੇ ਚਾਰ ਵਰਣਾਂ ਵਿਚ ਵੰਡੀ ਭਾਰਤੀ ਜਨਤਾ ਨੂੰ ਇੱਕੋ ਥਾਂ ਇਕੱਤਰ ਕਰ ਕੇ, ਬਾਦਸ਼ਾਹ ਅਤੇ ਗ਼ੁਲਾਮ, ਰਾਜਾ ਅਤੇ ਪਰਜਾ ਅਤੇ ਊਚ-ਨੀਚ ਵਿਚਲਾ ਪਾੜਾ ਮਿਟਾ ਦਿੱਤਾ। ਇਹ ਉਪਦੇਸ਼ ਰੰਗਾਂ, ਨਸਲਾਂ, ਧਰਮਾਂ ਵਿਚ ਵੰਡੇ ਵਿਸ਼ਵ ਦੇ ਹਰ ਮਨੁੱਖ-ਮਾਤਰ ਲਈ ਸੀ। ਭਾਈ ਸਾਹਿਬ ਲਿਖਦੇ ਹਨ:

**ਪਾਰਬ੍ਰਹਮ ਪੂਰਨ ਬ੍ਰਹਮ ਕਲਿਜੁਗ ਅੰਦਰਿ ਇਕ ਦਿਖਾਇਆ॥**
**ਚਾਰੇ ਪੈਰ ਧਰਮ ਦੇ ਚਾਰਿ ਵਰਨ ਇਕ ਵਰਨੁ ਕਰਾਇਆ॥**
**ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗਿ ਵਰਤਾਇਆ॥**
*(ਵਾਰ 1, ਪਉੜੀ 23)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮੁੱਚੇ ਬ੍ਰਹਿਮੰਡ ਨੂੰ ਆਪਣੇ ਕਲਾਵੇ ਵਿਚ ਲਿਆ ਅਤੇ ਸਾਰੀ ਲੋਕਾਈ ਦੀ ਕਲਿਆਣਤਾ ਲਈ ਉਪਦੇਸ਼ ਕੀਤਾ। ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਵਿਸ਼ਵ ਨੂੰ ਇਕ ਮੁਕੰਮਲ ਫਲਸਫਾ ਦਿੱਤਾ, ਜਿਸ ਦਾ ਉਦੇਸ਼ ਮਨੁੱਖ ਦੀ ਸੰਪੂਰਨ ਕਾਇਆ ਕਲਪ ਕਰਨਾ ਅਤੇ ਸਮਾਜਿਕ, ਧਾਰਮਿਕ, ਰਾਜਨੀਤਿਕ ਅਤੇ ਆਰਥਿਕ ਖੇਤਰ ਵਿਚ ਸਰਬਪੱਖੀ ਮੁਕੰਮਲ ਇਨਕਲਾਬ ਲਿਆਉਣਾ ਸੀ। ਗੁਰੂ ਜੀ ਨੇ ਜਿਥੇ ਭਾਰਤੀ ਸਮਾਜ ਦੀ ਸਰਬਪੱਖੀ ਖੋਜ ਕਰ ਕੇ ਇਸ ਵਿਚ ਆਏ ਨਿਘਾਰ ਦੇ ਕਾਰਨ ਅਤੇ ਉਹਨਾਂ ਦਾ ਸਾਰਥਿਕ ਸਮਾਧਾਨ ਦੱਸਿਆ ਹੈ, ਉਥੇ ਪਾਰਬ੍ਰਹਮ-ਪਰਮੇਸ਼ਰ ਦੀ ਬੇਅੰਤਤਾ ਅਤੇ ਅਨੰਤਤਾ ਅਤੇ ਕਾਦਰ ਦੀ ਕੁਦਰਤ ਦੀ ਵਿਸ਼ਾਲਤਾ, ਬਹੁਰੰਗੀ ਅਤੇ ਬਹੁਭਾਂਤੀ ਭਿੰਨਤਾ ਅਤੇ ਸਾਰੇ ਜਗਤ ਦੀ ਹੋਂਦ-ਹਸਤੀ, ਆਰੰਭ ਅਤੇ ਵਿਕਾਸ, ਨਿਘਰੇ ਹਾਲਾਤ ਅਤੇ ਉਨ੍ਹਾਂ ਦੇ ਯੋਗ ਹੱਲ ਵੀ ਸਪੱਸ਼ਟ ਰੂਪ ਵਿਚ ਦੱਸੇ ਹਨ। ਸਮੇਂ ਦੇ ਸਾਧਨਾਂ ਨੂੰ ਧਿਆਨ ਵਿਚ ਰੱਖਦੇ ਹੋਏ ਵੇਖੀਏ ਤਾਂ ਅਸਚਰਜਤਾ ਹੁੰਦੀ ਹੈ ਕਿ ਉਨ੍ਹਾਂ ਨੇ ਬਹੁਤ ਦੂਰ-ਦੂਰ ਤਕ ਜਾ ਕੇ ਆਪਣੀ ਵਿਚਾਰਧਾਰਾ ਦਾ ਪ੍ਰਚਾਰ ਕੀਤਾ। ਉਨ੍ਹਾਂ ਦੀ ਵਿਚਾਰਧਾਰਾ ਇੰਨੀ ਸ਼ਕਤੀਸ਼ਾਲੀ ਸੀ ਕਿ ਇਹ ਤਿੰਨ ਸਦੀਆਂ ਤੋਂ ਵੀ ਵੱਧ ਸਮਾਂ ਨਿਰੰਤਰ ਵਿਕਾਸਸ਼ੀਲ ਤੇ ਸੰਘਰਸ਼ਸ਼ੀਲ ਰਹੀ ਹੈ। ਸਮੇਂ ਤੇ ਸਥਾਨ ਕਰਕੇ ਕਿਸੇ ਵੀ ਹੋਰ ਗੁਰੂ, ਪੀਰ-ਪੈਗ਼ੰਬਰ ਦਾ ਇਤਿਹਾਸ ਇੰਨਾ ਵਿਸ਼ਾਲ ਅਤੇ ਸੰਘਰਸ਼ਪੂਰਨ ਨਹੀਂ ਹੈ। ਭਾਈ ਗੁਰਦਾਸ ਜੀ ਜਦੋਂ ਗੁਰੂ ਜੀ ਵੱਲੋਂ ਅਰੰਭੇ ਸੰਘਰਸ਼ ਦੇ ਮਹਾਨ ਮਨੋਰਥ ਦਾ ਵਰਣਨ ਕਰਦੇ ਹਨ ਤਾਂ ਉਹ ਬਹੁਤ ਠੀਕ ਲਿਖਦੇ ਹਨ:

**ਬਾਬਾ ਦੇਖੈ ਧਿਆਨ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ॥**
**ਬਾਝਹੁ ਗੁਰੂ ਗੁਬਾਰ ਹੈ, ਹੈ ਹੈ ਕਰਦੀ ਸੁਣੀ ਲੁਕਾਈ॥**
**ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ॥**
**ਚੜ੍ਹਿਆ ਸੋਧਣਿ ਧਰਤਿ ਲੁਕਾਈ॥** *(ਵਾਰ 1, ਪਉੜੀ 24)*

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ 1469 ਈ. ਨੂੰ ਪਿਤਾ ਮਹਿਤਾ ਕਾਲੂ ਜੀ ਤਥਾ ਕਲਿਆਣ ਚੰਦ ਜੀ ਦੇ ਗ੍ਰਹਿ ਅਤੇ ਮਾਤਾ ਤ੍ਰਿਪਤਾ ਜੀ ਦੀ ਕੁੱਖੋਂ ਰਾਏ ਭੋਇ ਦੀ ਤਲਵੰਡੀ (ਹੁਣ ਨਨਕਾਣਾ ਸਾਹਿਬ ਪੱਛਮੀ ਪਾਕਿਸਤਾਨ) ਵਿਖੇ ਹੋਇਆ। ਗੁਰੂ ਜੀ ਨੇ ਲੀਰੋ-ਲੀਰ ਹੋਏ-ਹੋਏ ਸੰਸਾਰ ਨੂੰ ਇਕ ਕਰਤੇ ਦੀ ਰਚਨਾ ਦੱਸਦਿਆਂ ਮਨੁੱਖੀ ਬਰਾਬਰੀ ਦੀ ਨੀਂਹ ਰੱਖੀ। ਉਨ੍ਹਾਂ ਦੀ ਵਿਚਾਰਧਾਰਾ ਦੀ ਬੁਨਿਆਦ ਕਿਰਤ ਕਰਨੀ, ਵੰਡ ਛਕਣਾ ਅਤੇ ਨਾਮ ਜਪਣਾ, ਪਰਮਾਤਮਾ ਦੀ ਸਰਬ-ਵਿਆਪਕਤਾ, ਰੱਬੀ ਏਕਤਾ, ਸਹਿਹੋਂਦ ਅਤੇ ਸਦਭਾਵਨਾ, ਮਾਨਵੀ ਕਦਰਾਂ-ਕੀਮਤਾਂ ਅਤੇ ਮਨੁੱਖੀ ਬਰਾਬਰੀ, ਸੇਵਾ ਅਤੇ ਸਿਮਰਨ ਦੇ ਸੁਨਹਿਰੀ ਸਿਧਾਂਤਾਂ 'ਤੇ ਆਧਾਰਿਤ ਹੈ। ਭਾਰਤੀ

ਧਰਮ ਦਰਸ਼ਨ ਦਾ ਵਿਕਾਸ ਵੱਖ-ਵੱਖ ਵਿਚਾਰਧਾਰਾਵਾਂ ਦੇ ਰਿਸ਼ੀਆਂ, ਮੁਨੀਆਂ, ਸਾਧਕਾਂ, ਆਚਾਰੀਆਂ ਤੇ ਭਗਤੀ ਲਹਿਰਾਂ ਰਾਹੀਂ ਹੋਇਆ ਹੈ। ਅਕਾਲ-ਪੁਰਖ ਦੇ ਮਨੋਕਲਪਿਤ ਅਨੇਕ ਸਰੂਪਾਂ ਦੀ ਬਹੁ-ਪ੍ਰਕਾਰੀ ਪੂਜਾ-ਅਰਚਨਾ, ਅਨੇਕ ਪ੍ਰਕਾਰ ਦੀ ਸਾਧਨਾ, ਭੇਖਾਂ ਅਤੇ ਸਿਧਾਂਤਕ ਵਾਦ-ਵਿਵਾਦ ਨੇ ਧਰਮ ਦੀ ਗੁੱਥੀ ਇੰਨੀ ਗੁੰਝਲਦਾਰ ਕਰ ਦਿੱਤੀ ਸੀ ਕਿ ਸਾਧਾਰਨ ਮਨੁੱਖ ਲਈ ਧਰਮ ਨੂੰ ਸਮਝਣਾ ਅਸੰਭਵ ਹੋ ਗਿਆ ਸੀ। ਇਕ ਸਾਧਾਰਨ ਵਿਅਕਤੀ ਲਈ ਧਰਮ ਸਿਰਫ਼ ਕਰਮ-ਕਾਂਡ, ਵਿਖਾਵਾ ਅਤੇ ਧਾਰਮਿਕ ਚਿੰਨ੍ਹਾਂ ਤਕ ਹੀ ਸੀਮਿਤ ਨਹੀਂ ਰਹਿ ਗਿਆ ਸੀ ਸਗੋਂ ਧਰਮ ਇਕ ਗ਼ਰੀਬ, ਕਿਰਤੀ ਅਤੇ ਗ੍ਰਿਹਸਥੀ ਦੇ ਸ਼ੋਸ਼ਣ ਦਾ ਹੀ ਇਕ ਸਾਧਨ ਬਣ ਗਿਆ ਸੀ। ਸਮਾਜਿਕ ਤੌਰ 'ਤੇ ਹਿੰਦੁਸਤਾਨ ਦੇ ਲੋਕ ਜਾਤ-ਪਾਤ, ਊਚ-ਨੀਚ ਅਤੇ ਛੂਤ-ਛਾਤ ਦੇ ਭੇਦ-ਭਾਵ ਦੇ ਵਿਚਾਰਾਂ ਵਿਚ ਗ੍ਰੱਸੇ ਹੋਏ ਸਨ ਅਤੇ ਸਮਾਜ ਤਥਾ ਸੰਸਾਰ ਦੇ ਲੋਕਾਂ ਦੇ ਵੱਖ-ਵੱਖ ਧਰਮਾਂ ਕਾਰਨ ਰੱਬ ਵੀ ਵੱਖੋ-ਵੱਖਰਾ ਹੀ ਸੀ। ਹਰ ਇਕ ਦਾ ਆਪਣਾ ਰੱਬ ਵੱਡਾ ਅਤੇ ਸੱਚਾ ਪਰੰਤੂ ਦੂਜੇ ਫ਼ਿਰਕੇ ਜਾਂ ਧਰਮ ਵਾਲਿਆਂ ਦਾ ਰੱਬ ਛੋਟਾ ਅਤੇ ਕੱਚਾ ਹੀ ਸਮਝਿਆ ਜਾਂਦਾ ਸੀ। ਇਸ ਤਰ੍ਹਾਂ ਸੰਸਾਰ ਨੇ ਰੱਬੀ ਏਕਤਾ ਵੀ ਲੀਰੋ-ਲੀਰ ਕਰ ਦਿੱਤੀ। ਭਾਰਤ ਅੰਦਰ ਵੀ ਪਰਮਾਤਮਾ ਅਤੇ ਸਮਾਜ ਦੋਵੇਂ ਲੀਰੋ-ਲੀਰ ਹੋਏ ਹੋਏ ਸਨ। ਇਸ ਤੋਂ ਇਲਾਵਾ ਇਸਲਾਮੀ ਰਾਜ ਨੇ ਹਾਲਾਤ ਹੋਰ ਵੀ ਵਿਗਾੜ ਦਿੱਤੇ ਸਨ। ਸਾਰੇ ਸਮਾਜ ਵਿਚ ਪਾਖੰਡੀ ਤੇ ਦੰਭੀ ਲੋਕਾਂ ਦਾ ਬੋਲ-ਬਾਲਾ ਸੀ ਅਤੇ ਪੁਜਾਰੀਵਾਦ ਭਾਰੂ ਸੀ। "ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ॥ ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ॥"[3] ਵਾਲੀ ਅਵਸਥਾ ਬਣੀ ਹੋਈ ਸੀ। ਗੁਰੂ ਨਾਨਕ ਦੇਵ ਜੀ ਨੇ ਆਪ ਆਪਣੀ ਬਾਣੀ ਵਿਚ ਵੀ ਉਸ ਵੇਲੇ ਦੇ ਹਾਲਾਤ ਦਾ ਵਰਣਨ ਕੀਤਾ ਹੈ। ਉਨ੍ਹਾਂ ਨੇ ਦੱਸਿਆ ਹੈ ਕਿ ਕਾਜ਼ੀ, ਬ੍ਰਾਹਮਣ ਤੇ ਜੋਗੀ ਤਿੰਨੇ ਵਰਗ ਸਮਾਜ 'ਤੇ ਹਾਵੀ ਸਨ ਅਤੇ ਲੋਕਾਂ ਨੂੰ ਭਰਮ-ਜਾਲ ਵਿਚ ਫਸਾ ਕੇ ਲੁੱਟ-ਖਸੁੱਟ ਕਰ ਰਹੇ ਸਨ। ਇਸ ਦੇ ਨਾਲ ਹੀ ਹਾਕਮ ਸ਼੍ਰੇਣੀ ਤੇ ਉਨ੍ਹਾਂ ਦੇ ਅਹਿਲਕਾਰ ਅਤੇ ਅਧਿਕਾਰੀ ਵੀ ਲੋਕਹਿੱਤਾਂ ਦਾ ਖ਼ਿਆਲ ਰੱਖਣ ਦੀ ਬਜਾਏ, ਲੋਕਾਂ ਦੀ ਲੁੱਟ-ਕੁੱਟ, ਜ਼ੁਲਮ ਅਤੇ ਤਸ਼ੱਦਦ ਕਰ ਰਹੀ ਸੀ। ਗੁਰੂ ਜੀ ਨੇ ਫ਼ੁਰਮਾਇਆ ਹੈ:

**ਕਾਦੀ ਕੂੜੁ ਬੋਲਿ ਮਲੁ ਖਾਇ॥**
**ਬ੍ਰਾਹਮਣੁ ਨਾਵੈ ਜੀਆ ਘਾਇ॥**
**ਜੋਗੀ ਜੁਗਤਿ ਨ ਜਾਣੈ ਅੰਧੁ॥**
**ਤੀਨੇ ਓਜਾੜੇ ਕਾ ਬੰਧੁ॥** *(ਧਨਾਸਰੀ ਮਹਲਾ ੧, ਪੰਨਾ 662)*

**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥**
**ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥**
*(ਵਾਰ ਮਾਝ ਮਹਲਾ ੧, ਪੰਨਾ 145)*

---

3. ਦੇਵਗੰਧਾਰੀ ਮ: ੯, ਪੰਨਾ 536.

**ਰਾਜੇ ਸੀਹ ਮੁਕਦਮ ਕੁਤੇ॥**
**ਜਾਇ ਜਗਾਇਨਿ੍ ਬੈਠੇ ਸੁਤੇ॥**
**ਚਾਕਰ ਨਹਦਾ ਪਾਇਨਿ੍ ਘਾਉ॥**
**ਰਤੁ ਪਿਤੁ ਕੁਤਿਹੋ ਚਟਿ ਜਾਹੁ॥** *(ਵਾਰ ਮਲਾਰ ਮਹਲਾ ੧, ਪੰਨਾ 1288)*

ਗੁਰੂ ਨਾਨਕ ਦੇਵ ਜੀ ਨੇ ਜਿੰਨੀ ਵਿਸ਼ਾਲਤਾ, ਡੂੰਘਾਈ ਤੇ ਦਲੇਰੀ ਨਾਲ ਮਨੁੱਖਤਾ ਨੂੰ 'ਸੱਚ ਧਰਮ' ਦਾ ਗਿਆਨ ਕਰਵਾਇਆ ਹੈ, ਉਸ ਤੋਂ ਨਿਰੰਕਾਰ ਨਾਲ ਉਨ੍ਹਾਂ ਦੀ ਅਭੇਦਤਾ ਦਾ ਪ੍ਰਤੱਖ ਪ੍ਰਮਾਣ ਮਿਲਦਾ ਹੈ। ਉਹ ਮੋਹ ਮਾਇਆ ਤੋਂ ਨਿਰਲੇਪ ਨਿਰੰਕਾਰ ਦਾ ਰੂਪ ਹੋ ਕੇ ਜਗਤ ਵਿਚ ਵਿਚਰੇ। ਇਸ ਬਾਰੇ ਭਾਈ ਗੁਰਦਾਸ ਜੀ, ਕੀਰਤ ਭੱਟ ਤੇ ਭਾਈ ਨੰਦ ਲਾਲ ਜੀ ਨੇ ਇਸ ਤਰ੍ਹਾਂ ਵਰਣਨ ਕੀਤਾ ਹੈ:

**ਫਿਰਿ ਬਾਬਾ ਗਇਆ ਬਗਦਾਦ ਨੋ ਬਾਹਰ ਜਾਇ ਕੀਆ ਅਸਥਾਨਾ॥**
**ਇਕ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ॥** *(ਵਾਰ ੧, ਪਉੜੀ ੩੫)*

**ਆਪ ਨਾਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥**
**ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥**
*(ਸਵਈਏ ਮਹਲੇ ਤੀਜੇ ਕੇ ੩, ਪੰਨਾ 1395)*

**ਗੁਰੂ ਨਾਨਕ ਆਮਦੰ ਨਾਰਾਇਣ ਸਰੂਪ।**
**ਹੁਮਾਨਾ ਨਿਰੰਜਨ ਨਿਰੰਕਾਰ ਰੂਪ।** *(ਭਾਈ ਨੰਦ ਲਾਲ)*

ਉਸ ਵੇਲੇ ਦੇ ਸਮਾਜ ਅਤੇ ਧਰਮ ਵਿਚ ਦਿਖਾਵੇ ਤੇ ਫ਼ਿਰਕਾਪ੍ਰਸਤੀ ਦਾ ਜ਼ੋਰ ਸੀ। ਮਨੁੱਖ ਜਾਤੀ ਵਿੱਚੋਂ ਮਾਨਵਤਾ ਦਾ ਅੰਸ਼ ਅਲੋਪ ਹੋ ਗਿਆ ਸੀ। ਗੁਰੂ ਜੀ ਨੇ ਸਭ ਤੋਂ ਪਹਿਲਾ ਸੰਦੇਸ਼ ਇਹ ਦਿੱਤਾ ਕਿ ਸਾਰੇ ਲੋਕ ਆਪਣੇ ਆਪ ਨੂੰ ਧਰਮਾਂ, ਵਰਨਾਂ ਜਾਂ ਜਾਤਾਂ ਵਿਚ ਵੰਡ ਕੇ ਵੇਖਣ ਦੀ ਥਾਂ ਇਨਸਾਨ ਦੇ ਰੂਪ ਵਿਚ ਵੇਖਣ। ਇਸੇ ਲਈ ਹੀ ਸੁਲਤਾਨਪੁਰ ਲੋਧੀ ਵਿਚ ਉਨ੍ਹਾਂ ਨੇ ਬੁਲੰਦ ਆਵਾਜ਼ ਵਿਚ ਇਹ ਐਲਾਨ ਕੀਤਾ:

**ਨਾ ਹਮ ਹਿੰਦੂ ਨ ਮੁਸਲਮਾਨ॥** *(ਭੈਰਉ ਮ: ੫, ਪੰਨਾ 1136)*

ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੱਬ ਬਾਰੇ ਇਉਂ ਕਿਹਾ, "ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥ ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥"[4] ਇਸ ਤਰ੍ਹਾਂ ਉਨ੍ਹਾਂ ਨੇ ਪਰਮਾਤਮਾ ਦੇ ਵੱਖਰੇ-ਵੱਖਰੇ ਸਰੂਪਾਂ ਤੇ ਸੰਕਲਪ ਦੇ ਟਾਕਰੇ 'ਤੇ ਇੱਕੋ ਸਰਬ-ਵਿਆਪਕ ਸਤਿ, ਅਕਾਲ ਪੁਰਖ ਤੇ ਜੂਨੀ ਰਹਿਤ ਨਿਰਾਕਾਰ, ਨਿਰਭਉ, ਨਿਰਵੈਰ, ਕਾਲ ਰਹਿਤ, ਅਸੀਮ ਅਤੇ ਬ੍ਰਹਿਮੰਡ ਦੇ ਸਿਰਜਣਹਾਰ, 'ਸਗਲ ਭਵਨ ਕਾ ਨਾਇਕ', ਸਵੈ-ਪ੍ਰਕਾਸ਼ ਪਰਮਾਤਮਾ ਸਰਬ-ਵਿਆਪਕ ਰੱਬ ਦੀ ਹੋਂਦ ਦਾ ਗਿਆਨ ਦਿੱਤਾ। ਵੱਖ-ਵੱਖ ਪੂਜਾ ਅਸਥਾਨਾਂ ਨੂੰ ਮਹੱਤਵ ਦੇਣ ਦੀ ਥਾਂ ਸਾਰੇ ਜਗਤ ਨੂੰ ਪਰਮਾਤਮਾ ਦੀ ਕੋਠੜੀ ਕਿਹਾ ਹੈ। ਸਤਿਗੁਰੂ ਤਾਂ ਪਰਮਾਤਮਾ ਅੱਗੇ ਬੇਨਤੀ ਹੀ ਇਹ ਕਰਦੇ ਹਨ ਕਿ "ਸਾਨੂੰ ਇਹ

---

4. ਆਸਾ ਮ: ੫, ਪੰਨਾ 397.

ਸੋਝੀ ਬਖ਼ਸ਼ੋ ਕਿ ਸਭ ਦਾ ਸਿਰਜਣਹਾਰਾ ਅਤੇ ਪ੍ਰਿਤਪਾਲਕ ਇੱਕੋ ਅਕਾਲ-ਪੁਰਖ ਹੈ ਅਤੇ ਉਹ ਸਾਨੂੰ ਵਿਸਰ ਨਾ ਜਾਇ।" ਗੁਰ-ਫ਼ੁਰਮਾਨ ਹੈ:

**ਗੁਰਾ ਇਕ ਦੇਹਿ ਬੁਝਾਈ॥**
**ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥** *(ਜਪੁ ਜੀ, ਪੰਨਾ 2)*

ਪਰਮਾਤਮਾ ਦੇ ਸੰਬੰਧ ਵਿਚ ਗੁਰੂ ਜੀ ਨੇ ਅਵਤਾਰਵਾਦ, ਮੂਰਤੀ ਪੂਜਾ ਤੇ ਕਰਮ ਕਾਂਡ ਦਾ ਖੰਡਨ ਕੀਤਾ ਹੈ। ਉਨ੍ਹਾਂ ਨੇ ਸਪੱਸ਼ਟ ਕੀਤਾ ਕਿ ਉਸ ਦੀ ਪੂਜਾ ਹਿਰਦੇ ਵਿਚ ਹੀ ਹੋ ਸਕਦੀ ਹੈ, ਬਾਹਰੀ ਸਾਧਨਾਂ ਨਾਲ ਨਹੀਂ। ਮੂਲ-ਮੰਤਰ ਵਿਚ ਹੀ ਸਪੱਸ਼ਟ ਕਰਦਿਆਂ 'ਸੈਭੰ' ਲਿਖਿਆ ਹੈ ਅਤੇ "ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ"[5] ਦਾ ਨਾਅਰਾ ਦਿੱਤਾ:

**ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ॥**
*(ਰਾਮਕਲੀ ਮਹਲਾ ੧, ਪੰਨਾ 879)*

**ਤੇਰੀ ਮੂਰਤਿ ਏਕਾ ਬਹੁਤੁ ਰੂਪ॥**
**ਕਿਸੁ ਪੂਜ ਚੜਾਵਉ ਦੇਉ ਧੂਪ॥** *(ਬਸੰਤੁ ਮਹਲਾ ੧, ਪੰਨਾ 1168)*

ਸਤਿਗੁਰੂ ਜੀ ਵਿਸ਼ਵ ਨੂੰ ਉਸ ਪਾਰਬ੍ਰਹਮ ਪਰਮੇਸ਼ਰ ਬਾਰੇ ਗਿਆਨ ਕਰਾਉਂਦੇ ਹਨ ਕਿ ਵਿਸ਼ਵ ਦੀ ਕੋਈ ਵੀ ਸ਼ਕਤੀ ਉਸ ਨੂੰ ਨਾ ਤਾਂ ਸਥਾਪਿਤ ਅਤੇ ਸਥਿਰ ਕਰ ਸਕਦੀ ਹੈ ਅਤੇ ਨਾ ਹੀ ਉਸ ਨੂੰ ਬਣਾ ਸਕਦੀ ਹੈ, ਸਗੋਂ ਉਹ ਸ੍ਵੈ ਤੋਂ ਹੀ ਪ੍ਰਕਾਸ਼ਮਾਨ ਹੈ, ਹਰ ਜ਼ੱਰੇ ਵਿਚ ਸੁਭਾਇਮਾਨ ਹੈ। ਗੁਰ-ਫ਼ੁਰਮਾਨ ਹੈ:

**ਥਾਪਿਆ ਨ ਜਾਇ ਕੀਤਾ ਨ ਹੋਇ॥**
**ਆਪੇ ਆਪਿ ਨਿਰੰਜਨੁ ਸੋਇ॥** *(ਜਪੁ ਜੀ, ਪੰਨਾ 2)*

ਗੁਰੂ ਜੀ ਸਪੱਸ਼ਟ ਕਰਦੇ ਹਨ ਕਿ ਉਹ ਪਰਮਾਤਮਾ ਸਰਬ ਗੁਣ ਸੰਪੰਨ ਹੈ ਅਤੇ ਸਾਰੇ ਚੰਗੇ-ਮਾੜੇ ਜੀਵਾਂ ਨੂੰ ਗੁਣ ਬਖ਼ਸ਼ਦਾ ਹੈ ਪਰੰਤੂ ਹੋਰ ਕੋਈ ਐਸੀ ਸ਼ਕਤੀ ਨਹੀਂ ਹੈ ਜੋ ਉਸ ਅਕਾਲ-ਪੁਰਖ ਨੂੰ ਕੋਈ ਗੁਣ ਜਾਂ ਸ਼ਕਤੀ ਦੇ ਸਕੇ:

**ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥**
**ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥** *(ਜਪੁ ਜੀ, ਪੰਨਾ 2)*

ਮੂਲ-ਮੰਤਰ ਦੇ ਆਰੰਭ ਵਿਚ '੧ਓ' ਇਸੇ ਸੱਚਾਈ ਦਾ ਲਖਾਇਕ ਹੈ, ਭਾਵ ਉਹ ਪਰਮਾਤਮਾ ਸਰਬ-ਵਿਆਪੀ ਹੈ, ਸਾਰੇ ਜੀਵਾਂ ਵਿਚ ਉਸੇ ਦੀ ਹੀ ਜੋਤਿ ਹੈ ਅਤੇ ਇਕ-ਰਸ ਵਿਆਪਕ ਹੈ ਜਿਸ ਕਰਕੇ ਸਭ ਵਿਚ ਚੇਤਨਾ ਅਤੇ ਸੁਰਤ ਦਾ ਚਾਨਣ ਹੋ ਰਿਹਾ ਹੈ। ਇਹ ਬ੍ਰਹਿਮੰਡ ਪਰਮਾਤਮਾ ਦਾ ਸਾਕਾਰ ਰੂਪ ਹੈ ਅਤੇ ਇਸ ਅੰਦਰ ਪਰਵਰਤਿਤ ਜੋਤਿ ਅਕਾਲ-ਪੁਰਖ ਦਾ ਨਿਰਾਕਾਰ ਰੂਪ ਹੈ:

**ਸਭ ਮਹਿ ਜੋਤਿ ਜੋਤਿ ਹੈ ਸੋਇ॥**
**ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥** *(ਧਨਾਸਰੀ ਮਹਲਾ ੧, ਪੰਨਾ 663)*

---

5. ਵਾਰ ਆਸਾ ਮ: ੧, ਪੰਨਾ 473.

**ਊਰਮ ਧੂਰਮ ਜੋਤਿ ਉਜਾਲਾ॥**
**ਤੀਨਿ ਭਵਣ ਮਹਿ ਗੁਰ ਗੋਪਾਲਾ॥** *(ਰਾਮਕਲੀ ਮਹਲਾ ੧, ਪੰਨਾ 930)*

**ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥**
**ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ॥**
*(ਸਲੋਕ ਮਹਲਾ ੯, ਪੰਨਾ 1427)*

**ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਘਟਿ ਘਟਿ ਜੋਤਿ ਤੁਮ੍ਾਰੀ॥**
*(ਬਿਲਾਵਲੁ ਮਹਲਾ ੧, ਪੰਨਾ 795)*

**ਜਲਿ ਥਲਿ ਮਹੀਅਲਿ ਗੁਪਤੋ ਵਰਤੈ ਗੁਰ ਸਬਦੀ ਦੇਖਿ ਨਿਹਾਰੀ ਜੀਉ॥**
*(ਸੋਰਠਿ ਮਹਲਾ ੧, ਪੰਨਾ 597)*

ਉਸ ਸਮੇਂ ਪੁਜਾਰੀਵਾਦ ਵੱਲੋਂ ਗੁੰਮਰਾਹਕੁੰਨ ਪ੍ਰਚਾਰ ਕੀਤਾ ਜਾਂਦਾ ਸੀ ਕਿ ਧਰਤੀ ਬਲਦ ਦੇ ਸਿੰਗ ਦੇ ਉੱਤੇ ਖੜੀ ਹੈ ਅਤੇ ਜਦੋਂ ਬਲਦ ਇਕ ਸਿੰਗ ਬਦਲ ਕੇ ਧਰਤੀ ਦਾ ਭਾਰ ਦੂਜੇ ਸਿੰਗ ਉੱਤੇ ਚੁੱਕਦਾ ਹੈ ਤਾਂ ਧਰਤੀ ਹਿਲ ਜਾਂਦੀ ਹੈ ਅਰਥਾਤ ਭੂਚਾਲ ਆ ਜਾਂਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਵਹਿਮ ਰੂਪੀ ਕੂੜ-ਪ੍ਰਚਾਰ ਦਾ ਪਰਦਾ ਫਾਸ਼ ਕੀਤਾ ਅਤੇ ਕਿਹਾ ਕਿ ਸੱਚ-ਧਰਮ ਹੀ ਬਲਦ ਹੈ ਜੋ ਦਇਆ ਤੋਂ ਉਪਜਦਾ ਹੈ ਅਤੇ ਸੰਤੋਖ ਇਸ ਦਾ ਸੂਤਰ ਪਾਤ ਹੈ, ਜਿਸ ਉੱਤੇ ਸਾਰਾ ਵਿਸ਼ਵ ਟਿਕਿਆ ਹੋਇਆ ਹੈ। ਬੜੇ ਤਰਕ ਨਾਲ ਗੁਰੂ ਜੀ ਸਵਾਲ ਕਰਦੇ ਹਨ ਕਿ ਧਰਤੀ ਦੇ ਹੇਠ ਹੋਰ ਧਰਤੀ ਹੈ ਅਤੇ ਉਸ ਦੇ ਹੇਠਾਂ ਹੋਰ ਧਰਤੀ ਹੈ, ਫਿਰ ਉਨ੍ਹਾਂ ਅਨੇਕਾਂ ਧਰਤੀਆਂ ਦੇ ਭਾਰ ਨੂੰ ਚੁੱਕਣ ਲਈ ਕਿਹੜਾ ਬਲਦ ਜਾਂ ਸ਼ਕਤੀ ਹੈ। ਗੁਰੂ ਜੀ ਫ਼ੁਰਮਾਉਂਦੇ ਹਨ ਕਿ ਇਹ ਸਭ ਕੁਝ ਅਕਾਲ-ਪੁਰਖ ਦੇ ਓਟ ਆਸਰੇ ਅਤੇ ਉਸ ਦੇ ਬੱਝਵੇਂ ਨਿਯਮ 'ਧਰਮ' ਉੱਤੇ ਟਿਕਿਆ ਹੋਇਆ ਹੈ ਅਤੇ ਇਸ ਨਿਯਮ ਦਾ ਮਹੱਤਵਪੂਰਨ ਪਹਿਲੂ ਹੈ 'ਸੰਤੋਖ' ਭਾਵ ਬ੍ਰਹਿਮੰਡ ਵਿਚ ਵਿਚਰ ਰਹੇ ਵੱਖ-ਵੱਖ ਆਕਾਰੀ ਅਨੇਕਾਂ ਸੂਰਜ, ਚੰਦ, ਤਾਰੇ, ਗ੍ਰਹਿ, ਧਰਤੀ, ਆਕਾਸ਼, ਪਾਤਾਲ ਆਦਿ ਸਭ ਇਸ ਬੱਝਵੇਂ ਇਲਾਹੀ ਨਿਯਮ ਭੈਅ, ਕੰਟਰੋਲ ਤਥਾ ਹੁਕਮ ਅੰਦਰ ਹੀ ਕਾਰਜਸ਼ੀਲ ਅਤੇ ਗਤੀਸ਼ੀਲ ਹਨ। ਇਸ ਕਰਕੇ ਹੀ ਇਨ੍ਹਾਂ ਵਿਚ ਕਦੀ ਟਕਰਾਅ ਨਹੀਂ ਹੁੰਦਾ। ਇਹ ਉਸ ਸਰਬ-ਸ਼ਕਤੀਮਾਨ ਪਰਮਾਤਮਾ ਦੀ ਕਲਾ-ਮਈ ਅਦਭੁਤ ਖੇਡ ਹੀ ਹੈ। ਵਿਸ਼ਵ ਦੇ ਵਿਗਿਆਨੀ ਅਜੇ ਤਕ ਇਸ ਭੇਦ ਨੂੰ ਸਮਝਣ ਲਈ ਖੋਜ ਰਹੇ ਹਨ। ਇਸ ਲਈ ਗੁਰੂ ਜੀ ਸਮਝਾਉਂਦੇ ਹਨ:

**ਧੌਲੁ ਧਰਮੁ ਦਇਆ ਕਾ ਪੂਤੁ॥**
**ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥**
**ਜੇ ਕੋ ਬੁਝੈ ਹੋਵੈ ਸਚਿਆਰੁ॥**
**ਧਵਲੈ ਉਪਰਿ ਕੇਤਾ ਭਾਰੁ॥**
**ਧਰਤੀ ਹੋਰੁ ਪਰੈ ਹੋਰੁ ਹੋਰੁ॥**
**ਤਿਸ ਤੇ ਭਾਰੁ ਤਲੈ ਕਵਣੁ ਜੋਰੁ॥** *(ਜਪੁ ਜੀ, ਪੰਨਾ 3)*

**ਭੈ ਵਿਚਿ ਪਵਣੁ ਵਹੈ ਸਦਵਾਉ ॥**
**ਭੈ ਵਿਚਿ ਚਲਹਿ ਲਖ ਦਰੀਆਉ ॥**
**ਭੈ ਵਿਚਿ ਅਗਨਿ ਕਢੈ ਵੇਗਾਰਿ ॥**
**ਭੈ ਵਿਚਿ ਧਰਤੀ ਦਬੀ ਭਾਰਿ ॥**
**ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥**
**ਭੈ ਵਿਚਿ ਰਾਜਾ ਧਰਮ ਦੁਆਰੁ ॥**
**ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥**
**ਕੋਹ ਕਰੋੜੀ ਚਲਤ ਨ ਅੰਤੁ ॥** *(ਵਾਰ ਆਸਾ ਮ: ੧, ਪੰਨਾ 464)*

**ਚਿਤੈ ਅੰਦਰਿ ਸਭੁ ਕੋ ਵੇਖਿ ਨਦਰੀ ਹੇਠਿ ਚਲਾਇਦਾ ॥**
**ਆਪੇ ਦੇ ਵਡਿਆਈਆ ਆਪੇ ਹੀ ਕਰਮ ਕਰਾਇਦਾ ॥**
*(ਵਾਰ ਆਸਾ ਮ: ੧, 472)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ ਹੈ ਕਿ ਅਕਾਲ-ਪੁਰਖ ਦੇ ਇਕ ਹੁਕਮ ਅਨੁਸਾਰ ਜ਼ਿੰਦਗੀ ਦੇ ਲੱਖਾਂ ਦਰਿਆਉ ਭਾਵ ਲੱਖਾਂ ਕਿਸਮ ਦੀ ਪ੍ਰਕ੍ਰਿਤੀ ਅਤੇ ਮਨੁੱਖਤਾ ਹੋਂਦ ਵਿਚ ਆਈ, "ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥"[6] ਅਤੇ ਇਸ 'ਸੰਸਾਰ ਸਮੁੰਦਰ' ਵਿਚ ਰੰਗ-ਬਰੰਗੀ ਅਤੇ ਚੰਗੇ-ਮਾੜੇ, ਸਿਆਣੇ ਅਤੇ ਮੂਰਖ, ਦਾਨੀ-ਪਰਉਪਕਾਰੀ ਅਤੇ ਲੁਟੇਰੇ ਕਿਸਮ ਭਾਵ ਅਨੇਕ ਭਾਂਤੀ ਸ੍ਰਿਸ਼ਟੀ ਬਾਰੇ ਵੀ ਵਿਸਥਾਰ ਨਾਲ ਇਸ ਤਰ੍ਹਾਂ ਬਿਆਨ ਕੀਤਾ ਹੈ :

**ਅਸੰਖ ਮੂਰਖ ਅੰਧ ਘੋਰ ॥**
**ਅਸੰਖ ਚੋਰ ਹਰਾਮਖੋਰ ॥**
**ਅਸੰਖ ਅਮਰ ਕਰਿ ਜਾਹਿ ਜੋਰ ॥**
**ਅਸੰਖ ਗਲਵਢ ਹਤਿਆ ਕਮਾਹਿ ॥**
**ਅਸੰਖ ਪਾਪੀ ਪਾਪੁ ਕਰਿ ਜਾਹਿ ॥**
**ਅਸੰਖ ਕੂੜਿਆਰ ਕੂੜੇ ਫਿਰਾਹਿ ॥**
**ਅਸੰਖ ਮਲੇਛ ਮਲੁ ਭਖਿ ਖਾਹਿ ॥**
**ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥** *(ਜਪੁ ਜੀ, ਪੰਨਾ 4)*

ਅਜੋਕੇ ਤਾਰਾ ਵਿਗਿਆਨੀ ਕਈ ਚੰਦ, ਸੂਰਜ ਵੱਖ-ਵੱਖ ਤਾਰਿਆਂ ਦੀ ਹੋਂਦ ਬਾਰੇ ਖੋਜ ਕਰ ਕੇ ਦੱਸ ਰਹੇ ਹਨ, ਜਦੋਂ ਕਿ ਸ੍ਰੀ ਗੁਰੂ ਨਾਨਕ ਦੇਵ ਪਾਤਸ਼ਾਹ ਜੀ ਨੇ ਪੰਜ ਸੌ ਸਾਲ ਤੋਂ ਵੀ ਪਹਿਲਾਂ ਇਸ ਬਾਰੇ ਸਾਰੇ ਸੰਸਾਰ ਨੂੰ ਇਉਂ ਗਿਆਨ ਦਿੱਤਾ ਹੈ :

**ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥**
**ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥**
**ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥**

---
6. ਜਪੁ ਜੀ, ਪੰਨਾ 3.

**ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥**
**ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ॥** *(ਜਪੁ ਜੀ, ਪੰਨਾ 7)*

ਜਿਸ ਕੁਦਰਤ ਦੇ ਰਹੱਸ ਅਤੇ ਕ੍ਰਿਸ਼ਮੇ ਨੂੰ ਵਿਗਿਆਨ ਹੁਣ ਸਪੱਸ਼ਟ ਕਰਨ ਦਾ ਯਤਨ ਕਰ ਰਿਹਾ ਹੈ, ਉਸ ਬਾਰੇ ਕਾਫ਼ੀ ਸਮਾਂ ਪਹਿਲਾਂ ਹੀ ਗੁਰਮਤਿ ਨੇ ਸਪੱਸ਼ਟ ਕੀਤਾ ਹੈ ਕਿ ਜਿਸ ਤਰ੍ਹਾਂ ਸੂਰਜ ਦੀ ਰੋਸ਼ਨੀ ਨਾਲ ਅੰਧੇਰਾ ਚੰਦਰਮਾ ਜਗਮਗਾ ਜਾਂਦਾ ਹੈ, ਕਿਉਂਕਿ ਸੂਰਜ ਤੋਂ ਬਿਨਾਂ ਚੰਦ ਜਾਂ ਕਿਸੇ ਹੋਰ ਤਾਰੇ ਦੀ ਰੋਸ਼ਨੀ ਆਪਣੀ ਨਹੀਂ ਹੈ। ਇਹਨਾਂ ਸਾਰਿਆਂ ਦੀ ਰੋਸ਼ਨੀ ਦਾ ਸਰੋਤ ਕੇਵਲ ਤੇ ਕੇਵਲ ਸੂਰਜ ਹੀ ਹੈ ਅਤੇ ਇਸੇ ਤਰ੍ਹਾਂ ਮਨੁੱਖ ਦੇ ਮਨ ਦੇ ਅੰਧੇਰੇ ਚੰਦਰਮਾ ਨੂੰ ਗਿਆਨ ਰੂਪੀ ਸੂਰਜ ਦੀ ਰੋਸ਼ਨੀ ਜਗਮਗਾ ਦਿੰਦੀ ਹੈ ਅਤੇ ਮਨੁੱਖ "ਗਿਆਨ ਖੰਡ ਮਹਿ ਗਿਆਨੁ ਪਰਚੰਡੁ॥ ਤਿਥੈ ਨਾਦ ਬਿਨੋਦ ਕੋਡ ਅਨੰਦੁ॥"[7] ਦੀ ਸਥਿਤੀ ਨੂੰ ਪ੍ਰਾਪਤ ਕਰ ਕੇ ਪਰਮ ਜੋਤਿ ਨਾਲ ਇਕ ਰੂਪ ਹੋ ਜਾਂਦਾ ਹੈ। ਗੁਰਵਾਕ ਹੈ:

**ਸਸੀਅਰ ਕੈ ਘਰਿ ਸੂਰੁ ਸਮਾਵੈ॥**
**ਜੋਗ ਜੁਗਤਿ ਕੀ ਕੀਮਤਿ ਪਾਵੈ॥**
**ਚਉਦਸਿ ਭਵਨ ਪਾਤਾਲ ਸਮਾਏ॥**
**ਖੰਡ ਬ੍ਰਹਮੰਡ ਰਹਿਆ ਲਿਵ ਲਾਏ॥** *(ਬਿਲਾਵਲੁ ਮਹਲਾ ੧, ਪੰਨਾ 840)*

ਗੁਰੂ ਜੀ ਕਿਸੇ ਵੀ ਹੋਰ ਸ਼ਕਤੀ ਦੀ ਥਾਂ ਸਲਾਹੁਣਯੋਗ ਅਕਾਲ-ਪੁਰਖ ਦੀ ਸਿਫ਼ਤਿ-ਸਾਲਾਹ ਕਰਨ ਬਾਰੇ ਮਨੁੱਖਤਾ ਨੂੰ 'ਸਾਲਾਹੀ ਸਾਲਾਹਿ' ਦ੍ਰਿੜ੍ਹ ਕਰਵਾਉਂਦਿਆਂ ਸਮਝਾਉਂਦੇ ਹਨ ਕਿ ਜਿਸ ਤਰ੍ਹਾਂ ਦੂਰੋਂ-ਨੇੜਿਓਂ ਆ ਕੇ ਨਦੀਆਂ-ਨਾਲੇ, ਦਰਿਆਉ ਆਦਿ ਸਮੁੰਦਰ ਵਿਚ ਸਮਾਅ ਜਾਂਦੇ ਹਨ ਪਰੰਤੂ ਉਸਦੀ ਡੂੰਘਾਈ-ਸਤਹ ਦਾ ਅਨੁਮਾਨ ਥਹੁ-ਪਤਾ ਨਹੀਂ ਲਗਾ ਸਕਦੇ। ਇਸੇ ਤਰ੍ਹਾਂ ਪ੍ਰਭੂ-ਪ੍ਰਾਪਤੀ ਕਰਨ ਵਾਲੀਆਂ ਰੂਹਾਂ ਪਰਮ-ਤੱਤ ਵਿਚ ਸਮਾਅ ਤਾਂ ਜਾਂਦੀਆਂ ਹਨ ਪਰੰਤੂ ਉਸਦੀ ਸਤਹ, ਸਰੂਪ ਜਾਂ ਸ਼ਕਤੀ ਬਾਰੇ ਸੰਸਾਰ ਨੂੰ ਕੁਝ ਵੀ ਗਿਆਨ ਦੇਣੋਂ ਅਸਮਰੱਥ ਹੁੰਦੀਆਂ ਹਨ। ਗੁਰੂ ਜੀ ਨੇ ਫ਼ੁਰਮਾਇਆ ਹੈ:

**ਏਵਡੁ ਊਚਾ ਹੋਵੈ ਕੋਇ॥**
**ਤਿਸੁ ਊਚੇ ਕਉ ਜਾਣੈ ਸੋਇ॥** *(ਜਪੁ ਜੀ, ਪੰਨਾ 5)*

**ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥**
**ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥** *(ਜਪੁ ਜੀ, ਪੰਨਾ 5)*

"ਕੋਊ ਹਰਿ ਸਮਾਨਿ ਨਹੀ ਰਾਜਾ॥ ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥"[8] ਭਾਵ ਝੂਠੇ ਦੁਨੀਆਵੀ ਰਾਜਿਆਂ/ਮਹਾਰਾਜਿਆਂ/ਰਾਜ-ਨੇਤਾਵਾਂ ਦੀ ਸਿਫ਼ਤਿ-ਸਾਲਾਹ ਕਰਨ ਨੂੰ ਅਪ੍ਰਵਾਨ ਕਰਦਿਆਂ ਪ੍ਰਾਣੀ-ਮਾਤਰ ਨੂੰ ਇੱਕੋ

7. ਜਪੁ ਜੀ, ਪੰਨਾ 7.
8. ਬਿਲਾਵਲੁ ਕਬੀਰ ਜੀ, ਪੰਨਾ 856.

ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਲਈ ਉਪਦੇਸ਼ਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਜਿਸ ਪ੍ਰਾਣੀ ਨੂੰ ਅਕਾਲ-ਪੁਰਖ ਵੱਲੋਂ ਉਸ ਦੀ ਸਿਫ਼ਤਿ-ਸਾਲਾਹ, ਜਸ ਗਾਇਨ ਕਰਨ ਦਾ ਸੁਭਾਗ ਬਖ਼ਸ਼ਿਆ ਗਿਆ, ਉਹ ਤਾਂ ਪਾਤਸ਼ਾਹਾਂ ਦਾ ਵੀ ਪਾਤਸ਼ਾਹ ਬਣ ਜਾਂਦਾ ਹੈ:

**ਜਿਸ ਨੋ ਬਖਸੇ ਸਿਫਤਿ ਸਾਲਾਹ ॥**
**ਨਾਨਕ ਪਾਤਿਸਾਹੀ ਪਾਤਿਸਾਹੁ ॥** *(ਜਪੁ ਜੀ, ਪੰਨਾ 5)*

ਸਤਿਗੁਰੂ ਜੀ ਅਸੰਖਾਂ, ਨਾਵਾਂ, ਥਾਵਾਂ, ਆਕਾਸ਼ਾਂ, ਪਤਾਲਾਂ, ਲੋਆਂ ਅਤੇ ਉਹਨਾਂ ਦੀ ਹੋਂਦ-ਹਸਤੀ ਬਾਰੇ ਵੀ ਵਿਸਥਾਰ ਨਾਲ ਸਮਝਾਉਂਦੇ ਹਨ। ਸ਼ਾਇਦ ਹੀ ਬ੍ਰਹਿਮੰਡ ਦੀ ਵਿਸ਼ਾਲਤਾ ਬਾਰੇ ਇੰਨੀ ਬਰੀਕੀ ਨਾਲ ਹੋਰ ਕਿਸੇ ਧਾਰਮਿਕ ਗ੍ਰੰਥ ਵਿਚ ਗਿਆਨ ਮਿਲਦਾ ਹੋਵੇ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

**ਅਸੰਖ ਨਾਵ ਅਸੰਖ ਥਾਵ ॥**
**ਅਗੰਮ ਅਗੰਮ ਅਸੰਖ ਲੋਅ ॥** *(ਜਪੁ ਜੀ, ਪੰਨਾ 4)*

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥** *(ਜਪੁ ਜੀ, ਪੰਨਾ 5)*

ਸ੍ਰਿਸ਼ਟੀ ਦੀ ਰਚਨਾ ਤੋਂ ਪਹਿਲਾਂ ਪਰਮਾਤਮਾ ਦੀ ਸਦੀਵ-ਕਾਲੀ ਹੋਂਦ-ਹਸਤੀ ਬਾਰੇ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਸੰਸਾਰ ਨੂੰ ਸਮਝਾਉਂਦੇ ਹਨ ਕਿ ਜਦੋਂ ਇਸ ਪ੍ਰਕ੍ਰਿਤੀ ਅਤੇ ਸ੍ਰਿਸ਼ਟੀ ਦੀ ਸਾਜਨਾ ਨਹੀਂ ਕੀਤੀ ਗਈ ਸੀ, ਭਾਵ ਕੋਈ ਧਰਤੀ, ਆਕਾਸ਼, ਪਤਾਲ, ਪਹਾੜ, ਸਮੁੰਦਰ, ਪ੍ਰਕ੍ਰਿਤੀ, ਸੂਰਜ, ਚੰਦ, ਤਾਰੇ ਆਦਿ ਕੁਝ ਵੀ ਹੋਂਦ ਵਿਚ ਨਹੀਂ ਸੀ, ਓਦੋਂ ਵੀ ਉਹ ਅਕਾਲ-ਪੁਰਖ "ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥"[9] ਸੁੰਨ ਅਵਸਥਾ ਵਿਚ ਮੌਜੂਦ ਅਤੇ ਸਥਿਰ ਸੀ। ਗੁਰੂ ਜੀ ਫ਼ੁਰਮਾਉਂਦੇ ਹਨ:

**ਅਰਬਦ ਨਰਬਦ ਧੁੰਧੂਕਾਰਾ ॥**
**ਧਰਣਿ ਨ ਗਗਨਾ ਹੁਕਮੁ ਅਪਾਰਾ ॥**
**ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ ॥**
**ਖਾਣੀ ਨ ਬਾਣੀ ਪਉਣ ਨ ਪਾਣੀ ॥**
**ਓਪਤਿ ਖਪਤਿ ਨ ਆਵਣ ਜਾਣੀ ॥**
**ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ ॥**
*(ਮਾਰੂ ਮਹਲਾ ੧, ਪੰਨਾ 1035)*

ਬ੍ਰਹਿਮੰਡੀ ਰਚਨਾ ਬਾਰੇ ਪਦਾਰਥਵਾਦੀਆਂ ਅਤੇ ਵਿਗਿਆਨੀਆਂ, ਜਿਨ੍ਹਾਂ ਦਾ ਮੱਤ ਹੈ ਕਿ "ਮਾਦਾ ਇਤਨਾ ਵਿਕਸਿਤ ਹੋ ਗਿਆ ਹੈ ਕਿ ਇਸ ਵਿਚ ਜ਼ਿੰਦਗੀ ਪੈਦਾ ਹੋ ਗਈ" ਤੋਂ ਬਿਲਕੁਲ ਬਿਪਰੀਤ ਵਿਚਾਰ ਪ੍ਰਗਟ ਕਰਦਿਆਂ ਸ੍ਰੀ ਗੁਰੂ ਨਾਨਕ ਦੇਵ

---

9. ਜਪੁ ਜੀ, ਪੰਨਾ 1.

ਜੀ ਨੇ ਫ਼ੁਰਮਾਇਆ ਕਿ ਸੰਸਾਰ ਰਚਨਾ ਤਥਾ ਜ਼ਿੰਦਗੀ ਕਦੋਂ ਸ਼ੁਰੂ ਹੋਈ ਅਤੇ ਇਸ ਦੀ ਵਿਸ਼ਾਲਤਾ ਅਤੇ ਸ਼ਕਤੀ ਬਾਰੇ 'ਰਚਨਹਾਰੇ' ਤੋਂ ਬਿਨਾਂ ਹੋਰ ਕੋਈ ਨਹੀਂ ਦੱਸ ਸਕਦਾ। ਗੁਰੂ ਜੀ ਦਾ ਵਿਚਾਰ ਇਉਂ ਹੈ:

**ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥**
**ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥** *(ਜਪੁ ਜੀ, ਪੰਨਾ 4)*

**ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ॥**
**ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ॥**
**ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ॥**
**ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ॥** *(ਵਾਰ ਆਸਾ ਮਹਲਾ ੧, ਪੰਨਾ 467)*

ਸਤਿਗੁਰੂ ਜੀ ਇਹ ਵੀ ਸਪੱਸ਼ਟ ਕਰਦੇ ਹਨ ਕਿ ਇਹ ਬ੍ਰਹਿਮੰਡੀ ਪਸਾਰਾ ਪਤਾ ਨਹੀਂ ਕਿਤਨੀ ਵਾਰ ਹੋਂਦ ਵਿਚ ਆਇਆ ਅਤੇ ਕਿਤਨੀ ਵਾਰ ਇਸ ਦਾ ਵਿਨਾਸ਼ ਹੋਇਆ। ਗੁਰੂ ਜੀ ਇਸ ਨੂੰ ਪਰਮਾਤਮਾ ਦੀ 'ਅਗੰਮੀ ਖੇਡ' ਕਹਿੰਦੇ ਹਨ ਅਤੇ ਗੁਰੂ ਜੀ ਇਹ ਵੀ ਸਪੱਸ਼ਟ ਕਰਦੇ ਹਨ ਕਿ ਇਹ ਅਗੰਮੀ ਅਤੇ ਅਦੁੱਤੀ ਖੇਡ ਅਕਾਲ-ਪੁਰਖ ਆਪਣੀ ਇੱਛਾ ਸ਼ਕਤੀ ਅਨੁਸਾਰ ਹੀ ਖੇਡਦੇ ਹਨ। ਇਸ ਵਿਚ ਹੋਰ ਕਿਸੇ ਵੀ ਸ਼ਕਤੀ ਦਾ ਸਲਾਹ-ਮਸ਼ਵਰਾ ਨਹੀਂ ਹੈ। ਗੁਰ-ਫ਼ੁਰਮਾਨ ਹੈ:

**ਭੰਨਿ ਭੰਨਿ ਘੜੀਐ ਘੜਿ ਘੜਿ ਭਜੈ ਢਾਹਿ ਉਸਾਰੈ ਉਸਰੇ ਢਾਹੈ॥**
**ਸਰ ਭਰਿ ਸੋਖੈ ਭੀ ਭਰਿ ਪੋਖੈ ਸਮਰਥ ਵੇਪਰਵਾਹੈ॥**
*(ਰਾਮਕਲੀ ਮਹਲਾ ੧, ਪੰਨਾ 935)*

**ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ॥**
**ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ॥**
*(ਸਿਰੀਰਾਗੁ ਮਹਲਾ ੧, ਪੰਨਾ 53)*

**ਤੁਧੁ ਆਪੇ ਧਰਤੀ ਸਾਜੀਐ ਚੰਦੁ ਸੂਰਜੁ ਦੁਇ ਦੀਵੇ॥**
**ਦਸ ਚਾਰਿ ਹਟ ਤੁਧੁ ਸਾਜਿਆ ਵਾਪਾਰੁ ਕਰੀਵੇ॥**
*(ਵਾਰ ਸਿਰੀਰਾਗ, ਮਹਲਾ ੨, ਪੰਨਾ 83)*

ਅਜੋਕੇ ਵਿਗਿਆਨੀ ਹੁਣ ਮੰਨਦੇ ਹਨ ਕਿ ਬ੍ਰਹਿਮੰਡੀ ਪਸਾਰੇ ਦਾ ਮਾਦਾ (Matter) ਨਾ ਘਟਦਾ ਹੈ ਅਤੇ ਨਾ ਹੀ ਵਧਦਾ ਹੈ ਪਰੰਤੂ ਸ਼ਕਲ ਹੀ ਬਦਲਦਾ ਹੈ। ਗੁਰੂ ਜੀ ਨੇ ਪੰਜ ਸੌ ਸਾਲਾਂ ਤੋਂ ਵੀ ਪਹਿਲਾਂ ਇਉਂ ਫ਼ੁਰਮਾਇਆ ਸੀ ਕਿ ਇਹ ਬ੍ਰਹਮ ਪਸਾਰਾ ਅਕਾਲ-ਪੁਰਖ ਦੀ ਸਿਰਜਣਾ ਹੈ, ਇਹ "ਸਚੇ ਕੀ ਸਾਚੀ ਕਾਰ" ਹੈ। ਅਕਾਲ-ਪੁਰਖ ਵੱਲੋਂ ਹੀ ਇਸ ਦਾ ਸਮਾਂ ਨੀਯਤ ਹੈ। ਹਾਂ! ਜਿਤਨਾ ਚਿਰ ਇਹ ਬਹੁਰੰਗੀ ਅਤੇ ਬਹੁਭਾਂਤੀ ਬ੍ਰਹਿਮੰਡ ਹੋਂਦ ਵਿਚ ਹੈ, ਉਹ ਉਸ ਸਮੇਂ ਦਾ ਸੱਚ ਹੈ। ਗੁਰਵਾਕ ਹੈ:

**ਸਚੇ ਤੇਰੇ ਖੰਡ ਸਚੇ ਬ੍ਰਹਮੰਡ॥**
**ਸਚੇ ਤੇਰੇ ਲੋਅ ਸਚੇ ਆਕਾਰ॥** *(ਵਾਰ ਆਸਾ ਮ: ੧, ਪੰਨਾ 463)*

**ਆਸਣੁ ਲੋਇ ਲੋਇ ਭੰਡਾਰ॥**
**ਜੋ ਕਿਛੁ ਪਾਇਆ ਸੁ ਏਕਾ ਵਾਰ॥**
**ਕਰਿ ਕਰਿ ਵੇਖੈ ਸਿਰਜਣਹਾਰੁ॥**
**ਨਾਨਕ ਸਚੇ ਕੀ ਸਾਚੀ ਕਾਰ॥** *(ਜਪੁ ਜੀ, ਪੰਨਾ 7)*

ਸਗੋਂ ਗੁਰੂ ਜੀ ਨੇ ਸੰਸਾਰ ਨੂੰ ਇਹ ਰਹੱਸ ਅਤੇ ਭੇਦ ਵੀ ਸਪੱਸ਼ਟ ਕੀਤਾ ਕਿ ਸ੍ਵੈ-ਪ੍ਰਕਾਸ਼ ਪ੍ਰਭੂ ਨੇ ਆਪਣੀ ਰਚਨਾ ਆਪ ਕਰ ਕੇ ਆਪਣਾ ਨਾਉਂ ਵੀ ਆਪ ਹੀ ਰੱਖਿਆ, ਉਪਰੰਤ ਕੁਦਰਤ ਦੀ ਸਿਰਜਣਾ ਕਰ ਕੇ ਉਸ ਨੂੰ ਆਪ ਵੇਖ ਕੇ ਅਨੰਦਤ ਹੋ ਰਿਹਾ ਹੈ। ਗੁਰੂ ਨਾਨਕ ਜੀ ਫ਼ੁਰਮਾਉਂਦੇ ਹਨ:

**ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥**
*(ਵਾਰ ਆਸਾ ਮਹਲਾ ੧, ਪੰਨਾ 463)*

**ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ॥**
**ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ॥**
*(ਵਾਰ ਆਸਾ ਮਹਲਾ ੧, ਪੰਨਾ 464)*

ਸ੍ਰੀ ਗੁਰੂ ਨਾਨਕ ਦੇਵ ਜੀ ਪਰਮਾਤਮਾ ਦੇ ਸਰਬ-ਵਿਆਪੀ ਹੋਣ ਦੇ ਰਹੱਸ ਨੂੰ ਪ੍ਰਗਟ ਕਰਦਿਆਂ ਪਰਮਾਤਮਾ ਦੀ ਵਡਿਆਈ ਕਰਦੇ ਹਨ: "ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ"[10] ਅਤੇ ਇਸ ਅਬਿਨਾਸ਼ੀ, ਸਰਬ-ਕਾਲੀ ਅਤੇ ਸਰਬ-ਵਿਆਪੀ ਹੋਂਦ ਨੂੰ ਆਪਣੇ ਮਨ ਵਿਚ ਚਿਤਵਦਿਆਂ ਪੁਕਾਰ ਉਠਦੇ ਹਨ: "ਏਕ ਤੂਈ ਏਕ ਤੂਈ"।

ਸਤਿਗੁਰੂ ਜੀ ਰੱਬੀ ਏਕਤਾ ਦੇ ਸਿਧਾਂਤ ਅਤੇ ਸੰਸਾਰ-ਸਮਾਜ ਦੀ ਅਨੇਕਤਾ ਅੰਦਰ ਪਰਵਰਤਿਤ ਅਕਾਲ-ਜੋਤਿ ਅਤੇ ਉਸ ਦੇ ਸਰਬ-ਵਿਆਪੀ ਨਿਯਮ ਬਾਰੇ ਸਮਝਾਉਣ ਲਈ ਸਮਾਂ ਵੰਡ ਦੀ ਮਿਸਾਲ ਦਿੰਦੇ ਹਨ ਕਿ ਭਾਵੇਂ ਇਕ ਅੱਖ ਦੇ ਫੋਰ ਤੋਂ ਲੈ ਕੇ ਘੜੀਆਂ, ਪਹਿਰ, ਦਿਨ, ਮਹੀਨੇ, ਸਾਲ, ਵੱਖ-ਵੱਖ ਰੁੱਤਾਂ, ਥਿਤਾਂ ਅਤੇ ਵਾਰ ਹਨ ਅਤੇ ਉਹਨਾਂ ਦਾ ਰੰਗ-ਰੂਪ ਅਤੇ ਵੇਸ ਵੱਖ-ਵੱਖ ਹੈ, ਪਰੰਤੂ ਸੂਰਜ ਇੱਕੋ ਹੀ ਹੈ। ਇਸੇ ਤਰ੍ਹਾਂ ਬਹੁਰੰਗੀ ਅਤੇ ਬਹੁਭਾਂਤੀ ਸ੍ਰਿਸ਼ਟੀ ਦਾ ਸਿਰਜਣਹਾਰ ਪਿਤਾ-ਪਾਲਕ ਇੱਕੋ ਪ੍ਰਭੂ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਜਿਸ ਤਰ੍ਹਾਂ ਸ਼ਾਸਤਰਾਂ, ਵੇਦਾਂ ਤਥਾ ਧਾਰਮਿਕ ਗ੍ਰੰਥਾਂ ਦੇ ਰਚਨਹਾਰੇ ਬਾਣੀਕਾਰ ਵੱਖ-ਵੱਖ ਹਨ, ਇਹਨਾਂ ਸਾਰਿਆਂ ਦਾ ਮੂਲ ਗੁਰੂ ਪਰਮਾਤਮਾ ਇੱਕੋ ਹੀ ਹੈ ਅਤੇ ਇਹ ਸਾਰੇ ਉਸ ਇੱਕੋ ਪ੍ਰਭੂ ਦੇ ਵੱਖ-ਵੱਖ ਪ੍ਰਕਾਸ਼ ਰੂਪ ਹਨ: "ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ"[11] ਅਤੇ ਧਰਤੀ ਸਾਰੇ ਵਿਸ਼ਵ ਦੀ ਕਰਮ-ਭੂਮੀ ਧਰਮਸਾਲ ਹੈ। ਸ੍ਰੀ ਗੁਰੂ ਨਾਨਕ

---

10. ਸੋਰਠਿ ਮ: ੧, ਪੰਨਾ 596.
11. ਜਪੁ ਜੀ, ਪੰਨਾ 5.

ਦੇਵ ਜੀ ਦਾ ਇਹ ਅਤੀ ਮਹੱਤਵਪੂਰਨ ਵਿਚਾਰ ਹਰ ਸਮੇਂ ਦੇ ਧਾਰਮਿਕ ਕੱਟੜਵਾਦ ਉੱਤੇ ਕਰਾਰੀ ਸੱਟ ਹੈ। ਗੁਰਵਾਕ ਹੈ:

**ਛਿਅ ਘਰ ਛਿਅ ਗੁਰ ਛਿਅ ਉਪਦੇਸ॥**
**ਗੁਰੁ ਗੁਰੁ ਏਕੋ ਵੇਸ ਅਨੇਕ॥**
**ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥**
**ਸੋ ਘਰੁ ਰਾਖੁ ਵਡਾਈ ਤੋਇ॥ਰਹਾਉ॥**
**ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ॥**
**ਸੂਰਜੁ ਏਕੋ ਰੁਤਿ ਅਨੇਕ॥**
**ਨਾਨਕ ਕਰਤੇ ਕੇ ਕੇਤੇ ਵੇਸ॥** *(ਆਸਾ ਮਹਲਾ ੧, ਪੰਨਾ 12)*

**ਰਾਤੀ ਰੁਤੀ ਥਿਤੀ ਵਾਰ॥**
**ਪਵਣ ਪਾਣੀ ਅਗਨੀ ਪਾਤਾਲ॥**
**ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥**
**ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥**
**ਤਿਨ ਕੇ ਨਾਮ ਅਨੇਕ ਅਨੰਤ॥**
**ਕਰਮੀ ਕਰਮੀ ਹੋਇ ਵੀਚਾਰੁ॥**
**ਸਚਾ ਆਪਿ ਸਚਾ ਦਰਬਾਰੁ॥** *(ਜਪੁ ਜੀ, ਪੰਨਾ 7)*

ਮਨੁੱਖੀ ਸਰੀਰ ਦੀ ਬਣਤਰ ਬਾਰੇ ਵੀ ਸਤਿਗੁਰੂ ਜੀ ਮਨੁੱਖ-ਮਾਤਰ ਨੂੰ ਗਿਆਨ ਦਿੰਦੇ ਹਨ, ਜਦੋਂ ਕਿ ਵਿਗਿਆਨ ਗੁਰੂ ਜੀ ਤੋਂ ਬੜੇ ਲੰਮੇ ਸਮੇਂ ਬਾਅਦ ਸਰੀਰਕ ਬਣਤਰ ਬਾਰੇ ਕੁਝ ਜਾਣ ਸਕਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਸਰੀਰਕ ਰਹੱਸ ਇਉਂ ਖੋਲ੍ਹਦੇ ਹਨ:

**ਦੇਹੀ ਨਗਰੀ ਊਤਮ ਥਾਨਾ॥**
**ਪੰਚ ਲੋਕ ਵਸਹਿ ਪਰਧਾਨਾ॥**
**ਊਪਰਿ ਏਕੰਕਾਰੁ ਨਿਰਾਲਮੁ ਸੁੰਨ ਸਮਾਧਿ ਲਗਾਇਆ॥**
**ਦੇਹੀ ਨਗਰੀ ਨਉ ਦਰਵਾਜੇ॥**
**ਸਿਰਿ ਸਿਰਿ ਕਰਣੈਹਾਰੈ ਸਾਜੇ॥**
**ਦਸਵੈ ਪੁਰਖੁ ਅਤੀਤੁ ਨਿਰਾਲਾ ਆਪੇ ਅਲਖੁ ਲਖਾਇਆ॥**
*(ਮਾਰੂ ਮਹਲਾ ੧, ਪੰਨਾ 1039)*

**ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ॥**
**ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ॥**
*(ਵਾਰ ਆਸਾ ਮਹਲਾ ੧, ਪੰਨਾ 470)*

ਸਤਿਗੁਰੂ ਜੀ ਪਰਮਾਤਮਾ ਦੀ ਅਸੀਮ ਅਗੰਮ, ਅਗੋਚਰ, ਅਥਾਹ, ਬੇਅੰਤ, ਅਨੰਤ ਹੋਂਦ-ਹਸਤੀ ਅਤੇ ਸ਼ਕਤੀ, ਮਨੁੱਖੀ ਗਮਤਾ ਅਤੇ ਪਹੁੰਚ ਤੋਂ ਪਰ੍ਹੇ ਹੈ, ਬਾਰੇ ਇਉਂ ਫ਼ੈਸਲਾ ਦਿੰਦੇ ਹਨ:

**ਅੰਤੁ ਨ ਸਿਫਤੀ ਕਹਣਿ ਨ ਅੰਤੁ ॥**
**ਅੰਤੁ ਨ ਕਰਣੈ ਦੇਣਿ ਨ ਅੰਤੁ ॥**
**ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥**
**ਅੰਤੁ ਨ ਜਾਪੈ ਕਿਆ ਮਨਿ ਮੰਤੁ ॥**
**ਅੰਤੁ ਨ ਜਾਪੈ ਕੀਤਾ ਆਕਾਰੁ ॥**
**ਅੰਤੁ ਨ ਜਾਪੈ ਪਾਰਾਵਾਰੁ ॥**
**ਅੰਤ ਕਾਰਣਿ ਕੇਤੇ ਬਿਲਲਾਹਿ ॥**
**ਤਾ ਕੇ ਅੰਤ ਨ ਪਾਏ ਜਾਹਿ ॥**
**ਏਹੁ ਅੰਤੁ ਨ ਜਾਣੈ ਕੋਇ ॥**
**ਬਹੁਤਾ ਕਹੀਐ ਬਹੁਤਾ ਹੋਇ ॥** *(ਜਪੁ ਜੀ, ਪੰਨਾ 5)*

ਅਜਿਹੇ ਅਨੰਤ, ਬੇਅੰਤ, ਪਾਰਬ੍ਰਹਮ-ਪਰਮੇਸ਼ਰ ਪ੍ਰਭੂ ਦੀ ਹੋ ਰਹੀ ਵਿਸ਼ਵ-ਵਿਆਪੀ ਵਿਸ਼ਾਲ ਸਿਫ਼ਤਿ-ਸਾਲਾਹ, ਉਸਤਤੀ, ਜੱਸ ਗਾਇਨ, ਪੂਜਾ ਅਰਚਨਾ ਆਰਾਧਨਾ ਬਾਰੇ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਜਪੁ ਜੀ ਸਾਹਿਬ ਦੀ ਬਾਣੀ ਵਿਚ ਵਿਸਥਾਰ-ਪੂਰਵਕ ਇਉਂ ਬਿਆਨ ਕਰਦੇ ਹਨ ਕਿ ਸੰਸਾਰ ਦੀ ਹਰ ਸ਼ੈਅ, ਜੀਵ-ਜੰਤੂ, ਮਨੁੱਖ-ਮਾਤਰ ਤਥਾ ਸਮੁੱਚਾ ਬ੍ਰਹਿਮੰਡ ਹੀ ਇਸ ਪਵਿੱਤਰ ਕਾਰਜ ਵਿਚ ਲੀਨ ਹੈ :

**ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥**
**ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥**
**ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥**
**ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥**
**ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥**
**ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥**
**ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ॥**
**ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥**
**ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥**
**ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥**
**ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥**
**ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥**
**ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥**
**ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥**

*(ਜਪੁ ਜੀ, ਪੰਨਾ 6)*

ਅੰਤ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਅਕਾਲ-ਪੁਰਖ ਪਰਮਾਤਮਾ ਹੋਰ ਕੌਣ-ਕੌਣ ਅਤੇ ਕਿਹੜੀ ਸ਼ੈਅ ਤੇਰੀ ਸਿਫ਼ਤਿ-ਸਾਲਾਹ ਵਿਚ ਲੀਨ ਹੈ, ਮੈਂ ਉਸ ਬਾਰੇ ਕੁਝ ਨਹੀਂ ਕਹਿ ਸਕਦਾ। ਗੁਰਵਾਕ ਹੈ :

**ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥**

*(ਜਪੁ ਜੀ, ਪੰਨਾ 6)*

ਜਿਹੜੀਆਂ ਰੂਹਾਂ ਸੰਸਾਰਕ ਸੁੱਖਾਂ, ਵਿਸ਼ੇ-ਵਿਕਾਰਾਂ ਅਤੇ ਮਾਇਕ ਭੁੱਖ ਦੀ ਤ੍ਰਿਪਤੀ ਲਈ ਜੀਵਨ ਵਿਚ ਜਬਰ, ਜ਼ੁਲਮ, ਲੁੱਟ-ਖਸੁੱਟ, ਐਸ਼-ਪ੍ਰਸ਼ਤੀ ਵਿਚ ਹੀ ਭਟਕਦੀਆਂ ਰਹੀਆਂ ਅਤੇ 'ਜੀਵਤ ਮੁਕਤ' ਨਹੀਂ ਹੋ ਸਕੀਆਂ, ਉਹਨਾਂ ਦੇ ਆਵਾਗਉਣ ਦੇ ਚੱਕਰ ਬਾਰੇ ਸਤਿਗੁਰੂ ਜੀ ਸਮਝਾਉਂਦੇ ਹਨ ਕਿ ਅਜਿਹੀਆਂ ਆਤਮਾਵਾਂ ਹਮੇਸ਼ਾ ਜਨਮ-ਮਰਣ ਦੇ ਚੱਕਰ ਵਿਚ ਹੀ ਫਸੀਆਂ ਰਹਿੰਦੀਆਂ ਹਨ ਅਤੇ ਪ੍ਰਕ੍ਰਿਤੀ ਦੇ ਪੰਜ ਤੱਤ ਜੁੜਦੇ ਅਤੇ ਵਿਛੜਦੇ ਰਹਿੰਦੇ ਹਨ ਅਤੇ ਆਤਮਾ ਉਸ ਪੰਜ-ਭੂਤਕ ਸਰੀਰ ਵਿਚ ਪ੍ਰਵੇਸ਼ ਕਰਦੀ ਰਹਿੰਦੀ ਹੈ ਅਤੇ ਕਦੀ ਉਹ ਕਿਸੇ ਦਾ ਪਿਤਾ, ਕਿਸੇ ਦਾ ਪੁੱਤਰ ਜਾਂ ਹੋਰ ਰਿਸ਼ਤਿਆਂ ਵਿਚ ਵਿਚਰਦੀ ਰਹਿੰਦੀ ਹੈ। ਜਿਹੜੀਆਂ ਰੂਹਾਂ ਨਾਮ ਜਪਣ ਅਤੇ ਨੇਕ ਕਰਮ ਕਰ ਕੇ ਪਰਮਾਤਮਾ ਨਾਲ ਓਤ-ਪੋਤ ਹੋ ਜਾਂਦੀਆਂ ਹਨ, ਗੁਰੂ ਜੀ ਉਹਨਾਂ ਨੂੰ ਜੀਵਨ ਦੀ ਬਾਜ਼ੀ ਜਿੱਤਣ ਵਾਲੀਆਂ ਰੂਹਾਂ ਆਖਦੇ ਹਨ। ਗੁਰ-ਫ਼ੁਰਮਾਨ ਹੈ :

**ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ ॥**
**ਜੀਵਿ ਜੀਵਿ ਮੁਏ ਮੁਏ ਜੀਵੇ ॥**
**ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ ॥**

*(ਵਾਰ ਸਾਰੰਗ, ਮਹਲਾ ੧, ਪੰਨਾ 1238)*

**ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ ॥**
**ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ ॥**

*(ਵਾਰ ਆਸਾ ਮਹਲਾ ੧, ਪੰਨਾ 463)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅੱਲ੍ਹਾ-ਖ਼ੁਦਾ ਨੂੰ ਕੇਵਲ ਮੱਕਾ ਅਤੇ ਸਤਵੇਂ ਆਕਾਸ਼ (ਬਹਿਸ਼ਤ) ਤੀਕ ਹੀ ਸੀਮਿਤ ਸਮਝਣ ਵਾਲੇ ਮੌਲਾਣਿਆਂ ਨੂੰ ਅੱਲ੍ਹਾ-ਖ਼ੁਦਾ ਦੇ ਸਰਬ-ਵਿਆਪਕ ਹੋਣ ਦਾ ਗਿਆਨ ਮੱਕੇ ਜਾ ਕੇ ਉਨ੍ਹਾਂ ਨਾਲ ਸੰਬਾਦ ਰਚਾ ਕੇ ਪੂਰੀ ਦਲੀਲ ਅਤੇ ਤਰਕ ਨਾਲ ਸਮਝਾਇਆ। ਇਸੇ ਤਰ੍ਹਾਂ ਜਗਨਨਾਥ ਪੁਰੀ ਵਿਖੇ ਮੂਰਤੀ ਦੀ ਆਰਤੀ ਉਤਾਰਨ ਵਾਲੇ ਪਾਂਡਿਆਂ ਨੂੰ ਵੀ ਰੱਬ ਦੀ ਜ਼ੱਰੇ-ਜ਼ੱਰੇ ਵਿਚ ਹੋਂਦ ਦ੍ਰਿੜ੍ਹ ਕਰਵਾਉਂਦਿਆਂ ਦੱਸਿਆ ਕਿ ਗਗਨ (ਆਸਮਾਨ) ਥਾਲ ਰੂਪ ਹੈ ਅਤੇ ਚੰਦ ਤੇ ਸੂਰਜ ਦੋਵੇਂ ਦੀਪਕ ਹਨ, ਤਾਰੇ ਮੋਤੀ ਹਨ, ਮਾਲਨੋ ਪਰਬਤ ਤੋਂ ਵੱਗ ਰਹੀ ਸੁਗੰਧਤ ਪਵਨ ਧੂਫ਼ ਦਾ ਕਾਰਜ ਕਰ ਰਹੀ ਹੈ ਅਤੇ ਪਉਣ ਅਕਾਲ-ਪੁਰਖ ਨੂੰ ਚੌਰ ਝੁਲਾ ਰਹੀ ਹੈ ਅਤੇ ਇਸੇ ਤਰ੍ਹਾਂ ਸਾਰੀ ਬਨਸਪਤੀ ਫਲ, ਫੁੱਲ ਅਤੇ ਬੂਟੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਵਿਚ ਲੀਨ ਹਨ। ਆਪ ਨੇ ਫ਼ੁਰਮਾਇਆ ਹੈ :

**ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥**
**ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥**
**ਕੈਸੀ ਆਰਤੀ ਹੋਇ ॥ ਭਵ ਖੰਡਨਾ ਤੇਰੀ ਆਰਤੀ ॥**
**ਅਨਹਤਾ ਸਬਦ ਵਾਜੰਤ ਭੇਰੀ ॥ਰਹਾਉ॥** *(ਧਨਾਸਰੀ ਮਹਲਾ ੧, ਪੰਨਾ 13)*

ਪ੍ਰਸਿੱਧ ਵਿਦਵਾਨ ਸ. ਰਤਨ ਸਿੰਘ ਜੱਗੀ ਅਨੁਸਾਰ 'ਕਪਲ ਤੰਤਰ' ਅਨੁਸਾਰ ਅਠਾਹਠ ਤੀਰਥਾਂ ਵਿਚ ਇਕ ਸ਼ਿਵ ਮੱਤ ਦਾ ਪੁਰਾਤਨ ਓਅੰਕੇਸ਼ਵਰ ਮੰਦਰ ਹੈ। ਆਪਣੀਆਂ ਉਦਾਸੀਆਂ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਥੇ ਪਹੁੰਚ ਕੇ ਪਾਂਡਿਆਂ ਨੂੰ ਉਸ ਸਰਬ-ਵਿਆਪੀ ਪਰਮਾਤਮਾ '੧ਓ' ਬਾਰੇ ਜੋ ਗਿਆਨ ਦਿੱਤਾ, ਉਹ 'ਦਖਣੀ ਓਅੰਕਾਰੁ' ਦੇ ਸਿਰਲੇਖ ਹੇਠ ਰਾਮਕਲੀ ਰਾਗ ਦੀ ਦਖਣੀ ਪ੍ਰਕਾਰੀ ਵਿਚ ਦਰਜ ਹੈ। ਗੁਰੂ ਜੀ ਦਾ ਸ਼ਬਦ ਨਿਮਨ ਅਨੁਸਾਰ ਹੈ:

**ਓਅੰਕਾਰਿ ਬ੍ਰਹਮਾ ਉਤਪਤਿ॥**
**ਓਅੰਕਾਰੁ ਕੀਆ ਜਿਨਿ ਚਿਤਿ॥**
**ਓਅੰਕਾਰਿ ਸੈਲ ਜੁਗ ਭਏ॥**
**ਓਅੰਕਾਰਿ ਬੇਦ ਨਿਰਮਏ॥**
**ਓਅੰਕਾਰਿ ਸਬਦਿ ਉਧਰੇ॥**
**ਓਅੰਕਾਰਿ ਗੁਰਮੁਖਿ ਤਰੇ॥**
**ਓਨਮ ਅਖਰ ਸੁਣਹੁ ਬੀਚਾਰੁ॥**
**ਓਨਮ ਅਖਰੁ ਤ੍ਰਿਭਵਣ ਸਾਰੁ॥** *(ਰਾਮਕਲੀ ਮਹਲਾ ੧, ਪੰਨੇ 929-30)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਛਲ ਮਾਇਆ (ਪੰਜੇ ਵਿਸ਼ੇ-ਵਿਕਾਰ) ਦੀ ਸ਼ਕਤੀ ਅਤੇ ਉਸ ਦਾ ਮਨੁੱਖੀ ਮਨ ਉੱਤੇ ਪ੍ਰਭਾਵ ਅਤੇ ਇਸ ਉੱਤੇ ਜਿੱਤ ਪ੍ਰਾਪਤ ਕਰਨ ਦੇ ਢੰਗ ਤਰੀਕੇ ਬਾਰੇ ਵੀ ਵਿਸਥਾਰ ਵਿਚ ਵਿਆਖਿਆ ਕੀਤੀ ਹੈ:

**ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ॥**
**ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ॥**
**ਬਿਨੁ ਤੇਲ ਦੀਵਾ ਕਿਉ ਜਲੈ॥ਰਹਾਉ॥**
**ਪੋਥੀ ਪੁਰਾਣ ਕਮਾਈਐ॥**
**ਭਉ ਵਟੀ ਇਤੁ ਤਨਿ ਪਾਈਐ॥**
**ਸਚੁ ਬੂਝਣੁ ਆਣਿ ਜਲਾਈਐ॥**
**ਇਹੁ ਤੇਲੁ ਦੀਵਾ ਇਉ ਜਲੈ॥**
**ਕਰਿ ਚਾਨਣੁ ਸਾਹਿਬ ਤਉ ਮਿਲੈ॥ਰਹਾਉ॥** *(ਸਿਰੀਰਾਗੁ ਮਹਲਾ ੧, ਪੰਨਾ 25)*

ਸੰਸਾਰ ਸਾਗਰ ਅੰਦਰ 'ਅੰਮ੍ਰਿਤ' ਅਤੇ 'ਬਿਖ' ਨੇਕੀ ਅਤੇ ਬਦੀ, ਚੰਗਿਆਈ ਅਤੇ ਬੁਰਿਆਈ ਦੋਹਾਂ ਦੀ ਹੋਂਦ ਨੂੰ ਦਰਸਾਉਂਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ ਮਨੁੱਖ ਨੂੰ ਦੋਹਾਂ ਵਿੱਚੋਂ ਇਕ ਨੂੰ ਚੁਣਨਾ ਹੈ। ਜੇਕਰ ਉਸ ਨੇ ਆਪਣਾ ਜੀਵਨ ਸਫਲ ਕਰਨਾ ਹੈ ਤਾਂ ਉਸ ਨੂੰ ਸੰਸਾਰ ਸਾਗਰ ਦੇ ਜਲ ਵਿਚ ਵਿਚਰਦਿਆਂ ਕੰਵਲ ਫੁੱਲ ਵਾਂਗ ਇਸ ਵਿੱਚੋਂ 'ਅੰਮ੍ਰਿਤ' ਨੇਕੀ-ਚੰਗਿਆਈ ਹੀ ਲੱਭਣੀ ਹੈ ਅਤੇ ਦੂਸਰੇ ਪਾਸੇ ਡੱਡੂ ਵਾਂਗ ਸੰਸਾਰ ਸਾਗਰ ਦੇ ਜਲ ਵਿਚ ਮੌਜੂਦ ਜਾਲੇ ਰੂਪੀ ਬਿਖ ਤਥਾ ਵਿਸ਼ੇ-ਵਿਕਾਰਾਂ, ਬਦੀ ਅਤੇ ਬੁਰਿਆਈ ਵਿਚ ਖਚਤ ਹੋ ਕੇ ਆਪਣਾ ਜੀਵਨ ਬਰਬਾਦ ਕਰਨਾ ਹੈ। ਪਾਤਸ਼ਾਹ ਫ਼ੁਰਮਾਉਂਦੇ ਹਨ ਕਿ ਮਨੁੱਖ ਹਉਮੈ ਵਿਚ ਜੰਮਦਾ ਹੈ ਅਤੇ ਹਉਮੈ-ਗ੍ਰਸਤ ਹੀ ਜੀਵਨ ਬਤੀਤ ਕਰ ਕੇ ਚੱਲਦਾ ਬਣਦਾ ਹੈ ਅਤੇ ਜੀਵਨ ਨੂੰ ਬੇਅਰਥ ਗੁਆ ਲੈਂਦਾ ਹੈ। ਆਪ ਜੀ ਨੇ ਫ਼ੁਰਮਾਇਆ ਹੈ:

**ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ ॥**
**ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ ॥**
**ਦਾਦਰ ਤੂ ਕਬਹਿ ਨ ਜਾਨਸਿ ਰੇ ॥**
**ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥ਰਹਾਉ॥**
*(ਮਾਰੂ ਮਹਲਾ ੧, ਪੰਨਾ 990)*

**ਹਉ ਵਿਚਿ ਆਇਆ ਹਉ ਵਿਚਿ ਗਇਆ ॥**
**ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥** *(ਵਾਰ ਆਸਾ ਮਹਲਾ ੧, ਪੰਨਾ 466)*

**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥**
*(ਵਾਰ ਆਸਾ ਮਹਲਾ ੧, ਪੰਨਾ 466)*

ਭਾਵ ਹਉਮੈ ਨੂੰ ਸਮਝ ਲੈਣਾ ਹੀ ਇਸ ਉੱਤੇ ਜਿੱਤ ਪ੍ਰਾਪਤ ਕਰਨ ਦਾ ਸਾਧਨ ਹੈ ਅਤੇ ਹਉਮੈ ਬੁੱਝ ਲੈਣ ਨਾਲ ਹੀ ਅਕਾਲ-ਪੁਰਖ ਦੇ ਦਰ-ਘਰ ਦੀ ਸੋਝੀ ਪ੍ਰਾਪਤ ਹੁੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

**ਹਉਮੈ ਬੂਝੈ ਤਾ ਦਰੁ ਸੂਝੈ ॥**
**ਗਿਆਨ ਵਿਹੂਣਾ ਕਥਿ ਕਥਿ ਲੂਝੈ ॥** *(ਵਾਰ ਆਸਾ ਮਹਲਾ ੧, ਪੰਨਾ 466)*

ਕੌਡੇ ਰਾਖ਼ਸ਼ ਅਤੇ ਸੱਜਣ ਠੱਗ ਵਰਗਿਆਂ ਨੂੰ ਜਿਹੜੇ "ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ"[12] ਲੋਕਾਂ ਦੀ ਲੁੱਟ-ਖਸੁੱਟ ਕਰਦੇ ਸਨ ਅਤੇ ਲੋਕਾਂ ਦਾ ਜਾਨੀ-ਮਾਲੀ ਨੁਕਸਾਨ ਕਰਨ ਵਿਚ ਰੁਝੇ ਹੋਏ ਸਨ, ਨੂੰ ਧਰਮ ਦੀ ਕਿਰਤ (ਸੁਕ੍ਰਿਤ) "ਕਿਰਤਿ ਵਿਰਤਿ ਕਰਿ ਧਰਮ ਦੀ" ਦ੍ਰਿੜ੍ਹ ਕਰਵਾਇਆ। ਅਜੋਕੇ ਵਿਸ਼ਵ ਸਮਾਜ ਵਿਚ ਵੀ ਬੇਅੰਤ ਕੌਡੇ ਰਾਖ਼ਸ਼ ਅਤੇ ਸੱਜਣ ਠੱਗ ਲੋਕਾਂ ਦਾ ਖ਼ੂਨ ਚੂਸ ਰਹੇ ਹਨ, ਆਪਣੇ ਪਾਲਤੂ ਗੁੰਡਿਆਂ ਰਾਹੀਂ ਲੋਕਾਂ ਉੱਤੇ ਜ਼ੁਲਮ ਢਾਹ ਰਹੇ ਹਨ ਅਤੇ ਆਪਣੀਆਂ ਤਜੌਰੀਆਂ ਭਰ ਰਹੇ ਹਨ ਅਤੇ ਇਸ ਹਰਾਮ ਦੀ ਕਮਾਈ ਅਤੇ ਗੁੰਡਾ ਸ਼ਕਤੀ ਦੇ ਜ਼ੋਰ ਨਾਲ ਰਾਜ ਕੀ ਸ਼ਕਤੀ ਉੱਤੇ ਕਾਬਜ਼ ਹੋਏ ਹੋਏ ਹਨ ਅਤੇ ਸਮੁੱਚਾ ਸਮਾਜ ਇਨ੍ਹਾਂ ਦੇ ਜ਼ੁਲਮਾਂ ਹੇਠ ਪੀੜਿਤ ਹੋਇਆ ਤ੍ਰਾਹ-ਤ੍ਰਾਹ ਕਰ ਰਿਹਾ ਹੈ। ਗੁਰੂ ਜੀ ਨੇ "ਸੁਕ੍ਰਿਤੁ ਕੀਜੈ ਨਾਮੁ ਲੀਜੈ ਨਰਕਿ ਮੂਲਿ ਨ ਜਾਈਐ"[13] ਦ੍ਰਿੜ੍ਹ ਕਰਾਇਆ ਅਤੇ ਉਹਨਾਂ ਨੇ ਉਦਾਸੀਆਂ ਉੱਤੇ ਜਾਣ ਤੋਂ ਪਹਿਲਾਂ ਸੁਲਤਾਨਪੁਰ ਲੋਧੀ ਵਿਖੇ ਨਵਾਬ ਦੌਲਤ ਖ਼ਾਨ ਦੇ ਮੋਦੀਖ਼ਾਨੇ ਵਿਚ ਨੌਕਰੀ ਕੀਤੀ ਅਤੇ ਉਦਾਸੀਆਂ ਤੋਂ ਬਾਅਦ ਵੀ ਕਰਤਾਰਪੁਰ ਵਿਖੇ ਕਈ ਸਾਲ ਤੀਕ ਖੇਤੀ, ਕਿਸਾਨੀ ਦਾ ਕਾਰਜ ਕਰਦਿਆਂ 'ਕਿਰਤ ਕਰਨ' ਦੀ ਮਿਸਾਲ ਪੇਸ਼ ਕੀਤੀ ਅਤੇ ਇਸੇ ਤਰ੍ਹਾਂ ਭੁੱਖੇ ਸਾਧੂਆਂ ਨੂੰ 20 ਰੁਪਏ ਦਾ ਭੋਜਨ ਤਿਆਰ ਕਰਵਾ ਕੇ ਉਹਨਾਂ ਦੀ ਭੁੱਖ ਦੀ ਤ੍ਰਿਪਤੀ ਕਰ ਕੇ 'ਸੱਚਾ ਸੌਦਾ' ਕਰਦਿਆਂ ਅਤੇ ਆਪਣੇ ਘਰ, ਜਿਸ ਨੂੰ ਉਸ ਸਮੇਂ 'ਧਰਮਸਾਲ' ਕਿਹਾ ਜਾਂਦਾ ਸੀ, ਵਿਖੇ ਲੋੜਵੰਦਾਂ ਲਈ 'ਲੰਗਰ' ਦੀ ਪ੍ਰਥਾ ਚਲਾ ਕੇ 'ਵੰਡ ਛਕਣ' ਅਤੇ ਨਾਮ-ਬਾਣੀ

12. ਵਾਰ ਮਾਝ, ਮ: ੧, ਪੰਨਾ 140.
13. ਆਸਾ ਮ: ੫, ਪੰਨਾ 461.

ਦਾ ਪ੍ਰਵਾਹ ਚਲਾ ਕੇ 'ਨਾਮ ਜਪਣ' ਦੀ ਪਰੰਪਰਾ ਨੂੰ ਸਥਾਪਿਤ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਉਪਦੇਸ਼ ਲੋਕਾਂ ਨੂੰ ਦਿੱਤਾ, ਉਹ ਪਹਿਲਾਂ ਆਪ ਅਮਲੀ ਰੂਪ ਵਿਚ ਜੀਵਿਆ। ਸ੍ਰੀ ਗੁਰੂ ਨਾਨਕ ਦੇਵ ਜੀ 'ਕਥਨੀ ਅਤੇ ਕਰਨੀ' ਦੀ ਅਜਬ ਮਿਸਾਲ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਵਿਸ਼ਵ ਚੇਤਨਾ ਦੇ ਮੁਜੱਸਮੇ ਸਨ, ਉਨ੍ਹਾਂ ਨੇ ਸਾਰੇ ਜਗਤ ਦਾ ਹੀ ਭਲਾ ਮੰਗਿਆ, ਨਾ ਕਿ ਕਿਸੇ ਇਕ ਜਾਤ, ਵਰਣ, ਕੌਮ ਜਾਂ ਦੇਸ਼ ਦਾ। ਆਪ ਨੇ ਫ਼ੁਰਮਾਇਆ ਹੈ :

**ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥**
**ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥**

*(ਵਾਰ ਬਿਲਾਵਲ, ਮਹਲਾ ੩, ਪੰਨਾ 853)*

ਪਰਮਾਤਮਾ ਦੀ ਪ੍ਰਾਪਤੀ ਲਈ ਗੁਰੂ ਜੀ ਨੇ ਪਹਿਲੀ ਵਾਰ 'ਸ਼ਬਦ-ਗੁਰੂ' ਦਾ ਸਿਧਾਂਤ ਦਿੱਤਾ ਹੈ। ਗੁਰਮਤਿ ਅਨੁਸਾਰ ਸ਼ਬਦ ਦੀ ਅਗਵਾਈ ਤੇ ਆਤਮਿਕ ਸਾਧਨਾ ਦੁਆਰਾ ਮਨ ਦੇ ਵਿਸ਼ੇ-ਵਿਕਾਰਾਂ ਉੱਤੇ ਕਾਬੂ ਪਾ ਕੇ "ਮਨਿ ਜੀਤੈ ਜਗੁ ਜੀਤੁ"[14] ਨਾਲ ਹੀ ਸੁਰਤਿ ਪਰਮਾਤਮਾ ਦੇ ਮੰਡਲ ਤਕ ਪਹੁੰਚ ਸਕਦੀ ਹੈ। ਸਿੱਧਾਂ ਨਾਲ ਗੋਸ਼ਟ ਕਰਦਿਆਂ ਗੁਰੂ ਜੀ ਨੇ ਸ਼ਬਦ-ਗੁਰੂ ਦੇ ਸਿਧਾਂਤ ਨੂੰ ਸਪੱਸ਼ਟ ਕਰਦਿਆਂ ਇਉਂ ਕਿਹਾ ਹੈ :

**ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥**
**ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥** *(ਰਾਮਕਲੀ ਮਹਲਾ ੧, ਪੰਨਾ 943)*

**ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥**

*(ਸੋਰਠਿ ਮਹਲਾ ੧, ਪੰਨਾ 635)*

ਭਾਰਤੀ ਸਮਾਜ ਉਸ ਵੇਲੇ ਖੱਤਰੀ, ਬ੍ਰਾਹਮਣ, ਵੈਸ਼ ਅਤੇ ਸ਼ੂਦਰ ਚਾਰ ਵਰਨਾਂ ਵਿਚ ਵੰਡਿਆ ਹੋਇਆ ਸੀ ਅਤੇ ਵੱਡੇ ਰੂਪ ਵਿਚ ਸਮੁੱਚਾ ਸੰਸਾਰ ਵੀ ਵੱਖ-ਵੱਖ ਧਰਮਾਂ, ਅਕੀਦਿਆਂ, ਨਸਲਾਂ ਅਤੇ ਰੰਗਾਂ ਵਿਚ ਵੰਡਿਆ ਹੋਇਆ ਸੀ ਅਤੇ ਅੱਜ ਵੀ ਵੰਡਿਆ ਹੋਇਆ ਹੈ। ਭਾਰਤੀ ਵਰਣ ਵੰਡ ਕਰਕੇ ਹੀ ਲੋਕਾਂ ਵਿਚ ਊਚ-ਨੀਚ, ਨਫ਼ਰਤ ਅਤੇ ਛੂਤ-ਛਾਤ ਦੀ ਭਾਵਨਾ ਭਰੀ ਹੋਈ ਸੀ। ਬ੍ਰਾਹਮਣ ਤੇ ਖੱਤਰੀ ਆਪਣੇ ਆਪ ਨੂੰ ਉੱਚ ਜਾਤੀ ਦੇ ਅਤੇ ਪਵਿੱਤਰ ਸਮਝਦੇ ਸਨ। ਸ਼ੂਦਰਾਂ ਨੂੰ ਨੀਵਾਂ ਵਰਗ ਅਤੇ ਅਛੂਤ ਸਮਝਿਆ ਜਾਂਦਾ ਸੀ। ਉਨ੍ਹਾਂ ਨੂੰ ਰੱਬੀ ਗਿਆਨ ਦੇ ਯੋਗ ਨਹੀਂ ਸੀ ਸਮਝਿਆ ਜਾਂਦਾ। ਸਮਾਜ ਵਿਚ ਉਨ੍ਹਾਂ ਦੇ ਕੇਵਲ ਫ਼ਰਜ਼ ਹੀ ਫ਼ਰਜ਼ ਸਨ ਪਰੰਤੂ ਅਧਿਕਾਰ ਕੋਈ ਨਹੀਂ ਸੀ। ਗੁਰੂ ਜੀ ਨੇ ਜਾਤ-ਪਾਤ ਦਾ ਖੰਡਨ ਕੀਤਾ ਤੇ ਹਿੰਦੂ ਤੇ ਇਸਲਾਮ ਧਰਮ ਦੇ ਆਗੂਆਂ ਅਤੇ ਅਨੁਆਈਆਂ ਨੂੰ ਦੱਸਿਆ ਕਿ ਸਭਨਾਂ ਜੀਵਾਂ ਦਾ ਰਚਨਹਾਰਾ, ਪਾਲਣਹਾਰਾ ਅਤੇ ਉਨ੍ਹਾਂ ਸਭ ਦਾ ਓਟ ਤੇ ਆਸਰਾ ਇੱਕੋ ਪਰਮਾਤਮਾ ਹੈ ਅਤੇ ਮਨੁੱਖ ਦੇ ਸ਼ਾਤਰ ਦਿਮਾਗ਼ ਦੀ ਉਪਜ ਰੰਗ, ਨਸਲ, ਵਰਣ ਅਤੇ ਜਾਤ ਦੇ ਵਿਤਕਰੇ ਨਿਰਮੂਲ ਹਨ :

14. ਜਪੁ ਜੀ, ਪੰਨਾ 6.

**ਫਕੜ ਜਾਤੀ ਫਕੜੁ ਨਾਉ ॥**
**ਸਭਨਾ ਜੀਆ ਇਕਾ ਛਾਉ ॥** *(ਵਾਰ ਸਿਰੀਰਾਗ, ਮਹਲਾ ੧, ਪੰਨਾ 83)*

**ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ॥**
*(ਆਸਾ ਮਹਲਾ ੧, ਪੰਨਾ 349)*

**ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ ॥**
**ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ ॥**
*(ਪ੍ਰਭਾਤੀ ਮਹਲਾ ੧, ਪੰਨਾ 1330)*

**ਸਗਲ ਰੂਪ ਵਰਨ ਮਨ ਮਾਹੀ ॥**
**ਕਹੁ ਨਾਨਕ ਏਕੋ ਸਾਲਾਹੀ ॥** *(ਗਉੜੀ ਮਹਲਾ ੧, ਪੰਨਾ 223)*

ਗੁਰੂ ਜੀ ਨੇ ਮਨੁੱਖਤਾ ਨੂੰ ਮੁਕਤੀ ਦਾ ਸਰਲ ਅਤੇ ਸੌਖਾ ਰਾਹ ਦੱਸਿਆ ਜੋ 'ਜੀਵਨ-ਮੁਕਤ' ਹੋਣਾ ਹੈ। ਜਪੁ ਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਉਨ੍ਹਾਂ ਸਮੂਹ ਪ੍ਰਚੱਲਿਤ ਕਰਮ-ਕਾਂਡਾਂ, ਤਪ ਸਾਧਨਾ ਅਤੇ ਜੁਹਦ ਜਲ ਧਾਰਿਆ ਅਤੇ ਮੋਨ ਧਾਰਨ ਦੀ ਪ੍ਰਕ੍ਰਿਆ ਆਦਿ ਨੂੰ ਰੱਦ ਕਰ ਕੇ ਪਰਮਾਤਮਾ ਦੇ 'ਹੁਕਮ ਰਜ਼ਾ' ਵਿਚ ਰਹਿੰਦਿਆਂ, ਗ੍ਰਿਹਸਤੀ ਜੀਵਨ ਜਿਊਂਦਿਆਂ ਸ਼ਬਦ ਦੁਆਰਾ ਸੁਰਤਿ ਨੂੰ ਉੱਚਾ ਚੁੱਕ ਕੇ 'ਸਚਿਆਰ' ਬਣ ਕੇ ਅਧਿਆਤਮਕ ਮੰਡਲ ਤੀਕ ਪਹੁੰਚਾ ਕੇ ਜੀਵਨ ਮੁਕਤਿ ਹੋਣ ਦਾ ਸੰਦੇਸ਼ ਦਿੱਤਾ। ਜਪੁ ਜੀ ਸਾਹਿਬ ਦੀ ਬਾਣੀ ਵਿਚ ਪੰਜਾਂ ਖੰਡਾਂ ਦਾ ਵਰਣਨ ਇਸੇ ਅਧਿਆਤਮਕ ਮੰਡਲ ਦੇ ਰਸਤੇ ਦਾ ਵਿਸਥਾਰ ਵਿਚ ਵਰਣਨ ਹੈ। ਗੁਰਵਾਕ ਹਨ :

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥**
**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥** *(ਜਪੁ ਜੀ, ਪੰਨਾ 1)*

**ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥**
*(ਜਪੁ ਜੀ, ਪੰਨਾ 6)*

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥**
*(ਰਾਮਕਲੀ ਮਹਲਾ ੧, ਪੰਨਾ 938)*

ਇਹ ਸਚਿਆਰ ਹੀ ਗੁਰਸਿੱਖ ਹੈ, ਗੁਰਮੁਖ ਹੈ, ਸੰਤ ਹੈ, ਬ੍ਰਹਮਗਿਆਨੀ ਹੈ। ਉੱਚੇ-ਸੁੱਚੇ ਜੀਵਨ ਦਾ ਧਾਰਨੀ ਹੀ 'ਸੱਚ ਦੇ ਮਾਰਗ' ਤਥਾ 'ਨਿਰਮਲ ਪੰਥ' ਦਾ ਪਾਂਧੀ ਹੋ ਸਕਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਇਸ ਅਗੰਮੀ ਗੁਣ ਨੂੰ ਹੀ ਸਰਬੋਤਮ ਮੰਨਦੇ ਹਨ : "ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥"[15] ਸੱਚੇ ਮਾਰਗ ਦਾ ਪਾਂਧੀ ਹੀ 'ਸੱਚ' ਨਾਲ ਜੁੜ ਸਕਦਾ ਹੈ, 'ਸੱਚ' ਦੀ ਪ੍ਰਾਪਤੀ ਕਰ ਸਕਦਾ ਹੈ ਅਤੇ ਸਤਿ ਸਰੂਪ ਤੇ ਗੁਰਬਾਣੀ ਰੂਪ ਹੀ ਹੋ ਸਕਦਾ ਹੈ : "ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ

15. ਸਿਰੀਰਾਗੁ ਮ: ੧, ਪੰਨਾ 62.

ਗੁਰਬਾਣੀ ਬਣੀਐ ॥"[16], "ਹਰਿ ਜਨੁ ਹਰਿ ਹਰਿ ਹੋਇਆ ਨਾਨਕੁ ਹਰਿ ਇਕੋ ॥"[17] ਅਤੇ "ਸਚਿ ਮਿਲੈ ਸਚਿਆਰੁ ਕੂੜਿ ਨ ਪਾਈਐ ॥"[18] ਸਚਿਆਰ ਬਣਨ ਲਈ ਗੁਰੂ ਜੀ ਕਿਸੇ ਹੱਠ, ਤਪੱਸਿਆ ਜਾਂ ਹੋਰ ਕਰਮ-ਕਾਂਡੀ ਢੰਗ ਤਰੀਕੇ ਦਾ ਸੁਝਾਅ ਨਹੀਂ ਦਿੰਦੇ, ਸਗੋਂ ਅਕਾਲ-ਪੁਰਖ ਦਾ ਜਸ ਅਤੇ ਹੁਕਮ ਸੁਣ ਕੇ, ਮੰਨ ਕੇ ਆਪਣੇ ਅੰਤਰ-ਆਤਮੇ ਨਾਲ ਜੁੜਨ ਲਈ ਪ੍ਰੇਰਦੇ ਹਨ। ਇਥੇ ਹੀ ਅੰਮ੍ਰਿਤ ਦਾ ਕੁੰਡ ਹੈ, ਜਿਸ ਵਿਚ ਮਨੁੱਖੀ ਆਤਮਾ ਨੇ ਤਾਰੀਆਂ ਲਾਉਣੀਆਂ ਹਨ ਅਤੇ ਪ੍ਰਭੂ-ਪ੍ਰੇਮ ਅਤੇ ਪ੍ਰਭੂ-ਮਿਲਾਪ ਪ੍ਰਾਪਤ ਕਰਨਾ ਹੈ। ਇਥੇ ਹੀ ਅਠਾਹਠ ਤੀਰਥਾਂ ਦਾ ਸੰਗਮ ਹੈ :

**ਸੁਣਿਆ ਮੰਨਿਆ ਮਨਿ ਕੀਤਾ ਭਾਉ ॥**
**ਅੰਤਰਗਤਿ ਤੀਰਥਿ ਮਲਿ ਨਾਉ ॥** *(ਜਪੁ ਜੀ, ਪੰਨਾ 4)*

ਜੀਵਨ ਵਿਚ ਕੀਤੇ ਮੰਦੇ ਕਾਰਜਾਂ ਕਾਰਨ ਪਾਪਾਂ ਦੀ ਪੰਡ ਭਾਰੀ ਕਰ ਕੇ ਜਾਣ ਵਾਲਿਆਂ ਨੂੰ ਅਜਿਹੇ ਜੀਵਨ ਦੇ ਨਿਰਾਰਥਕ ਨਤੀਜਿਆਂ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਪਿਆਰ ਨਾਲ ਸਮਝਾਉਂਦੇ ਹਨ :

**ਆਪੀਨੈ੍ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ ॥**
**ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ ॥**
**ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ ॥**
**ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ ॥**
**ਮਨਿ ਅੰਧੈ ਜਨਮੁ ਗਵਾਇਆ ॥** *(ਵਾਰ ਆਸਾ ਮਹਲਾ ੧, ਪੰਨਾ 464)*

ਸਮਾਜਿਕ ਜੀਵਨ ਨੂੰ ਵਧੀਆ ਅਤੇ ਸਨਮਾਨਯੋਗ ਬਣਾਉਣ ਹਿੱਤ ਗੁਰੂ ਜੀ ਅਕਾਲ-ਪੁਰਖ ਤੋਂ ਜੋ ਮੰਗਦੇ ਹਨ, ਉਹ ਸਾਰੇ ਵਿਸ਼ਵ ਅਤੇ ਸਾਰੇ ਸਮਿਆਂ ਲਈ ਹੀ ਸਾਰਥਿਕ ਅਤੇ ਪੱਥ ਪਰਦਰਸ਼ਕ ਹੈ। ਗੁਰਵਾਕ ਹੈ :

**ਸਰਮੁ ਧਰਮੁ ਦੁਇ ਨਾਨਕਾ ਜੇ ਧਨੁ ਪਲੈ ਪਾਇ ॥**
**ਸੋ ਧਨੁ ਮਿਤ੍ਰੁ ਨ ਕਾਂਢੀਐ ਜਿਤੁ ਸਿਰਿ ਚੋਟਾਂ ਖਾਇ ॥**
**ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ ॥**
**ਜਿਨ੍ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ ॥**
*(ਵਾਰ ਮਲਾਰ ਮਹਲਾ ੧, ਪੰਨਾ 1287)*

ਇਕ ਮਾਹਰ ਮਨੋਵਿਗਿਆਨੀ ਵਾਂਗ ਸ੍ਰੀ ਗੁਰੂ ਨਾਨਕ ਦੇਵ ਜੀ ਮਨੁੱਖੀ ਸੁਭਾ ਦਾ ਜੋ ਮਾੜਾ ਪੱਖ ਹੈ, ਉਸ ਨੂੰ ਚਿਤਰਦਿਆਂ ਫ਼ੁਰਮਾਉਂਦੇ ਹਨ ਕਿ ਜੋ ਮਾੜੇ ਅਤੇ ਅਨੈਤਿਕ ਕੰਮਾਂ ਵਿਚ ਰੁੱਝੇ ਰਹਿਣ ਵਾਲੇ ਇਸਤਰੀ/ਪੁਰਸ਼ ਹਨ, ਉਹਨਾਂ ਦਾ ਸੰਗ-ਸਾਥ, ਖਾਣਾ-ਪੀਣਾ, ਉੱਠਣਾ-ਬਹਿਣਾ ਉਸੇ ਕਿਸਮ ਦੇ ਲੋਕਾਂ ਨਾਲ ਹੀ ਹੁੰਦਾ ਹੈ, ਭਾਵ ਮਾੜਾ ਮਨੁੱਖ ਹਮੇਸ਼ਾ ਮਾੜੀ ਸੰਗਤ ਵਿਚ ਰਹੇਗਾ। ਮਨੁੱਖੀ ਸੁਭਾ ਬਾਰੇ

---

16. ਗਉੜੀ ਕੀ ਵਾਰ ਮ: ੪, ਪੰਨਾ 304.
17. ਆਸਾ ਮ: ੪, ਪੰਨਾ 449.
18. ਆਸਾ ਮ: ੧, ਪੰਨਾ 419.

ਸਤਿਗੁਰਾਂ ਦਾ ਇਹ ਪ੍ਰਗਟਾਵਾ ਸਾਰਿਆਂ ਸਮਿਆਂ, ਸਾਰੇ ਵਿਸ਼ਵ ਵਿਚ ਵੱਸਣ ਵਾਲੇ ਲੋਕਾਂ ਅਤੇ ਹਰ ਉਮਰ ਦੇ ਬੰਦਿਆਂ ਉੱਤੇ ਪੂਰਾ ਢੁੱਕਦਾ ਹੈ। ਸਤਿਗੁਰ ਜੀ ਇਸ ਦੇ ਮੁਕਾਬਲੇ ਉਤਮ ਜੀਵਨ ਦੇ ਸੁੰਦਰ ਗੁਣਾਂ ਬਾਰੇ ਵੀ ਮਨੁੱਖ ਨੂੰ ਸੁਚੇਤ ਕਰਦੇ ਹਨ। ਗੁਰਵਾਕ ਹੈ:

**ਚੋਰਾ ਜਾਰਾ ਰੰਡੀਆ ਕੁਟਣੀਆ ਦੀਬਾਣੁ ॥**
**ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ ॥**
**ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥**
**ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ ॥**

*(ਵਾਰ ਸੂਹੀ, ਮਹਲਾ ੧, ਪੰਨਾ 790)*

**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥**
**ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥**

*(ਵਾਰ ਆਸਾ ਮਹਲਾ ੧, ਪੰਨਾ 473)*

**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥**

*(ਵਾਰ ਆਸਾ ਮਹਲਾ ੧, ਪੰਨਾ 470)*

ਆਤਮਿਕ ਵਿਕਾਸ ਦੇ ਸਫ਼ਰ ਵਿਚ ਉਨ੍ਹਾਂ ਨੇ ਮਨੁੱਖੀ ਗਿਆਨ ਨੂੰ ਮਹੱਤਵਹੀਣ ਗੱਲਾਂ ਦੇ ਤੰਗ ਦਾਇਰੇ ਵਿੱਚੋਂ ਕੱਢਣ ਲਈ ਪ੍ਰਕਿਰਤੀ ਦੀ ਵਿਸ਼ਾਲਤਾ ਵੱਲ ਧਿਆਨ ਦਿਵਾਇਆ। ਅੱਜ ਦੁਨੀਆਂ ਦੇ ਵਿਗਿਆਨੀ ਪ੍ਰਕਿਰਤੀ ਦੀ ਅਰੰਭਤਾ ਅਤੇ ਅਨੰਤਤਾ ਨੂੰ ਜਾਨਣ ਲਈ ਤੇ ਕੁਦਰਤ ਦੇ ਭੇਦ ਲੱਭਣ ਲਈ ਪੂਰੀ ਵਾਹ ਲਾ ਰਹੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੰਜ ਸਦੀਆਂ ਪਹਿਲਾਂ ਹੀ ਲੱਖਾਂ ਪਤਾਲਾਂ ਆਕਾਸ਼ਾਂ ਬੇਅੰਤ ਸੂਰਜਾਂ ਚੰਦਾਂ ਤੇ ਮੰਡਲਾਂ ਅਤੇ ਪ੍ਰਕਿਰਤੀ ਦੇ ਵੱਖ-ਵੱਖ ਰੂਪਾਂ, ਰੰਗਾਂ ਬਾਰੇ ਜਾਣਕਾਰੀ ਦੇ ਦਿੱਤੀ ਸੀ:

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥** *(ਜਪੁ ਜੀ, ਪੰਨਾ 5)*

**ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥**
**ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥**
**ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥**
**ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ॥**
**ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥** *(ਜਪੁ ਜੀ, ਪੰਨਾ 7)*

ਐਸ਼-ਪ੍ਰਸਤੀ, ਧਾਰਮਿਕ ਨਿਘਾਰ, ਆਰਥਿਕ ਲੁੱਟ ਅਤੇ ਰਾਜਕੀ ਜਬਰ ਕਾਰਨ ਸਮਾਜ ਵਿਚ ਆਈ ਗਿਰਾਵਟ ਬਾਰੇ ਵੀ ਸਤਿਗੁਰੂ ਚਾਨਣ ਪਾਉਂਦੇ ਹਨ ਅਤੇ ਇਹ ਵਰਤਾਰਾ ਅੱਜ ਵੀ ਵਿਸ਼ਵ ਪੱਧਰ ਉੱਤੇ ਜੀਵਨ ਵਿਚ ਖੁੱਲ੍ਹੇਪਣ ਦੇ ਨਾਮ ਹੇਠ ਫੈਲੀ ਅਸ਼ਲੀਲਤਾ, ਨੰਗੇਜਵਾਦ ਅਤੇ ਸਮਾਜ ਵਿੱਚੋਂ ਅਲੋਪ ਹੋ ਰਹੇ ਸੀਲ, ਸੰਜਮ, ਸੰਤੋਖ ਅਤੇ ਨੈਤਿਕਤਾ ਵਾਲੇ ਜੀਵਨ ਦੀ ਸਪੱਸ਼ਟ ਤਸਵੀਰ ਹੈ। ਸਤਿਗੁਰ ਜੀ ਇਉਂ ਫ਼ੁਰਮਾਉਂਦੇ ਹਨ:

**ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥**
**ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥**
**ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥**
**ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ ॥**

*(ਵਾਰ ਸਾਰੰਗ, ਮਹਲਾ ੧, ਪੰਨਾ 1243)*

ਅਜੋਕੇ ਵਿਗਿਆਨੀ ਹੁਣ ਇਸ ਸੱਚਾਈ ਨਾਲ ਸਹਿਮਤੀ ਪ੍ਰਗਟ ਕਰ ਰਹੇ ਹਨ ਕਿ ਪਹਿਲਾਂ ਗੈਸਾਂ ਪੈਦਾ ਹੋਈਆਂ ਅਤੇ ਫਿਰ ਇਹ ਗੈਸਾਂ ਠੰਡੀਆਂ ਹੋਣ ਉਪਰੰਤ ਜਲ ਹੋਂਦ ਵਿਚ ਆਇਆ ਅਤੇ ਜਲ ਤੋਂ ਹੀ ਜ਼ਿੰਦਗੀ ਸ਼ੁਰੂ ਹੋਈ। ਵਿਗਿਆਨੀ ਹੁਣ ਮੰਨਦੇ ਹਨ ਕਿ ਜਿਥੇ ਜਲ ਹੈ ਉਥੇ ਹੀ ਜ਼ਿੰਦਗੀ ਹੈ ਅਤੇ ਜਲ ਤੋਂ ਬਗ਼ੈਰ ਜ਼ਿੰਦਗੀ ਬਾਰੇ ਕਿਆਸ ਹੀ ਨਹੀਂ ਕੀਤਾ ਜਾ ਸਕਦਾ। ਗੁਰੂ ਜੀ ਨੇ ਢੇਰ ਚਿਰ ਪਹਿਲਾਂ ਹੀ ਇਉਂ ਸਪੱਸ਼ਟ ਕੀਤਾ ਸੀ ਕਿ "ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ"[19] ਤਥਾ "ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ"[20] ਦਾ ਹੀ ਵਰਤਾਰਾ ਹੈ ਅਤੇ ਇਹ ਜਗਤ ਦੀ ਸੱਚਾਈ ਹੈ।

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥**

*(ਸਿਰੀਰਾਗ ਮਹਲਾ ੧, ਪੰਨਾ 19)*

ਗੁਰੂ ਜੀ ਨੇ ਅਖੌਤੀ ਨੀਚ ਜਾਤ ਅਤੇ ਕਿਰਤੀ ਵਰਗ ਦੇ ਲੋਕਾਂ ਨਾਲ ਹਮਦਰਦੀ ਤੇ ਸਾਂਝ ਕਾਇਮ ਕੀਤੀ। ਉਨ੍ਹਾਂ ਨੇ ਮਲਕ ਭਾਗੋ ਦੇ ਛੱਤੀ ਪ੍ਰਕਾਰੀ ਪਕਵਾਨਾਂ ਦੀ ਥਾਂ ਕਿਰਤੀ ਭਾਈ ਲਾਲੋ ਕੋਧਰੇ ਦੀ ਰੋਟੀ ਨੂੰ ਉੱਤਮ ਸਮਝਿਆ ਸੀ। ਨੀਚ ਸਮਝੀ ਜਾਂਦੀ ਜਾਤੀ ਨਾਲ ਸੰਬੰਧਿਤ ਭਾਈ ਮਰਦਾਨੇ ਨੂੰ ਆਪਣਾ ਪੱਕਾ ਸਾਥੀ 'ਭਾਈ' ਬਣਾ ਲਿਆ ਸੀ। ਸਮਾਜਿਕ ਕ੍ਰਾਂਤੀ ਪੱਖੋਂ ਇਹ ਵਰਤਾਰਾ ਮਹੱਤਵਪੂਰਨ ਸੀ। ਗੁਰੂ ਜੀ ਨੇ ਜਾਤ ਦੀ ਥਾਂ ਜੋਤ ਨੂੰ ਮਾਨਤਾ ਤੇ ਮਹਾਨਤਾ ਪ੍ਰਦਾਨ ਕੀਤੀ। ਇਹ ਵਿਚਾਰ ਸੰਸਾਰ-ਸਮਾਜ ਅੰਦਰ ਰੰਗ, ਨਸਲ ਅਤੇ ਧਾਰਮਿਕ ਕੱਟੜਤਾ ਉੱਤੇ ਆਧਾਰਿਤ ਕੀਤੇ ਜਾ ਰਹੇ ਭੇਦ-ਭਾਵ ਅਤੇ ਨਫ਼ਰਤ ਉੱਤੇ ਕਰਾਰੀ ਸੱਟ ਹੈ। ਗੁਰੂ ਜੀ ਨੇ ਮਹਾਨ ਕ੍ਰਾਂਤੀਕਾਰੀ ਨਾਅਰਾ ਬੁਲੰਦ ਕਰਦਿਆਂ ਜੋ ਫ਼ੁਰਮਾਇਆ, ਉਹ ਸਾਰੇ ਵਿਸ਼ਵ ਦੇ ਕਿਰਤੀਆਂ ਅਤੇ ਸ਼ੋਸ਼ਿਤ ਲੋਕਾਂ ਲਈ ਸਹੀ ਅਤੇ ਸਾਰਥਿਕ ਹੈ। ਗੁਰਵਾਕ ਹੈ :

**ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥**
**ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥**
**ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥**

*(ਸਿਰੀਰਾਗ ਮਹਲਾ ੧, ਪੰਨਾ 15)*

---

19. ਵਾਰ ਸਾਰੰਗ, ਮ: ੧, ਪੰਨਾ 1240
20. ਵਾਰ ਆਸਾ, ਮ: ੧, ਪੰਨਾ 472.

ਉਸ ਵੇਲੇ ਸਾਰੇ ਧਰਮਾਂ ਵਿਚ ਫੋਕਟ ਕਰਮ-ਕਾਂਡ, ਭਰਮ-ਭੁਲੇਖੇ, ਅਡੰਬਰ ਅਤੇ ਦਿਖਾਵਾ ਛਾਇਆ ਹੋਇਆ ਸੀ ਅਤੇ ਅਨੇਕ ਕੁਰੀਤੀਆਂ ਤੇ ਗ਼ਲਤ ਵਿਸ਼ਵਾਸ ਪੈਦਾ ਹੋ ਚੁੱਕੇ ਸਨ। ਗੁਰੂ ਜੀ ਨੇ ਸਭ ਕੁਰੀਤੀਆਂ ਦਾ ਖੰਡਨ ਜ਼ੋਰਦਾਰ ਸ਼ਬਦਾਂ ਵਿਚ ਕੀਤਾ ਹੈ ਤਾਂ ਜੋ ਮਨੁੱਖ ਨੂੰ ਸਹੀ ਧਰਮ ਦੀ ਪਹਿਚਾਣ ਹੋ ਸਕੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਸੱਚ ਦੇ ਚਾਨਣ ਨੂੰ ਜੱਗ ਜ਼ਾਹਰ ਕਰਨ ਅਤੇ ਵੰਡਣ ਹਿੱਤ ਚਾਰ ਉਦਾਸੀਆਂ ਕੀਤੀਆਂ ਅਤੇ ਸਮੇਂ ਦੇ ਸ਼ਕਤੀਸ਼ਾਲੀ ਧਰਮਾਂ ਦੇ ਕੇਂਦਰੀ ਅਸਥਾਨਾਂ ਉੱਤੇ ਪਹੁੰਚ ਕੇ ਧਾਰਮਿਕ ਖੇਤਰ ਵਿਚ ਕਾਰਜਸ਼ੀਲ ਲੋਕਾਂ ਨਾਲ ਸੰਬਾਦ ਰਚਾਇਆ ਅਤੇ ਉਨ੍ਹਾਂ ਨੂੰ ਉਨ੍ਹਾਂ ਦੇ ਹੀ ਧਰਮ ਦੀ ਅੰਤਰੀਵ ਭਾਵਨਾ, ਤੱਤ ਸਾਰ ਅਤੇ ਫਿਲਾਸਫੀ ਬਾਰੇ ਸਮਝਾਇਆ ਅਤੇ ਉਸ ਉੱਤੇ ਅਮਲ ਕਰਨ ਲਈ ਪ੍ਰੇਰਿਆ। ਬ੍ਰਾਹਮਣ ਨੂੰ ਸਹੀ ਰੂਪ ਵਿਚ ਬ੍ਰਾਹਮਣ ਅਤੇ ਮੁਸਲਮਾਨ ਨੂੰ ਸਹੀ ਰੂਪ ਵਿਚ ਮੁਸਲਮਾਨ ਬਣਨ ਅਤੇ ਸ਼ੁੱਧ ਅਮਲੀ ਜੀਵਨ ਜਿਊਣ ਦਾ ਉਪਦੇਸ਼ ਦਿੱਤਾ। ਗੁਰੂ ਸਾਹਿਬ ਨੇ "ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ"[21] ਅਨੁਸਾਰ ਕਿਸੇ ਨਾਲ ਵਿਵਾਦ ਖੜਾ ਨਹੀਂ ਕੀਤਾ, ਸਗੋਂ "ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ ॥"[22] ਅਨੁਸਾਰ ਦਲੀਲ ਅਤੇ ਤਰਕ ਦੇ ਆਧਾਰ ਉੱਤੇ ਕੇਵਲ ਸੰਬਾਦ ਹੀ ਰਚਾਇਆ। ਧਾਰਮਿਕ ਕੱਟੜਤਾ ਅਤੇ ਜੰਗਾਂ-ਯੁੱਧਾਂ ਵਿਚ ਗ੍ਰੱਸੇ ਸੰਸਾਰ ਲਈ ਅੱਜ ਵੀ ਵਿਸ਼ਵ-ਸ਼ਾਂਤੀ ਅਤੇ ਵਿਸ਼ਵ-ਭਾਈਚਾਰਕ ਸਾਂਝ ਸਥਾਪਿਤ ਕਰਨ ਹਿੱਤ ਇਹ ਸਿਧਾਂਤ ਸਭ ਤੋਂ ਸਾਰਥਿਕ ਅਤੇ ਉੱਤਮ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਸੰਸਾਰ ਦੇ ਉੱਚਤਮ ਤਰਕਸ਼ੀਲ ਸਨ। ਉਨ੍ਹਾਂ ਦਾ ਵਿਚਾਰ ਸੀ, "ਝਖਿ ਬੋਲਣੁ ਕਿਆ ਜਗ ਸਿਉ ਵਾਦੁ"[23], "ਬਹੁਤਾ ਬੋਲਣੁ ਝਖਣੁ ਹੋਇ"[24] ਗੁਰਮਤਿ ਕਿਸੇ ਵੀ ਧਰਮ ਦਾ ਨਿਰਾਦਰ ਨਹੀਂ ਕਰਦੀ, ਸਗੋਂ ਸਭ ਦੇ ਧਾਰਮਿਕ ਵਿਚਾਰਾਂ ਅਤੇ ਅਕੀਦਿਆਂ ਦਾ ਸਤਿਕਾਰ ਕਰਦੀ ਹੈ ਅਤੇ ਗੁਣਾਂ ਦੀ ਸਾਂਝ ਪਾਉਂਦੀ ਹੈ ਪਰੰਤੂ ਧਾਰਮਿਕ ਵਿਹਾਰਾਂ ਵਿਚ ਆਏ ਕਰਮ-ਕਾਂਡ, ਫੋਕਟ ਵਰਤਾਰੇ, ਕੂੜ-ਕੁਸੱਤ ਅਤੇ ਗੁੰਮਰਾਹਕੁੰਨ ਪਾਖੰਡ ਨੂੰ ਹੀ ਨੰਗਾ ਕਰਦੀ ਹੈ। ਗੁਰਮਤਿ ਲੋਕਾਈ ਨੂੰ "ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ"[25] ਦਾ ਉਪਦੇਸ਼ ਕਰਦੀ ਹੈ। ਇਥੇ ਮਹੱਤਵਪੂਰਨ ਨੁਕਤਾ ਇਹ ਹੈ ਕਿ ਉਸ ਸਮੇਂ ਬੜੇ ਜ਼ੋਰ ਨਾਲ ਫੈਲੀ ਜਬਰੀ ਧਰਮ ਤਬਦੀਲੀ ਦੀ ਪ੍ਰਵਿਰਤੀ ਨੂੰ ਗੁਰੂ ਜੀ ਨੇ ਨਕਾਰਿਆ ਅਤੇ ਕਿਸੇ ਉੱਤੇ ਵੀ ਆਪਣਾ ਧਰਮ ਫਲਸਫਾ ਨਹੀਂ ਠੋਸਿਆ। ਉਨ੍ਹਾਂ ਨੇ ਤਾਂ ਸਗੋਂ ਵੱਖ-ਵੱਖ ਧਰਮਾਂ ਦੇ ਅਨੁਆਈਆਂ ਨੂੰ ਆਪਣੇ-ਆਪਣੇ ਧਰਮ ਵਿਚ ਪਰਪੱਕ ਹੋਣ ਅਤੇ ਉਸ ਦੇ ਅਸੂਲਾਂ ਉੱਤੇ ਦ੍ਰਿੜਤਾ ਨਾਲ ਪਹਿਰਾ ਦੇਣ ਬਾਰੇ ਸੇਧ ਦਿੱਤੀ। ਸਤਿਗੁਰ ਦਾ ਇਹ ਮਹਾਨ ਉਪਦੇਸ਼

---

21. ਭੈਰਉ ਨਾਮਦੇਵ ਜੀ, ਪੰਨਾ 1164.
22. ਧਨਾਸਰੀ ਮ: ੧, ਪੰਨਾ 661.
23. ਰਾਮਕਲੀ ਮ: ੧, ਪੰਨਾ 933.
24. ਧਨਾਸਰੀ ਮ: ੧, ਪੰਨਾ 661.
25. ਸੂਹੀ ਮ: ੧, ਪੰਨਾ 766.

ਵਿਸ਼ਵ ਦੇ ਸਾਰੇ ਧਰਮਾਂ, ਨਸਲਾਂ, ਸਾਰੇ ਰੰਗਾਂ ਅਤੇ ਅਕੀਦਿਆਂ ਦੇ ਲੋਕਾਂ ਲਈ ਹਮੇਸ਼ਾ-ਹਮੇਸ਼ਾ ਲਈ ਹੀ ਸਹੀ ਅਤੇ ਸਾਰਥਿਕ ਹੈ। ਗੁਰੂ ਜੀ ਫ਼ੁਰਮਾਉਂਦੇ ਹਨ:

**ਪਾਂਡੇ ਐਸਾ ਬ੍ਰਹਮ ਬੀਚਾਰੁ॥**
**ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ ਆਚਾਰੁ॥** *(ਆਸਾ ਮਹਲਾ ੧, ਪੰਨਾ 355)*

**ਮਰਣਾ ਮੁਲਾ ਮਰਣਾ॥**
**ਭੀ ਕਰਤਾਰਹੁ ਡਰਣਾ॥ਰਹਾਉ॥**
**ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ ਖੁਦਾਈ॥**
*(ਸਿਰੀਰਾਗੁ ਮਹਲਾ ੧, ਪੰਨਾ 24)*

**ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥...**
**ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥**
*(ਸੂਹੀ ਮਹਲਾ ੧, ਪੰਨਾ 730)*

ਉਨ੍ਹਾਂ ਨੇ ਵਿਖਾਵੇ ਦੀ ਤੀਰਥ ਯਾਤਰਾ, ਵਰਤ, ਜਨੇਊ, ਪਿੱਤਰ ਪੂਜਾ ਤੇ ਸ਼ਰਾਧ ਆਦਿ ਰਸਮਾਂ ਦੇ ਝੂਠ ਅਤੇ ਨਿਰਾਰਥਕਤਾ ਨੂੰ ਪ੍ਰਗਟ ਕੀਤਾ ਤੇ ਨਾਲ ਹੀ ਇਨ੍ਹਾਂ ਰਾਹੀਂ ਲੋਕਾਂ ਦੀ ਲੁੱਟ ਕਰਨ ਲਈ ਕੀਤੇ ਜਾਣ ਵਾਲੇ ਪਾਖੰਡ ਅਤੇ ਅਡੰਬਰ ਨੂੰ ਰੱਦ ਕੀਤਾ:

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥**
*(ਵਾਰ ਆਸਾ ਮਹਲਾ ੧, ਪੰਨਾ 471)*

**ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ॥**
**ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ॥**
*(ਸੋਰਠਿ ਮਹਲਾ ੧, ਪੰਨਾ 598)*

**ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ॥**
**ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ॥**
*(ਵਾਰ ਆਸਾ ਮਹਲਾ ੧, ਪੰਨਾ 473)*

**ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ ਸੰਜਮਿ ਹੋਵੈ॥**
**ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ॥**
*(ਵਾਰ ਮਾਝ ਮਹਲਾ ੧, ਪੰਨਾ 139)*

**ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥**
**ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥**
**ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥**
**ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥**
*(ਵਾਰ ਆਸਾ ਮਹਲਾ ੧, ਪੰਨਾ 472)*

ਆਰਥਿਕ ਪੱਖ ਤੋਂ ਵੀ ਉਸ ਵੇਲੇ ਦਾ ਸਮਾਜ ਡਾਵਾਂਡੋਲ ਸੀ। ਉੱਚੀ ਸ਼੍ਰੇਣੀ

ਅਤੇ ਹਾਕਮ ਵਰਗ ਦੇ ਅਮੀਰਜ਼ਾਦਿਆਂ ਅੰਦਰ ਐਸ਼-ਪ੍ਰਸਤੀ ਅਤੇ ਵੇਹਲੜਪੁਣਾ ਫੈਲਿਆ ਹੋਇਆ ਸੀ। ਉਹ ਕਿਰਤੀਆਂ ਦੀ ਨੇਕ ਕਮਾਈ ਉੱਤੇ ਕਾਬਜ਼ ਹੋ ਕੇ ਆਪਣੀਆਂ ਤਜੌਰੀਆਂ ਭਰ ਰਹੇ ਸਨ ਅਤੇ ਆਪਣੀਆਂ ਗੋਗੜਾਂ ਮੋਟੀਆਂ ਕਰ ਰਹੇ ਸਨ। ਕਿਰਤੀ ਦੀ ਕਿਰਤ ਉੱਤੇ ਸ਼ਰ੍ਹੇਆਮ ਡਾਕੇ ਪੈ ਰਹੇ ਸਨ ਅਤੇ ਕਿਰਤੀ ਭੁੱਖਾ ਮਰਨ ਲਈ ਮਜਬੂਰ ਸੀ। ਅਖੌਤੀ ਧਾਰਮਿਕ ਆਗੂਆਂ ਅਤੇ ਹਕੂਮਤ ਕਰਨ ਵਾਲੇ ਲੋਕ (ਰਾਜੇ-ਮਹਾਰਾਜੇ) ਅਤੇ ਉਹਨਾਂ ਦੇ ਅਹਿਲਕਾਰ ਲੋਕਾਂ ਉੱਤੇ ਜ਼ੁਲਮ ਢਾਹ ਰਹੇ ਸਨ। ਇਹ ਘਿਨਾਉਣਾ ਵਰਤਾਰਾ ਸਾਰੇ ਵਿਸ਼ਵ ਵਿਚ ਹੀ ਉਸ ਸਮੇਂ ਅਤੇ ਅੱਜ ਵੀ ਫੈਲਿਆ ਹੋਇਆ ਹੈ। ਗੁਰੂ ਜੀ ਨੇ ਇਸ ਸਰਬ-ਪੱਖੀ ਜ਼ੁਲਮ ਅਤੇ ਲੁੱਟ ਨੂੰ ਸਿਰੇ ਤੋਂ ਰੱਦ ਕੀਤਾ ਅਤੇ ਇਸ ਨੂੰ ਸਖ਼ਤ ਚੁਣੌਤੀ ਦਿੱਤੀ, ਭਾਵ ਗੁਰੂ ਜੀ ਨੇ ਲੋਕਾਂ ਦੀ ਲੁੱਟ-ਖਸੁੱਟ ਦੀ ਨਿਖੇਧੀ ਕੀਤੀ ਅਤੇ ਕਿਰਤ ਕਰਨ ਤੇ ਵੰਡ ਕੇ ਛਕਣ ਦੀ ਪ੍ਰੇਰਨਾ ਦਿੱਤੀ:

**ਰਾਜੇ ਸੀਹ ਮੁਕਦਮ ਕੁਤੇ ॥**
**ਜਾਇ ਜਗਾਇਨਿ੍ ਬੈਠੇ ਸੁਤੇ ॥**
**ਚਾਕਰ ਨਹਦਾ ਪਾਇਨਿ੍ ਘਾਉ ॥**
**ਰਤੁ ਪਿਤੁ ਕੁਤਿਹੋ ਚਟਿ ਜਾਹੁ ॥** *(ਵਾਰ ਮਲਾਰ ਮਹਲਾ ੧, ਪੰਨਾ 1288)*

**ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥**
**ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ॥**
*(ਧਨਾਸਰੀ ਮਹਲਾ ੧, ਪੰਨਾ 663)*

**ਗੁਰੁ ਪੀਰੁ ਸਦਾਏ ਮੰਗਣ ਜਾਇ ॥**
**ਤਾ ਕੈ ਮੂਲਿ ਨ ਲਗੀਐ ਪਾਇ ॥**
**ਘਾਲਿ ਖਾਇ ਕਿਛੁ ਹਥਹੁ ਦੇਇ ॥**
**ਨਾਨਕ ਰਾਹੁ ਪਛਾਣਹਿ ਸੇਇ ॥** *(ਵਾਰ ਸਾਰੰਗ ਮਹਲਾ ੧, ਪੰਨਾ 1245)*

ਉਨ੍ਹਾਂ ਨੇ ਆਪਣੇ ਇਲਾਕੇ ਵਿਚ ਹੀ ਪ੍ਰਚਾਰ ਨਹੀਂ ਕੀਤਾ, ਸਗੋਂ ਦੂਰ-ਦੂਰ ਦੇ ਦੇਸ਼ਾਂ ਦਾ ਭ੍ਰਮਣ ਕਰ ਕੇ ਸੱਚ ਦਾ ਸੰਦੇਸ਼ ਸੁਣਾਇਆ। ਪਹਿਲੀ ਉਦਾਸੀ ਵਿਚ ਉਹ ਢਾਕਾ, ਆਸਾਮ ਤਕ ਗਏ। ਦੂਜੀ ਉਦਾਸੀ ਵਿਚ ਉਹ ਲੰਕਾ ਤਕ ਪਹੁੰਚ ਕੇ ਵਾਪਸ ਆਏ। ਤੀਜੀ ਉਦਾਸੀ ਉਨ੍ਹਾਂ ਉੱਤਰੀ ਮੁਲਕਾਂ ਦੀ ਕੀਤੀ, ਇਸ ਦੌਰਾਨ ਉਹ ਪਹਾੜੀ ਇਲਾਕਿਆਂ ਵਿਚ ਤਿੱਬਤ ਤਕ ਗਏ। ਚੌਥੀ ਉਦਾਸੀ ਵਿਚ ਉਹ ਮੱਕਾ, ਮਦੀਨਾ, ਬਗ਼ਦਾਦ, ਕਾਬਲ ਆਦਿ ਸਥਾਨਾਂ 'ਤੇ ਗਏ। ਆਪਣੀਆਂ ਉਦਾਸੀਆਂ ਦੌਰਾਨ ਉਨ੍ਹਾਂ ਨੇ ਆਪਣੇ ਆਪਣੇ ਇਲਾਕੇ ਦੇ ਪੰਡਤਾਂ, ਕਾਜ਼ੀਆਂ, ਜੋਗੀਆਂ, ਨਾਥਾਂ, ਵਲੀਆਂ, ਪੀਰਾਂ ਅਤੇ ਮੌਲਾਣਿਆਂ ਨਾਲ ਵਿਚਾਰ ਗੋਸ਼ਟੀਆਂ ਕਰ ਕੇ, ਰੱਬ ਦੀ ਸਰਬ-ਵਿਆਪਕਤਾ, ਸ਼ਬਦ-ਸੁਰਤ, ਕਿਰਤ, ਗ੍ਰਿਹਸਥ, ਸਹਿਹੋਂਦ, ਸਦਭਾਵਨਾ ਤੇ ਸਾਂਝੀਵਾਲਤਾ ਦਾ ਸਿਧਾਂਤ ਸਪੱਸ਼ਟ ਕੀਤਾ। ਇਥੇ ਮਹੱਤਵਪੂਰਨ ਨੁਕਤਾ ਇਹ ਹੈ ਕਿ ਸਤਿਗੁਰਾਂ ਨੇ ਕਿਸੇ ਵੀ ਥਾਂ ਵਾਦ-ਵਿਵਾਦ ਖੜਾ ਨਹੀਂ ਕੀਤਾ, ਸਗੋਂ ਤਰਕ ਅਤੇ ਦਲੀਲ ਦੁਆਰਾ ਗਿਆਨ-ਗੋਸ਼ਟ ਰਾਹੀਂ ਸੰਬਾਦ ਹੀ ਰਚਾਇਆ।

ਗੁਰੂ ਜੀ ਮਨੁੱਖੀ ਅਧਿਕਾਰਾਂ ਦੇ ਬਹੁਤ ਵੱਡੇ ਅਲੰਬਰਦਾਰ ਸਨ। ਵਿਸ਼ਵ ਦੇ ਇਤਿਹਾਸ ਵਿਚ ਅਜਿਹੀ ਭਾਵਨਾ ਪਹਿਲੀ ਵਾਰ ਗੁਰੂ ਨਾਨਕ ਦੇਵ ਜੀ ਦੀ ਬਾਣੀ ਅਤੇ ਉਨ੍ਹਾਂ ਦੇ ਅਮਲੀ ਜੀਵਨ ਵਿਚ ਹੀ ਦੇਖਣ ਨੂੰ ਮਿਲਦੀ ਹੈ। ਅੱਜ ਭਾਵੇਂ ਸਾਰਾ ਸੰਸਾਰ ਮਨੁੱਖੀ ਅਧਿਕਾਰਾਂ ਦੀ ਗੱਲ ਕਰ ਰਿਹਾ ਹੈ ਪਰੰਤੂ ਅਸਲੀਅਤ ਇਹ ਹੈ ਕਿ ਜਿਹੜੇ ਲੋਕ ਅਤੇ ਦੇਸ਼ ਮਨੁੱਖੀ ਹੱਕਾਂ ਦੀ ਗੱਲ ਕਰ ਰਹੇ ਹਨ, ਉਹ ਹੀ ਮਨੁੱਖੀ ਹੱਕਾਂ ਨਾਲ ਬੇਹਿਆਈ ਨਾਲ ਖਿਲਵਾੜ ਕਰ ਰਹੇ ਹਨ। ਬਾਬਰ ਦੇ ਹਮਲੇ ਵੇਲੇ ਗੁਰੂ ਜੀ ਨੇ ਏਮਨਾਬਾਦ (ਪਾਕਿਸਤਾਨ) ਵਿਚ ਲੋਕਾਂ ਉੱਤੇ ਬਹੁਤ ਜ਼ੁਲਮ, ਲੁੱਟ-ਖਸੁੱਟ, ਕਤਲੇਆਮ, ਧੀਆਂ-ਭੈਣਾਂ ਦੀ ਘੋਰ ਬੇਪੱਤੀ ਆਦਿ ਹੁੰਦੇ ਵੇਖੇ ਸਨ ਅਤੇ ਧਾਰਮਿਕ ਕੱਟੜਵਾਦ ਦਾ ਨੰਗਾ ਨਾਚ ਵੇਖਿਆ ਸੀ। ਧਾਰਮਿਕ ਸਥਾਨਾਂ (ਮੰਦਰਾਂ) ਨੂੰ ਢਹਿ ਢੇਰੀ ਕੀਤੇ ਜਾਂਦੇ ਵੇਖਿਆ। ਗੁਰੂ ਜੀ ਨੇ ਇਨ੍ਹਾਂ ਦਾ ਸਖ਼ਤ ਵਿਰੋਧ ਕੀਤਾ ਅਤੇ ਸਮੇਂ ਦੇ ਧਾਰਮਿਕ ਅਤੇ ਰਾਜਨੀਤਿਕ ਆਗੂਆਂ ਨੂੰ ਬਾਬਰ ਦੇ ਹਮਲੇ ਦਾ ਡੱਟ ਕੇ ਮੁਕਾਬਲਾ ਕਰਨ ਲਈ ਵੀ ਵੰਗਾਰਿਆ ਪਰੰਤੂ ਉਹ ਆਗੂ ਤਾਂ ਆਪਣੇ ਫ਼ਰਜ਼ਾਂ ਤੋਂ ਮੁਕੰਮਲ ਰੂਪ ਵਿਚ ਭਗੌੜੇ ਹੋਏ ਹੋਏ ਸਨ। ਗੁਰੂ ਜੀ ਨੇ ਕੇਵਲ ਜ਼ਬਾਨੀ-ਕਲਾਮੀ ਲੋਕਾਂ ਨੂੰ ਉਪਦੇਸ਼ ਨਹੀਂ ਦਿੱਤਾ, ਸਗੋਂ ਜੋ ਕਹਿਆ ਉਹੋ ਹੀ ਪਹਿਲਾਂ ਆਪ ਕਰ ਕੇ ਵਿਖਾਇਆ। ਗੁਰਮਤਿ 'ਕਥਨੀ ਅਤੇ ਕਰਨੀ' ਦੇ ਸੁੰਦਰ ਸੁਮੇਲ ਦਾ ਅਤੇ ਅਨੂਠੇ ਸਿਧਾਂਤ ਦਾ ਵਿਲੱਖਣ ਨਮੂਨਾ ਹੈ। ਮੁਹੰਮਦ-ਬਿਨ-ਕਾਸਮ ਦੇ 712 ਈ. ਭਾਰਤ ਉੱਤੇ ਕੀਤੇ ਹਮਲੇ ਤੋਂ ਬਾਅਦ ਵਾਰ-ਵਾਰ ਭਾਰਤ ਉੱਤੇ ਚੜ੍ਹ ਕੇ ਆਏ ਧਾੜਵੀਆਂ ਅਤੇ ਜਰਵਾਣਿਆਂ ਦਾ ਜੇਕਰ ਕਿਸੇ ਨੇ ਪਹਿਲੀ ਵਾਰ ਸਖ਼ਤ ਵਿਰੋਧ ਕੀਤਾ ਅਤੇ ਗੰਭੀਰ ਚੁਣੌਤੀ ਦਿੱਤੀ ਤਾਂ ਉਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਿੱਤੀ ਅਤੇ 1526 ਈ. ਵਿਚ ਹੋਏ ਬਾਬਰ ਦੇ ਹਮਲੇ ਦਾ ਡੱਟ ਕੇ ਵਿਰੋਧ ਕੀਤਾ। ਇਹ ਸਤਿਗੁਰਾਂ ਵੱਲੋਂ ਭਾਰਤ ਦੀ ਮੁਕੰਮਲ ਅਜ਼ਾਦੀ ਅਤੇ ਮਨੁੱਖੀ ਸੁਤੰਤਰਤਾ (ਅਜ਼ਾਦੀ) ਲਈ ਸੰਘਰਸ਼ ਦਾ ਆਰੰਭ ਸੀ। ਇਹ ਸੰਘਰਸ਼ 15 ਅਗਸਤ 1947 ਭਾਵ ਭਾਰਤ ਦੀ ਅਜ਼ਾਦੀ ਤਕ ਨਿਰੰਤਰ ਜਾਰੀ ਰਿਹਾ। 1857 ਈ. ਦੇ ਗ਼ਦਰ ਨੂੰ ਭਾਰਤ ਦੀ ਅਜ਼ਾਦੀ ਦੀ ਪਹਿਲੀ ਲੜਾਈ ਦੱਸਣ ਵਾਲੇ ਲੋਕ, ਭਾਰਤ ਦੇ ਇਤਿਹਾਸ ਨੂੰ ਚੰਗੀ ਤਰ੍ਹਾਂ ਵਾਚ ਲੈਣ ਕਿ ਦੇਸ਼ ਗ਼ੁਲਾਮ ਕਦੋਂ ਹੋਇਆ ਅਤੇ ਇਸ ਦੀ ਸੁਤੰਤਰਤਾ ਲਈ ਸਭ ਤੋਂ ਪਹਿਲਾਂ ਆਵਾਜ਼ ਕਦੋਂ ਅਤੇ ਕਿਸ ਨੇ ਬੁਲੰਦ ਕੀਤੀ ਅਤੇ ਨਿਰੰਤਰ ਸੰਘਰਸ਼ ਆਰੰਭ ਕੀਤਾ ? ਨਾਨਕ ਨਾਮ-ਲੇਵਾ ਖ਼ਾਲਸਾ ਪੰਥ ਵੱਲੋਂ ਮਨੁੱਖੀ ਅਧਿਕਾਰਾਂ ਲਈ ਸੰਘਰਸ਼ ਅੱਜ ਵੀ ਜਾਰੀ ਹੈ। ਗੁਰੂ ਜੀ ਨੇ ਬਾਬਰ ਦੀ ਫ਼ੌਜ ਨੂੰ ਪਾਪ ਦੀ ਜੰਞ ਅਤੇ ਬਾਬਰ ਨੂੰ 'ਜਮ ਰੂਪ' ਕਿਹਾ ਸੀ :

**ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥**
**ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥**

*(ਤਿਲੰਗ ਮਹਲਾ ੧, ਪੰਨਾ 722)*

ਇਥੋਂ ਤੀਕ ਕਿ ਗੁਰੂ ਨਾਨਕ ਦੇਵ ਜੀ ਨੇ ਰੱਬ ਨੂੰ ਵੀ ਲੋਕਾਂ ਉੱਤੇ ਹੋਏ ਇਤਨੇ ਵੱਡੇ ਕਤਲੋ-ਗ਼ਾਰਤ ਬਾਰੇ ਉਲਾਂਭਾ ਦਿੱਤਾ :

**ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥**
**ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥**
**ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥**

*(ਆਸਾ ਮਹਲਾ ੧, ਪੰਨਾ 360)*

ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਜੇਕਰ ਰਾਜ ਕਰਨ ਵਾਲੇ ਰਜਵਾੜੇ ਅਤੇ ਜਨਤਾ ਵਕਤ ਰਹਿੰਦਿਆਂ ਸੁਚੇਤ ਹੋ ਜਾਣ ਤਾਂ ਅਜਿਹੀ ਸਜ਼ਾ ਤੋਂ ਬਚਿਆ ਜਾ ਸਕਦਾ ਹੈ। ਇਹ ਸੱਚਾਈ ਵਿਸ਼ਵ ਪੱਧਰ 'ਤੇ ਹਰ ਸਮੇਂ ਦੇ ਹਰ ਰਾਜ ਪ੍ਰਬੰਧ ਲਈ ਇਕ ਤਾੜਨਾ ਵੀ ਹੈ। ਆਪ ਨੇ ਫ਼ੁਰਮਾਇਆ ਹੈ:

**ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥**

*(ਆਸਾ ਮਹਲਾ ੧, ਪੰਨਾ 417)*

ਜਨਤਾ ਉੱਤੇ ਰਾਜ ਕਰਨ ਵਾਲੇ ਲੋਕਾਂ ਨੂੰ ਜੋ ਸੇਧ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਿੱਤੀ, ਉਹ ਵਿਸ਼ਵ ਦੇ ਸਾਰੇ ਮੁਲਕਾਂ ਅਤੇ ਹਰ ਕਿਸਮ ਦੇ ਰਾਜ ਪ੍ਰਬੰਧਾਂ ਅਤੇ ਸਾਰੇ ਸਮਿਆਂ ਲਈ ਉਪਯੋਗੀ ਹੈ। ਗੁਰੂ ਜੀ ਨੇ ਫ਼ੁਰਮਾਇਆ ਹੈ ਕਿ ਲੋਕ ਹਿੱਤਾਂ ਨੂੰ ਧਿਆਨ ਵਿਚ ਰੱਖਦਿਆਂ, ਉਹਨਾਂ ਦੇ ਦੁੱਖ-ਸੁੱਖ ਵਿਚ ਭਾਈਵਾਲ ਹੋਣ, ਉਹਨਾਂ ਦੀ ਜਾਨ-ਮਾਲ ਦੀ ਰਾਖੀ ਕਰਨ, ਉਹਨਾਂ ਲਈ ਰਿਜ਼ਕ-ਰੋਟੀ ਦੇ ਸਾਰਥਿਕ ਸਾਧਨ ਪੈਦਾ ਕਰਨ ਅਤੇ ਦੇਸ਼ ਅੰਦਰ ਅਮਨ-ਸ਼ਾਂਤੀ ਕਾਇਮ ਰੱਖਣ ਵਾਲਾ ਅਤੇ ਦੇਸ਼ ਦੇ ਮੋਹਤਬਰ ਲੋਕਾਂ ਦੇ ਸਲਾਹ-ਮਸ਼ਵਰੇ ਨਾਲ ਰਾਜ ਕਰਨ ਵਾਲਾ ਹਰਮਨ ਪਿਆਰਾ ਰਾਜਾ/ਮਹਾਰਾਜਾ/ਰਾਜ-ਨੇਤਾ ਹੀ ਟਿੱਕ ਕੇ ਰਾਜ ਕਰ ਸਕਦਾ ਹੈ, ਨਹੀਂ ਤਾਂ ਦੇਸ਼ ਅੰਦਰ ਬਦ-ਅਮਨੀ ਫੈਲੇਗੀ ਅਤੇ ਦੁਖੀ ਹੋਈ ਜਨਤਾ ਅੰਤ ਨੂੰ ਰਾਜ-ਪਲਟਾ ਕਰ ਦੇਵੇਗੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ ਹੈ:

**ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ॥** *(ਮਾਰੂ ਮਹਲਾ ੧, ਪੰਨਾ 992)*

**ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥**
**ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥** *(ਵਾਰ ਮਾਰੂ ਮਹਲਾ ੩, ਪੰਨਾ 1088)*

**ਤਖਤਿ ਬਹੈ ਤਖਤੈ ਕੀ ਲਾਇਕ॥**
**ਪੰਚ ਸਮਾਏ ਗੁਰਮਤਿ ਪਾਇਕ॥**
**ਆਦਿ ਜੁਗਾਦੀ ਹੈ ਭੀ ਹੋਸੀ ਸਹਸਾ ਭਰਮੁ ਚੁਕਾਇਆ॥**

*(ਮਾਰੂ ਮਹਲਾ ੧, ਪੰਨਾ 1039)*

**ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ॥**

*(ਵਾਰ ਸਾਰੰਗ ਮਹਲਾ ੧, ਪੰਨਾ 1240)*

ਲੋਕਾਂ ਦਾ ਹੱਕ ਮਾਰ ਕੇ ਆਪਣੀਆਂ ਤਜੌਰੀਆਂ ਭਰਨ ਅਤੇ ਵਿਖਾਵੇ ਦੇ ਪੁੰਨ-ਦਾਨ ਕਰਨ ਵਾਲੇ ਹਿੰਦੂਆਂ ਅਤੇ ਮੁਸਲਮਾਨ ਅਮੀਰਜ਼ਾਦਿਆਂ ਨੂੰ ਹੀ ਨਹੀਂ, ਸਗੋਂ ਵਿਸ਼ਵ ਦੇ ਸਾਰੇ ਅਜਿਹੇ ਪਾਖੰਡੀਆਂ ਨੂੰ ਵੀ ਉਨ੍ਹਾਂ ਦੇ ਧਾਰਮਿਕ ਅਕੀਦਿਆਂ ਅਨੁਸਾਰ ਸਮਝਾਇਆ ਹੈ। ਲੁਟੇਰੀ ਜਮਾਤ ਵੱਲੋਂ ਲੋਕਾਂ ਦੀਆਂ ਅੱਖਾਂ ਵਿਚ ਘੱਟਾ ਪਾਉਣ

ਹਿੱਤ ਇਹ ਅਡੰਬਰ ਅੱਜ ਵੀ ਪੂਰੇ ਜ਼ੋਰ ਨਾਲ ਕੀਤਾ ਜਾ ਰਿਹਾ ਹੈ, ਸਗੋਂ ਹੁਣ ਤਾਂ ਬਿਜਲਈ ਅਤੇ ਪ੍ਰੈਸ ਮੀਡੀਆ ਨੂੰ ਵੀ ਪੂਰਾ ਵਰਤਿਆ ਜਾ ਰਿਹਾ ਹੈ। ਗੁਰਵਾਕ ਹੈ :

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ॥
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ ॥ *(ਵਾਰ ਮਾਝ ਮਹਲਾ ੧, ਪੰਨਾ 141)*

ਪੁਰਾਤਨ ਸਮੇਂ ਵਿਚ ਇਸਤਰੀ ਜਾਤੀ ਦਾ ਕੋਈ ਮਹੱਤਵ ਨਹੀਂ ਸਮਝਿਆ ਜਾਂਦਾ ਸੀ। ਉਸ ਦੀ ਹਾਲਤ ਸਮੇਂ ਦੇ ਦਲਿਤਾਂ ਨਾਲੋਂ ਵੀ ਭੈੜੀ ਪਸ਼ੂਆਂ ਵਰਗੀ ਹੀ ਸੀ। ਸਮਾਜਿਕ ਅਤੇ ਰਾਜਨੀਤਿਕ ਖੇਤਰ ਤੋਂ ਇਲਾਵਾ ਧਰਮ ਦੇ ਖੇਤਰ ਵਿਚ ਵੀ ਇਸਤਰੀ ਨੂੰ ਬਰਾਬਰੀ ਦਾ ਦਰਜਾ ਪ੍ਰਾਪਤ ਨਹੀਂ ਸੀ। ਗੁਰੂ ਜੀ ਨੇ ਇਸਤਰੀ ਦੇ ਹੱਕ ਵਿਚ ਵੀ ਆਵਾਜ਼ ਉਠਾਈ ਤੇ ਉਸ ਨੂੰ ਮੰਦਾ ਕਹਿਣ ਦੀ ਨਿਖੇਧੀ ਕਰਦਿਆਂ ਲਿਖਿਆ ਹੈ ਕਿ ਜੇਕਰ ਰਾਜਾ ਨਿਹਕਲੰਕ ਹੈ ਤਾਂ ਉਸ ਦੀ ਜਨਨੀ ਕਲੰਕਣੀ ਕਿਵੇਂ ਹੋਈ ? ਜ਼ਿੰਦਗੀ ਵਿਚ ਖੁੱਲ੍ਹੇਪਨ ਦੇ ਪਰਦੇ ਹੇਠ ਇਹ ਵਰਤਾਰਾ ਸਾਰੇ ਮੁਲਕਾਂ ਵਿਚ ਹੁੰਦਾ ਰਿਹਾ ਹੈ ਅਤੇ ਅੱਜ ਵੀ ਹੋ ਰਿਹਾ ਹੈ। ਗੁਰ-ਵਿਚਾਰ ਨਿਮਨ ਅਨੁਸਾਰ ਹੈ :

ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥

*(ਵਾਰ ਆਸਾ ਮਹਲਾ ੧, ਪੰਨਾ 473)*

ਨਿਜ ਭਗਤੀ ਸੀਲਵੰਤੀ ਨਾਰਿ ॥
ਰੂਪਿ ਅਨੂਪ ਪੂਰੀ ਆਚਾਰਿ ॥
ਜਿਤੁ ਗ੍ਰਿਹਿ ਵਸੈ ਸੋ ਗ੍ਰਿਹੁ ਸੋਭਾਵੰਤਾ ॥
ਗੁਰਮੁਖਿ ਪਾਈ ਕਿਨੈ ਵਿਰਲੈ ਜੰਤਾ ॥
ਸੁਕਰਣੀ ਕਾਮਣਿ ਗੁਰ ਮਿਲਿ ਹਮ ਪਾਈ ॥
ਜਜਿ ਕਾਜਿ ਪਰਥਾਇ ਸੁਹਾਈ ॥ਰਹਾਉ॥
ਜਿਚਰੁ ਵਸੀ ਪਿਤਾ ਕੈ ਸਾਥਿ ॥
ਤਿਚਰੁ ਕੰਤੁ ਬਹੁ ਫਿਰੈ ਉਦਾਸਿ ॥
ਕਰਿ ਸੇਵਾ ਸਤ ਪੁਰਖੁ ਮਨਾਇਆ ॥
ਗੁਰਿ ਆਣੀ ਘਰ ਮਹਿ ਤਾ ਸਰਬ ਸੁਖ ਪਾਇਆ ॥
ਬਤੀਹ ਸੁਲਖਣੀ ਸਚੁ ਸੰਤਤਿ ਪੂਤ ॥
ਆਗਿਆਕਾਰੀ ਸੁਘੜ ਸਰੂਪ ॥
ਇਛ ਪੂਰੇ ਮਨ ਕੰਤ ਸੁਆਮੀ ॥
ਸਗਲ ਸੰਤੋਖੀ ਦੇਰ ਜੇਠਾਨੀ ॥

**ਸਭ ਪਰਵਾਰੈ ਮਾਹਿ ਸਰੇਸਟ॥**
**ਮਤੀ ਦੇਵੀ ਦੇਵਰ ਜੇਸਟ॥**
**ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ॥**
**ਜਨ ਨਾਨਕ ਸੁਖੇ ਸੁਖਿ ਵਿਹਾਇ॥** *(ਆਸਾ ਮਹਲਾ ੫, ਪੰਨੇ 370-71)*

ਗੁਰੂ ਜੀ ਪਰਮਾਤਮਾ ਨੂੰ ਵਿਆਪਕ ਰੂਪ ਵਿਚ ਕੁਦਰਤ ਵਿਚ ਵੱਸਿਆ ਵੇਖਦੇ ਹਨ। ਉਨ੍ਹਾਂ ਦੇ ਮੱਤ ਅਨੁਸਾਰ ਹਵਾ, ਪਾਣੀ, ਅਗਨੀ ਅਤੇ ਸਮੁੱਚੀ ਪ੍ਰਕਿਰਤੀ ਹੀ ਪਰਮਾਤਮਾ ਦੇ ਹੀ ਗੁਣ ਗਾਉਂਦੇ ਹਨ। ਕਾਦਿਰ ਦੀ ਕੁਦਰਤ ਨੂੰ ਵੇਖ ਵੇਖ ਕੇ ਉਹ ਕਾਦਿਰ ਤੋਂ ਬਲਿਹਾਰ ਜਾਂਦੇ ਹਨ। ਕੁਦਰਤ ਦੀ ਖੇਡ ਉਨ੍ਹਾਂ ਲਈ ਅਜਿਹੀ ਕਿਰਿਆ ਹੈ ਜਿਸ ਤੋਂ ਵਿਸਮਾਦ ਉਪਜਦਾ ਹੈ। ਇਸ ਤੋਂ ਸਪੱਸ਼ਟ ਹੈ ਕਿ ਗੁਰੂ ਸਾਹਿਬ ਦਾ ਮਨ ਨਿਰੰਕਾਰ ਅਤੇ ਪ੍ਰਕਿਰਤੀ ਨਾਲ ਇਕ-ਸੁਰ ਸੀ। ਗੁਰੂ ਜੀ ਨੇ ਬ੍ਰਹਿਮੰਡ ਦੀ ਵਿਸ਼ਾਲਤਾ ਦਾ ਅਨੇਕ ਥਾਂ ਜ਼ਿਕਰ ਕੀਤਾ ਹੈ। "ਆਪੇ ਇਕ ਰੰਗ ਹੈ ਆਪੇ ਬਹੁਰੰਗੀ" ਹੀ ਕਾਦਰਿ ਹੈ। ਉਨ੍ਹਾਂ ਦੀ ਦ੍ਰਿਸ਼ਟੀ ਵਿਚ ਲੱਖਾਂ ਪਾਤਾਲ ਤੇ ਆਕਾਸ਼ ਅਤੇ ਬੇਅੰਤ ਚੰਦ, ਸੂਰਜ, ਤਾਰੇ ਅਤੇ ਅਨੇਕ ਪ੍ਰਕਾਰੀ ਪ੍ਰਕਿਰਤੀ ਆਦਿ ਸਨ। ਇਸ ਧਰਤੀ ਨੂੰ ਗੁਰੂ ਜੀ ਨੇ ਧਰਮਸਾਲ ਆਖਿਆ ਹੈ। ਪਉਣ ਪਾਣੀ ਤੇ ਅਗਨੀ ਇਸ ਧਰਤੀ ਦੇ ਮਹੱਤਵਪੂਰਨ ਅੰਗ ਹਨ। ਜੋ ਬ੍ਰਹਿਮੰਡ ਵਿਚ ਜੀਵਨ ਦਾ ਆਧਾਰ ਹਨ। ਇਸੇ ਲਈ ਪਵਨ ਨੂੰ ਗੁਰੂ, ਪਾਣੀ ਨੂੰ ਪਿਤਾ ਅਤੇ ਧਰਤੀ ਨੂੰ ਮਾਤਾ 'ਧਰਤਿ ਮਹਤੁ' ਕਿਹਾ ਹੈ। ਕੁਦਰਤ ਨਾਲ ਗੁਰੂ ਜੀ ਦੀ ਸਾਂਝ ਉਨ੍ਹਾਂ ਦੀ ਸ਼ਖ਼ਸੀਅਤ ਦੀ ਵਿਸ਼ਾਲਤਾ ਨੂੰ ਪ੍ਰਗਟ ਕਰਦੀ ਹੈ। ਉਨ੍ਹਾਂ ਅਨੁਸਾਰ ਕੁਦਰਤ ਅਧਿਆਤਮਕ ਮਾਰਗ ਵਿਚ ਬਹੁਤ ਮਹੱਤਵ ਰੱਖਦੀ ਹੈ। ਇਹ ਸਾਨੂੰ ਪਰਮਾਤਮਾ ਦੇ ਨੇੜੇ ਰੱਖਦੀ ਹੈ। ਕੁਦਰਤ ਅਨੁਸਾਰ ਪਾਕ ਪਵਿੱਤਰ ਜੀਵਨ, ਸਤਿਸੰਗਤ ਅਤੇ ਗੁਰਬਾਣੀ ਦੀ ਰੰਗਤ ਨਾਲ ਇਕ ਆਦਰਸ਼ਕ ਸ਼ਖ਼ਸੀਅਤ ਬਣਦੀ ਹੈ:

**ਬਲਿਹਾਰੀ ਕੁਦਰਤਿ ਵਸਿਆ॥**
**ਤੇਰਾ ਅੰਤੁ ਨ ਜਾਈ ਲਖਿਆ॥** *(ਵਾਰ ਆਸਾ ਮਹਲਾ ੧, ਪੰਨਾ 469)*

**ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣ ਸਚੁ ਨਾਮੁ॥**
**ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜਿ ਧਿਆਨੁ॥**
*(ਬਸੰਤੁ ਮਹਲਾ ੧, ਪੰਨਾ 1168)*

ਅੱਜ ਜਦੋਂ ਸਾਰਾ ਵਿਸ਼ਵ ਇਕ ਪਾਸੇ ਧਰਤੀ, ਆਕਾਸ਼, ਪਾਤਾਲ, ਹਵਾ ਅਰਥਾਤ ਸਮੁੱਚੇ ਵਾਤਾਵਰਣ ਅਤੇ ਸਮਾਜਿਕ ਤੇ ਰਾਜਨੀਤਿਕ ਜੀਵਨ ਨੂੰ ਹੀ ਬੜੀ ਤੇਜ਼ੀ ਨਾਲ ਪ੍ਰਦੂਸ਼ਿਤ ਕਰਨ ਵਿਚ ਰੁੱਝਿਆ ਹੋਇਐ ਅਤੇ ਦੂਜੇ ਪਾਸੇ ਇਸ ਸਰਬਪੱਖੀ ਪ੍ਰਦੂਸ਼ਣ ਬਾਰੇ ਚਿੰਤਾ ਪ੍ਰਗਟ ਕਰਨ ਦਾ ਢੌਂਗ ਵੀ ਕਰ ਰਿਹਾ ਹੈ; ਉਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਜ਼ਿੰਦਗੀ ਦੇ ਆਧਾਰ, ਓਟ ਅਤੇ ਆਸਰੇ, ਧਰਤੀ, ਅਗਨੀ, ਪਉਣ, ਪਾਣੀ ਤਥਾ ਸਮੁੱਚੀ ਪ੍ਰਕਿਰਤੀ ਦੀ ਦਰਸਾਈ ਮਹੱਤਤਾ ਅਤੇ ਇਸ ਨੂੰ ਹਮੇਸ਼ਾ ਲਈ ਸ਼ੁੱਧ ਰੱਖਣ ਬਾਰੇ ਸੁਚੇਤ ਕਰਨਾ ਬਹੁਤ ਹੀ ਮਹੱਤਵਪੂਰਨ ਹੈ।

ਅੱਜ ਵਿਸ਼ਵ ਦੇ ਸਾਰੇ ਹੀ ਗਿਆਨੀ ਅਤੇ ਵਿਗਿਆਨੀ ਇਸ ਤੱਥ ਨੂੰ ਮੰਨਦੇ ਹਨ ਕਿ ਮਨੁੱਖੀ ਸਰੀਰ ਪ੍ਰਕਿਰਤੀ ਦੇ ਪੰਜਾਂ ਤੱਤਾਂ ਤੋਂ ਬਣਿਆ ਹੋਇਆ ਹੈ ਅਤੇ ਇਸ ਤਰ੍ਹਾਂ ਮਨੁੱਖ ਅਤੇ ਪ੍ਰਕਿਰਤੀ ਦਾ ਰਿਸ਼ਤਾ ਅਟੁੱਟ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪੰਜ ਸੌ ਸਾਲ ਪਹਿਲਾਂ ਹੀ ਇਸ ਤੱਥ ਨੂੰ ਉਜਾਗਰ ਕੀਤਾ ਹੈ ਅਤੇ ਇਹ ਵੀ ਸਪੱਸ਼ਟ ਕੀਤਾ ਹੈ ਕਿ ਸੂਰਜ ਦੀ ਸਥਿਤੀ ਕਾਰਨ ਹੋਂਦ ਵਿਚ ਆਈਆਂ ਰਾਤਾਂ, ਦਿਨ, ਮੌਸਮ, ਰੁੱਤਾਂ, ਗਰਮੀ, ਸਰਦੀ, ਬਹਾਰ ਰੁੱਤ ਦਾ ਮਨੁੱਖੀ ਮਨ ਅਤੇ ਸਰੀਰ ਦੋਹਾਂ ਉੱਤੇ ਡੂੰਘਾ ਅਸਰ ਪੈਂਦਾ ਹੈ। ਸ਼ਾਤਰ ਮਨੁੱਖ ਦੀ ਹਰ ਸ਼ੈਅ ਦਾ ਸ਼ੋਸ਼ਣ ਕਰਨ ਦੀ ਨੀਤੀ ਕਾਰਨ ਪ੍ਰਕਿਰਤੀ ਉੱਤੇ ਪੈਂਦੇ ਮਾੜੇ ਪ੍ਰਭਾਵਾਂ ਅਰਥਾਤ ਪੈਦਾ ਕੀਤਾ ਜਾ ਰਿਹਾ ਅਤਿ ਦਰਜੇ ਦਾ ਪ੍ਰਦੂਸ਼ਣ, ਸਖ਼ਤ ਗਰਮੀ ਅਤੇ ਸਖ਼ਤ ਸਰਦੀ ਮਨੁੱਖੀ ਮਨ, ਸੁਭਾਅ ਅਤੇ ਜੀਵ-ਜੰਤੂਆਂ ਅਤੇ ਬਨਸਪਤੀ ਨੂੰ ਪੂਰੀ ਤਰ੍ਹਾਂ ਪ੍ਰਭਾਵਿਤ ਕਰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਅਤੇ ਖ਼ਾਸ ਕਰਕੇ ਬਾਰਹ ਮਾਹਾ ਤੁਖਾਰੀ ਵਿਚ ਇਹ ਤੱਥ ਸਪੱਸ਼ਟ ਹੋ ਜਾਂਦਾ ਹੈ। ਦੁਨੀਆਂ ਦੇ ਮਨੋਵਿਗਿਆਨੀ ਅਤੇ ਚਕਿਤਸਕ ਅਜੇ ਇਸ ਸੰਬੰਧੀ ਆਪ ਵੀ ਖੋਜ ਵਿਚ ਲੀਨ ਹਨ। ਮਿਸਾਲ ਦੇ ਤੌਰ ਉੱਤੇ ਗੁਰੂ ਜੀ ਇਉਂ ਫ਼ਰਮਾਉਂਦੇ ਹਨ :

**ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ॥**
**ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ ॥** *(ਤੁਖਾਰੀ ਮਹਲਾ ੧, ਪੰਨਾ 1107)*

**ਵੈਸਾਖੁ ਭਲਾ ਸਾਖਾ ਵੇਸ ਕਰੇ ॥**
**ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ ॥** *(ਤੁਖਾਰੀ ਮਹਲਾ ੧, ਪੰਨਾ 1108)*

**ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ ॥**
**ਥਲ ਤਾਪਹਿ ਸਰ ਭਾਰ ਸਾ ਧਨ ਬਿਨਉ ਕਰੈ ॥** *(ਤੁਖਾਰੀ ਮਹਲਾ ੧, ਪੰਨਾ 1108)*

**ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ ॥**
**ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ ॥** *(ਤੁਖਾਰੀ ਮਹਲਾ ੧, ਪੰਨਾ 1109)*

**ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ ॥**
**ਅਨਦਿਨੁ ਰਹਸੁ ਭਇਆ ਆਪੁ ਗਵਾਇਆ ॥** *(ਤੁਖਾਰੀ ਮਹਲਾ ੧, ਪੰਨਾ 1109)*

ਗੁਰੂ ਜੀ ਨੇ ਵਿਸ਼ਵ ਭਰ ਦੇ ਜੀਵਾਂ ਨੂੰ ਆਪਣਾ ਅਚਾਰ, ਵਿਹਾਰ, ਅਹਾਰ, ਲਿਬਾਸ, ਸਵਾਰੀ ਤੇ ਵਿਸ਼ਰਾਮ ਅਜਿਹਾ ਰੱਖਣ ਦਾ ਉਪਦੇਸ਼ ਕੀਤਾ ਹੈ ਜਿਸ ਨਾਲ ਸਰੀਰ ਨੂੰ ਕੋਈ ਕਸ਼ਟ ਨਾ ਹੋਵੇ। ਅਸ਼ਲੀਲਤਾ ਅਤੇ ਨੰਗੇਜਵਾਦ ਤੋਂ ਰਹਿਤ ਹੋਵੇ ਅਤੇ ਮਨ ਵਿਚ ਬੁਰੇ ਵਿਚਾਰ ਨਾ ਆਉਣ ਅਤੇ ਵਿਸ਼ੇ-ਵਿਕਾਰ ਨਾ ਪੈਦਾ ਹੋਣ। ਉਨ੍ਹਾਂ ਨੇ ਫ਼ੁਰਮਾਇਆ ਹੈ :

**ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥**
**ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ਰਹਾਉ॥**
**ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥**
**ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ ॥**
**ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ ॥** *(ਸਿਰੀਰਾਗ ਮ: ੧, ਪੰਨਾ 16)*

**ਪੂਰਾ ਸਾਚ ਪਿਆਲਾ ਸਹਜੇ ਤਿਸਹਿ ਪਿਆਏ ਜਾ ਕਉ ਨਦਰਿ ਕਰੇ॥**
**ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ॥**
*(ਆਸਾ ਮਹਲਾ ੧, ਪੰਨਾ 360)*

ਗੁਰੂ ਜੀ ਨੇ ਸਹਿਹੋਂਦ ਅਤੇ ਸਦ-ਭਾਵਨਾ 'ਤੇ ਵੀ ਜ਼ੋਰ ਦਿੱਤਾ ਹੈ। ਧਰਤੀ 'ਤੇ ਸਾਰਾ ਜੀਵਨ ਨਿਰੰਕਾਰ ਦੀ ਇੱਛਾ ਨਾਲ ਪੈਦਾ ਹੋਇਆ ਹੈ। ਮਨੁੱਖ ਨੇ ਆਪੋ ਵਿਚ ਹੋਰ ਜੀਵਾਂ ਨਾਲ ਮਿਲ ਕੇ ਹੀ ਇਸ ਧਰਤੀ 'ਤੇ ਵੱਸਣਾ ਹੈ। ਉਸ ਨੇ ਹਿੰਸਾ ਲੋਭ ਤੇ ਅਭਿਮਾਨ ਤੋਂ ਦੂਰ ਰਹਿਣਾ ਹੈ ਤੇ ਸਾਰੇ ਜੀਵਾਂ ਪ੍ਰਤੀ ਦਯਾ ਅਤੇ ਪ੍ਰੇਮ-ਪਿਆਰ ਦੀ ਭਾਵਨਾ ਰੱਖਣੀ ਹੈ। ਗੁਰੂ ਜੀ ਅਨੁਸਾਰ ਅਜਿਹਾ ਸਾਧਕ ਹੀ ਬ੍ਰਹਮ ਗਿਆਨ ਪ੍ਰਾਪਤ ਕਰ ਸਕਦਾ ਹੈ:

**ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ॥**
**ਨਾਨਕ ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ॥**
*(ਰਾਮਕਲੀ ਮਹਲਾ ੧, ਪੰਨਾ 940)*

ਅੱਜ ਜਦੋਂ ਸਾਰਾ ਵਿਸ਼ਵ ਖ਼ਤਰਨਾਕ ਤਣਾਅ, ਆਪਸੀ ਟਕਰਾਅ ਅਤੇ ਸ਼ਾਤਰ ਪੈਂਤੜਿਆਂ ਵਿੱਚੋਂ ਗੁਜ਼ਰ ਰਿਹਾ ਹੈ ਅਤੇ ਸਮੁੱਚੇ ਵਿਸ਼ਵ ਦੀ ਹੋਂਦ-ਹਸਤੀ ਖ਼ਤਰੇ ਵਿਚ ਪਈ ਹੋਈ ਹੈ। ਇਕ ਪਾਸੇ ਖ਼ਤਰਨਾਕ ਪ੍ਰਦੂਸ਼ਣ ਕਾਰਨ ਪੈਦਾ ਹੋਈਆਂ ਅਨੇਕਾਂ ਘਾਤਕ ਬਿਮਾਰੀਆਂ ਅਤੇ ਦੂਜੇ ਪਾਸੇ ਵੱਖ-ਵੱਖ ਮੁਲਕਾਂ ਦੇ ਖ਼ਤਰਨਾਕ ਅਤੇ ਵਿਨਾਸ਼ਕਾਰੀ ਗੋਲਾ-ਬਰੂਦ, ਬੰਬਾਂ ਆਦਿ ਕਾਰਨ ਮਨੁੱਖਤਾ ਮੁਕੰਮਲ ਵਿਨਾਸ਼ ਦੀ ਕਗਾਰ ਉੱਤੇ ਖੜੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਪਦੇਸ਼ ਸਾਰੇ ਵਿਸ਼ਵ ਲਈ ਹੀ ਉਪਯੋਗੀ ਅਤੇ ਸਹਾਈ ਸਿੱਧ ਹੋ ਸਕਦਾ ਹੈ।

ਗੁਰੂ ਜੀ ਨੇ ਪੂਰਨ ਸੱਚ ਦਾ ਗਿਆਨ ਸੰਸਾਰ ਨੂੰ ਦਿੱਤਾ ਹੈ। ਉਨ੍ਹਾਂ ਦਾ ਗਿਆਨ ਸਾਰੀ ਮਨੁੱਖਤਾ ਦੇ ਭਲੇ ਲਈ ਮਹੱਤਵਪੂਰਨ ਅਤੇ ਕੀਮਤੀ ਹੈ; ਜੋ ਸਮਾਂ, ਸਥਾਨ, ਧਰਮ, ਜਾਤ, ਰੰਗ, ਨਸਲ, ਦੇਸਾਂ-ਵਿਦੇਸਾਂ ਆਦਿ ਦੀਆਂ ਹੱਦਾਂ ਤੋਂ ਪਾਰ ਹੈ, ਉਪਰ ਹੈ। ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਇੰਨੀ ਉੱਚੀ-ਸੁੱਚੀ ਤੇ ਵਿਸ਼ਾਲ ਹੈ ਕਿ ਮਨੁੱਖ ਅਜੇ ਵੀ ਇਸ ਪੱਧਰ ਤਕ ਨਹੀਂ ਪਹੁੰਚ ਸਕਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫਲਸਫਾ ਇਕ ਮੁਕੰਮਲ ਫਲਸਫਾ ਹੈ ਅਤੇ ਇਕ ਸੰਪੂਰਨ ਤੇ ਸਰਬਪੱਖੀ ਕ੍ਰਾਂਤੀ ਦੀ ਵਿਚਾਰਧਾਰਾ ਹੈ। ਅੱਜ ਦਾ ਮਨੁੱਖ ਨਾ ਪਰਮਾਤਮਾ ਦੇ ਨਿਰਾਕਾਰ ਰੂਪ ਨੂੰ ਅਪਣਾਅ ਸਕਿਆ ਹੈ, ਨਾ ਹੀ ਵੱਖ-ਵੱਖ ਧਰਮਾਂ ਦੀ ਸੋਚ ਤੋਂ ਉਪਰ ਉਠ ਸਕਿਆ ਹੈ। ਇਸ ਤੋਂ ਇਲਾਵਾ ਭ੍ਰਿਸ਼ਟਾਚਾਰ, ਲੁੱਟ-ਖਸੁੱਟ, ਹਿੰਸਾ, ਨਸ਼ੇ, ਪਤਿੱਤਪੁਣਾ, ਅਸ਼ਲੀਲਤਾ, ਨੰਗੇਜਵਾਦ, ਦਾਜ-ਦਹੇਜ ਦੀ ਲਾਹਨਤ, ਮਾਦਾ ਭਰੂਣ ਹੱਤਿਆ ਅਤੇ ਹੋਰ ਬੁਰਾਈਆਂ, ਪ੍ਰਕਿਰਤੀ ਦਾ ਸਰਬਪੱਖੀ ਸ਼ੋਸ਼ਣ ਅਤੇ ਵਿਨਾਸ਼ ਧਰਤੀ ਉੱਤੇ ਜੀਵਨ ਲਈ ਚਿੰਤਾਜਨਕ ਸਮਸਿਆਵਾਂ ਪੈਦਾ ਕਰ ਰਿਹਾ ਹੈ। ਇਹ ਮਨੁੱਖੀ ਮਨ ਦੇ ਤਣਾਅ ਅਤੇ ਬੇਚੈਨੀ ਲਈ ਜ਼ਿੰਮੇਵਾਰ ਹਨ, ਜਿਹਨਾਂ ਦੇ ਫਲਸਰੂਪ ਮਨੁੱਖੀ ਸਰੀਰ ਨੂੰ ਅਨੇਕਾਂ ਘਾਤਕ ਬਿਮਾਰੀਆਂ ਦਾ ਸ਼ਿਕਾਰ ਹੋਣਾ ਪੈ ਰਿਹਾ ਹੈ। ਇਸ ਲਈ ਗੁਰੂ ਜੀ ਦੀ

ਕ੍ਰਾਂਤੀਕਾਰੀ ਵਿਚਾਰਧਾਰਾ ਨੂੰ ਸੰਸਾਰ ਵਿਚ ਅਪਨਾਉਣ ਦੀ ਸਖ਼ਤ ਲੋੜ ਹੈ ਤਾਂ ਜੋ ਸਾਰੀ ਮਨੁੱਖਤਾ ਨੂੰ ਅਕਾਲ-ਪੁਰਖ ਅਤੇ ਮਾਨਵ ਸਾਂਝੀਵਾਲਤਾ ਦੇ ਪੁਜਾਰੀ ਬਣਾ ਕੇ ਇਸ ਸ੍ਰਿਸ਼ਟੀ ਨੂੰ ਇਕ ਅਜਿਹੇ ਪਰਿਵਾਰ ਦਾ ਰੂਪ ਦਿੱਤਾ ਜਾ ਸਕੇ ਜਿਥੇ ਪਵਣ ਗੁਰੂ ਹੋਵੇ, ਪਾਣੀ ਪਿਤਾ ਤੇ ਧਰਤੀ ਮਾਤਾ ਦੀ ਗੋਦ ਵਿਚ ਸਾਰੀ ਮਨੁੱਖਤਾ ਸੁਖੀ ਵੱਸਦੀ ਰਹੇ। ਪਦਾਰਥਕ ਵਿਸ਼ਵੀਕਰਨ ਨਾਲੋਂ ਅਧਿਆਤਮਕ ਵਿਸ਼ਵੀਕਰਨ ਦੀ ਲੋੜ ਹੈ। ਜਿਸ ਵਿਚ ਸਾਂਝੀਵਾਲਤਾ, ਮਨੁੱਖੀ ਬਰਾਬਰੀ, ਮਾਨਵੀ ਕਦਰਾਂ-ਕੀਮਤਾਂ, ਸਹਿਨਸ਼ੀਲਤਾ, ਸਦਭਾਵਨਾ ਅਤੇ ਸਹਿਹੋਂਦ ਦਾ ਬੋਲ-ਬਾਲਾ ਹੋਵੇਗਾ। ਇਸ ਤਰ੍ਹਾਂ ਧਰਤੀ ਸੱਚਮੁੱਚ ਹੀ 'ਬੇਗਮਪੁਰਾ ਸਹਰ' ਬਣ ਸਕਦੀ ਹੈ ਅਤੇ ਇਥੇ 'ਹਲੇਮੀ ਰਾਜ' ਸਥਾਪਿਤ ਹੋ ਸਕਦਾ ਹੈ। ਨਿਸਚੇ ਹੀ ਗੁਰਮਤਿ ਗਿਆਨ ਦੁਆਰਾ ਇਸ ਨੂੰ ਯਕੀਨੀ ਬਣਾਇਆ ਜਾ ਸਕਦਾ ਹੈ।

ਉਕਤ ਸੰਖੇਪ ਵਿਚਾਰ ਚਰਚਾ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ "ਜਾਹਰ ਪੀਰ ਜਗਤ ਗੁਰ ਬਾਬਾ" ਗੁਰੂ ਨਾਨਕ ਦੇਵ ਜੀ ਨੇ ਸਾਰੇ ਵਿਸ਼ਵ ਨੂੰ ਆਪਣੀ ਦ੍ਰਿਸ਼ਟੀਗੋਚਰ ਕਰਦਿਆਂ ਇਸ ਦੀਆਂ ਵਡਿਆਈਆਂ, ਗੁਣਾਂ, ਨੇਹਮਤਾਂ ਅਤੇ ਕਮੀਆਂ-ਕਮਜ਼ੋਰੀਆਂ ਵੱਲ ਮਨੁੱਖ ਦਾ ਧਿਆਨ ਖਿੱਚਿਆ ਹੈ ਅਤੇ ਮਨੁੱਖ ਨੂੰ ਇਹਨਾਂ ਕਮੀਆਂ-ਕਮਜ਼ੋਰੀਆਂ ਨੂੰ ਸਰ ਕਰ ਕੇ ਆਪਣਾ ਸੰਸਾਰਕ ਅਤੇ ਅਧਿਆਤਮਕ ਜੀਵਨ ਪੰਧ ਸਫਲ ਕਰਨ ਲਈ ਵਿਸਤ੍ਰਿਤ ਰੂਪ ਵਿਚ ਉਪਦੇਸ਼ ਦਿੱਤਾ ਹੈ ਅਤੇ ਪੱਥ-ਪ੍ਰਦਰਸ਼ਤ ਕੀਤਾ ਹੈ।

ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ (ਫਿਲਾਸਫੀ) ਮਨੁੱਖ ਦੀ ਸਮੁੱਚੀ ਸ਼ਖ਼ਸੀਅਤ ਨੂੰ ਪ੍ਰਫੁੱਲਤ ਕਰਨ ਵਾਲੀ, ਸਾਂਝੀਵਾਲਤਾ, ਸਦਭਾਵਨਾ, ਆਪਸੀ ਪ੍ਰੇਮ-ਪਿਆਰ ਅਤੇ ਸਹਿਹੋਂਦ ਦਾ ਉੱਚਤਮ ਸਿਧਾਂਤ, ਅਮਨ-ਸ਼ਾਂਤੀ ਦਾ ਵਿਲੱਖਣ ਪੈਗ਼ਾਮ ਅਤੇ ਉੱਚ ਕੋਟੀ ਦਾ ਵਿਗਿਆਨ, ਇਕ ਮੁਕੰਮਲ ਆਤਮਿਕ ਸੁਖ ਦਾ ਗਿਆਨ, ਕਿਰਤੀ ਅਤੇ ਗ੍ਰਿਹਸਥੀ ਜੀਵਨ ਜਿਊਣ ਦਾ ਉਪਦੇਸ਼ ਅਤੇ ਸ਼ਬਦ-ਗੁਰੂ ਦਾ ਨਿਆਰਾ, ਅਲੌਕਿਕ ਅਤੇ ਅਜਬ ਸਿਧਾਂਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਪਦੇਸ਼ ਸੰਸਾਰੀ ਅਤੇ ਅਧਿਆਤਮਕ ਜੀਵਨ ਦੀ ਸਫਲਤਾ ਲਈ ਦੁਵੱਲੇ ਸੰਘਰਸ਼ ਦਾ ਸਾਰਥਿਕ ਅਤੇ ਸਹੀ ਸਰੋਤ ਹੈ, ਜੋ ਕਿ ਰਹਿੰਦੀ ਦੁਨੀਆਂ ਤਕ ਹਮੇਸ਼ਾ ਹਮੇਸ਼ਾ ਲਈ ਸਹੀ ਅਤੇ ਸਾਰਥਿਕ ਰਹੇਗਾ। ਅਜੋਕੇ ਸਮੇਂ ਜਦੋਂ ਸਮੁੱਚੇ ਤੌਰ ਉੱਤੇ ਮਨੁੱਖਤਾ "ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ"[26] ਕੇਵਲ ਤੇ ਕੇਵਲ ਮਾਇਕ ਪਦਾਰਥ ਇਕੱਤਰ ਕਰਨ ਅਤੇ ਰਾਜ ਸ਼ਕਤੀ ਉੱਤੇ ਜਿਵੇਂ-ਕਿਵੇਂ ਵੀ ਹੋਵੇ ਕਾਬਜ਼ ਹੋਣ ਅਤੇ ਸਦੀਵੀ ਕਾਬਜ਼ ਰਹਿਣ ਦੀ ਦੌੜ ਵਿਚ ਲੱਗੀ ਹੋਈ ਹੈ, ਜਿਸ ਕਾਰਨ ਸਭ ਮਨੁੱਖੀ ਕਦਰਾਂ-ਕੀਮਤਾਂ, ਸਮਾਜਿਕ, ਧਾਰਮਿਕ, ਆਰਥਿਕ ਅਤੇ ਰਾਜਨੀਤਿਕ ਖੇਤਰ ਅੰਦਰ ਘੋਰ ਨਿਘਾਰ ਆ ਗਿਆ ਹੈ, ਓਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਪਦੇਸ਼ ਹੀ ਸਾਰਥਿਕ ਅਤੇ ਸਹੀ ਹੈ ਜੋ ਮੁੜ ਤੋਂ ਸਮਾਜ ਅੰਦਰ ਉੱਚਾ-ਸੁੱਚਾ ਜੀਵਨ ਕਾਇਮ ਕਰ ਸਕਦਾ ਹੈ। ਇਸ ਲਈ ਉਨ੍ਹਾਂ ਸਮੂਹ ਵਿਅਕਤੀਆਂ ਜੋ ਸਮਾਜਿਕ,

---

26. ਗੂਜਰੀ ਮ: ੫, ਪੰਨਾ 496.

ਧਾਰਮਿਕ ਅਤੇ ਰਾਜਨੀਤਿਕ ਖੇਤਰ ਵਿਚ ਲੋਕਾਂ ਦੀ ਅਗਵਾਈ ਕਰ ਰਹੇ ਹਨ, ਨੂੰ ਆਪਣੀ-ਆਪਣੀ ਜ਼ਿੰਮੇਵਾਰੀ ਦਾ ਅਹਿਸਾਸ ਕਰਨ ਦੀ ਲੋੜ ਹੈ। ਇਹਨਾਂ ਖੇਤਰਾਂ ਵਿਚ ਕਾਰਜਸ਼ੀਲ ਲੋਕਾਂ ਦੀ ਮੌਕਾ-ਪ੍ਰਸਤੀ, ਕਚਿਆਈ ਅਤੇ ਅਣਗਹਿਲੀ ਕਾਰਨ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਨਿਘਾਰ ਆਇਆ ਸੀ। ਜ਼ਰੂਰੀ ਹੈ ਕਿ ਅੱਜ ਵੀ ਇਹਨਾਂ ਖੇਤਰਾਂ ਵਿਚ ਲੋਕਾਂ ਦੀ ਅਗਵਾਈ ਕਰਨ ਵਾਲੇ ਲੋਕ ਆਪਣਾ ਨੈਤਿਕ ਫ਼ਰਜ਼ ਪਹਿਚਾਨਣ, ਸੁਚੇਤ ਅਤੇ ਸੁਜੱਗ ਹੋਣ ਅਤੇ ਸਮਾਜ ਅੰਦਰ ਆਪਣੇ ਮਿਸਾਲੀ ਜੀਵਨ ਦੀ ਵੰਨਗੀ ਪੇਸ਼ ਕਰਨ। ਮਾਪਿਆਂ ਨੂੰ ਵੀ ਇਸ ਖੇਤਰ ਵਿਚ ਪਹਿਲ ਕਰਨੀ ਹੋਵੇਗੀ। ਜੀਵਨ ਮਾਤਾ ਦੇ ਗਰਭ ਅਤੇ ਗੋਦ ਵਿੱਚੋਂ ਹੀ ਸ਼ੁਰੂ ਹੁੰਦਾ ਹੈ, ਪਿਤਾ ਅਗਲਾ ਪੜਾਅ ਹੈ। ਉਸ ਪਿੱਛੋਂ ਅਧਿਆਪਕ, ਧਾਰਮਿਕ, ਰਾਜਨੀਤਿਕ ਅਤੇ ਸਮਾਜ ਸੁਧਾਰਕ ਆਦਿ ਲੋਕਾਂ ਦੀ ਵਾਰੀ ਆਉਂਦੀ ਹੈ। ਸੰਸਾਰ ਦੇ ਭਲੇ ਲਈ ਸਭ ਨੂੰ ਆਪਣਾ ਯੋਗਦਾਨ ਪਾਉਣਾ ਹੋਵੇਗਾ। ਆਓ ! ਵਿਸ਼ਵ ਚੇਤਨਾ ਦੇ ਨਾਇਕ ਮਰਦਿ-ਕਾਮਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਨੂੰ ਸਮਝ ਕੇ ਗੁਰਮਤਿ ਮਾਰਗ ਦੇ ਪਾਂਧੀ ਬਣ ਕੇ ਆਪਣਾ ਲੋਕ ਸੁਖੀਆ ਅਤੇ ਪਰਲੋਕ ਸੁਹੇਲਾ ਕਰੀਏ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਵਿਸ਼ਵ-ਸ਼ਾਂਤੀ

ਮਨੁੱਖਤਾ ਦੇ ਅਧਿਆਤਮਕ ਅਤੇ ਸੰਸਾਰਕ ਜੀਵਨ ਦੇ ਵਿਕਾਸ, ਤਰੱਕੀ, ਰੱਖਿਆ-ਸੁਰੱਖਿਆ, ਪ੍ਰਫੁੱਲਤਾ, ਖ਼ੁਸ਼ਹਾਲੀ, ਸੁੱਖ ਅਤੇ ਅਮਨ-ਸ਼ਾਂਤੀ ਲਈ ਧਰਮ ਅਤੇ ਰਾਜਨੀਤੀ ਦੀ ਲੋੜ ਹੈ। ਧਰਮ ਮਨੁੱਖ ਨੂੰ ਅਧਿਆਤਮਕ ਖੇਤਰ ਵਿਚ ਵਿਕਸਿਤ ਕਰਨ ਅਤੇ ਰਾਜਨੀਤੀ ਮਨੁੱਖ ਨੂੰ ਰਿਜ਼ਕ ਰੋਟੀ (ਕੁੱਲੀ, ਗੁੱਲੀ, ਜੁੱਲੀ), ਸੁਰੱਖਿਆ ਅਤੇ ਹੋਰ ਦੁਨੀਆਵੀ ਸੁੱਖਾਂ ਦੀ ਪ੍ਰਾਪਤੀ ਲਈ ਜ਼ਰੂਰੀ ਹਨ। ਲਗਭਗ ਸਾਰੇ ਧਰਮਾਂ ਵਿਚ ਜਿਸ ਤਰ੍ਹਾਂ ਮਨੁੱਖੀ ਜ਼ਿੰਦਗੀ ਵਿਚ ਸਰੀਰ ਅਤੇ ਆਤਮਾ ਦੀ ਇਕ-ਦੂਸਰੇ ਉੱਤੇ ਨਿਰਭਰਤਾ ਹੈ, ਉਸੇ ਤਰ੍ਹਾਂ ਧਰਮ ਅਤੇ ਰਾਜਨੀਤੀ ਦੀ ਇਕ-ਦੂਜੇ ਉੱਤੇ ਨਿਰਭਰਤਾ ਹੈ। ਇਹ ਦੋਵੇਂ ਇਕ-ਦੂਜੇ ਦੇ ਪੂਰਕ ਹਨ। ਧਰਮ ਅਤੇ ਰਾਜਨੀਤੀ ਦੋਵਾਂ ਵਿਚ ਪੂਰਾ ਸਮਤੋਲ (Balance) ਰੱਖਣਾ ਅਤੀ ਜ਼ਰੂਰੀ ਹੈ। ਇਹਨਾਂ ਵਿੱਚੋਂ ਇਕ ਦੀ ਘਾਟ ਅਤੇ ਦੂਸਰੇ ਦੀ ਬਹੁਤਾਤ ਮਨੁੱਖੀ ਜ਼ਿੰਦਗੀ ਲਈ ਘਾਤਕ ਸਿੱਧ ਹੁੰਦੀ ਹੈ। ਨਿਰੋਲ ਧਾਰਮਿਕ ਬਿਰਤੀ ਮਨੁੱਖੀ ਜੀਵਨ ਦਾ ਅਧੂਰਾ ਵਿਕਾਸ ਕਰਦੀ ਹੈ ਅਤੇ ਧਰਮ ਰਹਿਤ ਨਿਰੋਲ ਰਾਜਨੀਤੀ ਮਨੁੱਖ ਨੂੰ ਚੰਗੇਜ਼ ਖ਼ਾਂ ਅਤੇ ਹਲਾਕੂ ਜਿਹਾ ਬਣਾ ਦਿੰਦੀ ਹੈ ਅਤੇ ਮਨੁੱਖ ਕੇਵਲ ਤੇ ਕੇਵਲ ਦਰਿੰਦਾ ਹੀ ਬਣ ਕੇ ਰਹਿ ਜਾਂਦਾ ਹੈ। ਕਿਸੇ ਇਸਲਾਮੀ ਵਿਦਵਾਨ ਕਵੀ ਨੇ ਠੀਕ ਹੀ ਕਿਹਾ ਹੈ :

*ਜਲਾਲੇ ਪਾਦਸ਼ਾਹੀ ਹੋ ਯਾ ਜਮਹੂਰੀ ਤਮਾਸ਼ਾ ਹੋ।*
*ਜ਼ੁਦਾ ਹੋ ਦੀਂ ਸਿਆਸਤ ਸੇ ਤੋ ਰਹਿ ਜਾਤੀ ਹੈ ਚੰਗੇਜ਼ੀ।*

ਸੰਸਾਰ ਦਾ ਇਤਿਹਾਸ ਗਵਾਹ ਹੈ ਕਿ ਮਨੁੱਖੀ ਇਤਿਹਾਸ ਧਰਮ ਅਤੇ ਰਾਜਨੀਤੀ ਦੁਆਲੇ ਹੀ ਘੁੰਮਦਾ ਹੈ। ਇਹ ਜ਼ਰੂਰੀ ਹੈ ਕਿ ਰਾਜਨੀਤੀ ਧਰਮ ਤੋਂ ਸੇਧ ਲੈ ਕੇ ਕਾਰਜਸ਼ੀਲ ਹੋਵੇ ਅਤੇ ਰਾਜਨੀਤੀ ਧਰਮ ਦੀ ਸੁਰੱਖਿਆ ਯਕੀਨੀ ਬਣਾਵੇ।

ਧਰਮ ਨੇ ਮਨੁੱਖ ਦੇ ਅੰਦਰ ਸ਼ੀਲ, ਸੰਤੋਖ, ਸਹਿਜ, ਸਹਿਣਸ਼ੀਲਤਾ, ਨਿਮਰਤਾ, ਸੇਵਾ, ਪਰਉਪਕਾਰ, ਨੇਕੀ, ਆਪਸੀ ਭਾਈਚਾਰਾ ਆਦਿ ਸਦਗੁਣ ਪੈਦਾ ਕਰਨੇ ਹੁੰਦੇ ਹਨ। ਰਾਜਨੀਤੀ ਜਿੰਨਾ ਚਿਰ ਧਰਮ ਦੇ ਕੁੰਡੇ (ਅੰਕਸ਼) ਹੇਠ ਰਹੇਗੀ, ਓਨਾ ਚਿਰ ਰਾਜ ਕਰਨ ਵਾਲੇ ਲੋਕ ਸਰਬੱਤ ਦੇ ਭਲੇ, ਸਾਂਝੀਵਾਲਤਾ ਲੋਕਾਂ ਦੀ ਜਾਨ-ਮਾਲ ਦੀ ਸੁਰੱਖਿਆ ਅਤੇ ਲੋਕ ਭਲਾਈ ਦੇ ਕੰਮ ਹੀ ਕਰਨਗੇ ਅਰਥਾਤ ਰਾਜਨੀਤਿਕ ਸ਼ਕਤੀ ਨੇ ਜਿਥੇ ਮਨੁੱਖੀ ਵਿਕਾਸ ਲਈ ਕਾਰਜਸ਼ੀਲ ਹੋਣਾ ਹੈ, ਉਥੇ ਧਰਮ ਦੀ ਰੱਖਿਆ ਵੀ ਕਰਨੀ ਹੈ। ਸਾਰੇ ਧਰਮਾਂ ਵਿਚ ਇਹ ਸਿਧਾਂਤ ਅਤੇ ਫਿਲਾਸਫੀ ਹੋਣ ਦੇ ਬਾਵਜੂਦ ਸੰਸਾਰ ਨੇ ਦੋ ਵੱਡੇ ਮਹਾਂ ਯੁੱਧ ਵੇਖੇ ਹਨ। ਕਿਸੇ ਨਾ ਕਿਸੇ ਦੇਸ਼ ਦੀ ਦੂਜੇ ਦੇਸ਼ ਨਾਲ

ਲੜਾਈ ਨਿੱਤ ਹੀ ਰਹਿੰਦੀ ਹੈ। ਇਸ ਦੇ ਨਾਲ ਹੀ ਸਿਕੰਦਰ ਮਹਾਨ, ਨਿਪੋਲੀਅਨ ਬੋਨਾ ਪਾਰਟ ਅਤੇ ਹਿਟਲਰ ਆਦਿ ਨੇ ਵੀ ਸੰਸਾਰ ਜੇਤੂ ਬਣਨ ਲਈ ਵੱਡੀਆਂ ਜਿੱਤਾਂ ਪ੍ਰਾਪਤ ਕਰਦਿਆਂ ਨਿਰਦੋਸ਼ ਲੋਕਾਂ ਦਾ ਬੇਤਹਾਸ਼ਾ ਖ਼ੂਨ ਵਹਾਇਆ ਹੈ। ਚੰਗੇਜ਼ ਖ਼ਾਂ, ਹਲਾਕੂ, ਅਬਦਾਲੀ, ਨਾਦਰਸ਼ਾਹ, ਬਾਬਰ ਅਤੇ ਔਰੰਗਜੇਬ ਅਜਿਹੀ ਹੀ ਕੜੀ ਵਿਚ ਗਿਣੇ ਜਾਣ ਵਾਲੇ ਹਨ। ਇਤਿਹਾਸ ਗਵਾਹ ਹੈ ਕਿ ਵੱਧ ਤੋਂ ਵੱਧ ਸ਼ਕਤੀ ਦੀ ਹਵਸ਼ ਅਤੇ ਲੋਭ-ਲਾਲਚ ਕਾਰਨ ਧਰਮ ਦੇ ਨਾਂ 'ਤੇ ਜਨੂੰਨ ਪੈਦਾ ਕਰਕੇ ਜਹਾਦ ਦੇ ਨਾਅਰੇ ਲਾ ਕੇ, 'ਧਰਮ ਨੂੰ ਖ਼ਤਰੇ' ਦੀ ਦੁਹਾਈ ਦੇ ਕੇ, ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਦਾ ਢੌਂਗ ਰਚ ਕੇ, ਦੇਸ਼ ਅੰਦਰ ਆਰਥਿਕ ਖ਼ੁਸ਼ਹਾਲੀ ਲਿਆਉਣ ਦੇ ਫੋਕੇ ਪਰ ਦਿਲ ਲਭਾਉ ਨਾਅਰੇ ਲਾ ਕੇ, ਦੇਸ਼ ਦੀਆਂ ਹੱਦਾਂ ਵਧਾਉਣ ਦੇ ਸਬਜ਼ਬਾਗ਼ ਦਿਖਾ ਕੇ ਧਾਰਮਿਕ ਕੱਟੜਵਾਦੀਆਂ ਅਤੇ ਜੰਗਜੂਆਂ ਨੇ ਧਰਮ ਨੂੰ ਘੋੜੀ ਬਣਾ ਕੇ ਅਤੇ ਭੋਲੇ-ਭਾਲੇ ਲੋਕਾਂ ਅੰਦਰ ਜਨੂੰਨ ਖੜਾ ਕਰਕੇ ਬੇਅੰਤ ਖ਼ੂਨ ਵਹਾਇਆ ਅਤੇ ਘੁੱਗ ਵਸਦੇ ਸੰਸਾਰ ਦੀ ਸਾਂਤੀ ਅੰਦਰ ਸਰਬਨਾਸ਼ੀ ਭੁਚਾਲ ਲਿਆਂਦੇ। ਇਸ ਤਰ੍ਹਾਂ ਧਰਮ ਅਤੇ ਰਾਜਨੀਤੀ ਨੂੰ ਲੋਕ ਭਲਾਈ ਅਤੇ ਪਰਉਪਕਾਰ ਦੀ ਥਾਂ ਲੁਕਾਈ ਦੀ ਲੁੱਟ-ਕੁੱਟ ਅਤੇ ਉਸ ਦਾ ਖ਼ੂਨ ਵਹਾਉਣ ਅਤੇ ਆਪਣੀਆਂ ਅਮੁੱਕ ਲਾਲਸਾਵਾਂ ਅਤੇ ਤ੍ਰਿਸ਼ਨਾਵਾਂ ਪੂਰੀਆਂ ਕਰਨ ਲਈ ਹੀ ਵਰਤਦੇ ਰਹੇ ਹਨ। ਇਹਨਾਂ ਲੋਕਾਂ ਨੇ ਧਰਮ ਅਤੇ ਰਾਜਨੀਤੀ ਦਾ ਸਰੂਪ ਹੀ ਬਦਲ ਦਿੱਤਾ ਅਤੇ ਧਰਮ ਅਤੇ ਰਾਜਨੀਤੀ ਨੂੰ ਕਰੂਰ ਅਤੇ ਕਰੂਪ ਰੂਪ ਵਾਲਾ ਬਣਾ ਕੇ ਰੱਖ ਦਿੱਤਾ ਹੈ। ਧਰਮ ਅਤੇ ਰਾਜਨੀਤੀ ਦੇ ਅਰਥ ਹੀ ਬਦਲ ਦਿੱਤੇ ਹਨ। ਕਿਸੇ ਸ਼ਾਇਰ ਨੇ ਅਜਿਹੇ ਹਵਸ਼ੀ ਬਿਰਤੀ ਵਾਲੇ ਲੋਕਾਂ ਬਾਰੇ ਠੀਕ ਹੀ ਫ਼ੁਰਮਾਇਆ ਹੈ। ਸ਼ਾਇਰ ਲਿਖਦਾ ਹੈ:

*ਹਵਸ਼ ਮੇਂ ਬੰਦੇ ਵਫ਼ਾ ਕੋ ਬੇਚ ਦੇਤੇ ਹੈਂ।*
*ਖ਼ੁਦਾ ਕੇ ਘਰ ਤੋ ਕਿਆ ਖ਼ੁਦਾ ਕੋ ਹੀ ਬੇਚ ਦੇਤੇ ਹੈਂ।*

ਪੁਰਾਣਿਕ ਅਤੇ ਪੁਰਾਤਨ ਕਥਾਵਾਂ ਅਨੁਸਾਰ ਚਚੇਰੇ ਭਰਾਵਾਂ ਕੌਰਵਾਂ-ਪਾਡਵਾਂ ਦਰਮਿਆਨ ਮਹਾਂਭਾਰਤ ਦਾ ਯੁੱਧ, ਇੱਕੋ ਧਰਮ ਅੰਦਰ ਕੱਟੜਪੰਥੀਆਂ ਅਤੇ ਉਦਾਰਵਾਦੀਆਂ ਦਰਮਿਆਨ ਖ਼ੂਨੀ ਟਕਰਾਅ, ਇੱਕੋ ਦੇਸ਼ ਅੰਦਰ ਵੱਖ-ਵੱਖ ਧਰਮਾਂ ਦੇ ਅਨੁਆਈਆਂ ਵਿਚਕਾਰ ਖ਼ੂਨੀ ਟਕਰਾਅ ਹੁੰਦੇ ਰਹੇ ਹਨ, ਅੱਜ ਵੀ ਜਾਰੀ ਹਨ। ਪਰੰਤੂ ਇਹ ਸਭ ਕੁਝ ਧਰਮ ਦੀ ਭਾਵਨਾ ਅਤੇ ਸਿਧਾਂਤ ਦੇ ਉਲਟ ਹੀ ਹੋ ਰਿਹਾ ਹੈ। ਜਿਸ ਕਾਰਨ ਸੰਬੰਧਿਤ ਖਿੱਤੇ ਅੰਦਰ ਅਸ਼ਾਂਤੀ ਫੈਲਦੀ ਰਹੀ ਹੈ। ਜਦੋਂ ਇਹ ਵਰਤਾਰਾ ਵੱਡੇ ਪੱਧਰ ਉੱਤੇ ਵਿਕਰਾਲ ਰੂਪ ਧਾਰਨ ਕਰ ਲੈਂਦਾ ਹੈ ਤਾਂ ਵਿਸ਼ਵ-ਸ਼ਾਂਤੀ ਹੀ ਖ਼ਤਰੇ ਵਿਚ ਪੈ ਜਾਂਦੀ ਹੈ। ਅਣਗਿਣਤ ਨਿਰਦੋਸ਼ ਜ਼ਿੰਦਗੀਆਂ ਇਹਨਾਂ ਹਾਲਾਤਾਂ ਦੀ ਬਲੀ ਚੜ੍ਹਦੀਆਂ ਰਹੀਆਂ ਹਨ। ਇਹਨਾਂ ਸਾਰੇ ਹਾਲਾਤਾਂ ਦੌਰਾਨ ਧਰਮ ਅਤੇ ਰਾਜਨੀਤੀ ਨੂੰ ਆਪਣੇ ਨਿੱਜੀ ਅਤੇ ਸੌੜੇ ਰਾਜਨੀਤਿਕ ਲਾਭਾਂ ਲਈ ਵਰਤਿਆ ਜਾਂਦਾ ਰਿਹਾ ਹੈ ਅਤੇ ਅੱਜ ਵੀ ਵਰਤਿਆ ਜਾ ਰਿਹਾ ਹੈ। ਇਹਨਾਂ ਅਤਿ ਹਿਰਦੇ ਵੇਦਕ ਘਟਨਾਵਾਂ ਵਿਚ ਲੋਕ ਭਲਾਈ ਲਈ ਕੁਝ ਵੀ ਨਹੀਂ ਹੁੰਦਾ। ਇਹਨਾਂ ਕਾਰਨਾਂ ਕਰਕੇ

ਹੀ ਅੱਜ ਸੰਸਾਰ ਦੀ ਵਿਸਫੋਟਕ ਸਥਿਤੀ ਬਣੀ ਹੋਈ ਹੈ ਅਤੇ ਸੰਸਾਰ ਸਰਬਨਾਸ਼ੀ ਹਾਲਤ ਵੱਲ ਬੜੀ ਤੇਜ਼ੀ ਨਾਲ ਵੱਧ ਰਿਹਾ ਹੈ। ਭਾਵੇਂ ਅੱਜ ਵਿਸ਼ਵ-ਸ਼ਾਂਤੀ ਲਈ ਰੌਲਾ ਪਾਇਆ ਜਾ ਰਿਹਾ ਹੈ ਪਰੰਤੂ ਸਾਰਥਿਕ ਹੱਲ ਲੱਭ ਨਹੀਂ ਰਿਹਾ।

ਅਜੋਕੇ ਸਮੇਂ ਜਦੋਂ ਸੰਸਾਰ ਦੇ ਵੱਖ-ਵੱਖ ਮੁਲਕਾਂ ਦਾ ਆਪਸੀ ਟਕਰਾਅ ਅਤੇ ਸਮੱਸਿਆਵਾਂ ਨੂੰ ਮਿਟਾਉਣ ਲਈ ਸੰਯੁਕਤ ਰਾਸ਼ਟਰ ਸੰਸਥਾ (United Nations Organisation) ਵੀ ਹੋਂਦ ਵਿਚ ਆਈ ਹੋਈ ਹੈ ਅਤੇ ਸਾਰੇ ਸੰਸਾਰ ਨੂੰ ਇਕ ਲੜੀ ਵਿਚ ਪਰੋ ਕੇ ਇਸ ਦਾ ਵਿਸ਼ਵੀਕਰਨ ਕਰਨ ਲਈ ਵੱਡੇ ਪੱਧਰ ਉੱਤੇ ਯਤਨ ਕੀਤੇ ਜਾ ਰਹੇ ਹਨ, ਪਰੰਤੂ ਅਮਲੀ ਰੂਪ ਵਿਚ ਹਾਲਾਤ ਇਸ ਦੇ ਬਿਲਕੁਲ ਉਲਟ ਬਣੇ ਹੋਏ ਹਨ। ਅਸਲੀਅਤ ਇਹ ਹੈ ਕਿ ਵਿਸ਼ਵੀਕਰਨ ਦਾ ਨਾਅਰਾ ਲਾਉਣ ਵਾਲੇ ਹੀ ਆਪਣੇ-ਆਪਣੇ ਦੇਸ਼ ਦੀਆਂ ਹੱਦਾਂ-ਸਰਹੱਦਾਂ ਦੇ ਪਸਾਰ, ਦੁਨੀਆਂ ਦੇ ਵਪਾਰ ਅਤੇ ਆਰਥਿਕਤਾ ਉੱਤੇ ਕਾਬਜ਼ ਹੋਣ ਦੀ ਨੀਅਤ ਅਤੇ ਨੀਤੀ ਅਨੁਸਾਰ ਸੰਸਾਰ ਅੰਦਰ ਧੜੇਬੰਦੀ ਖੜੀ ਕਰ ਕੇ ਤਣਾਅ ਪੈਦਾ ਕਰ ਰਹੇ ਹਨ। ਸੰਸਾਰ ਦੀਆਂ ਸ਼ਕਤੀਸ਼ਾਲੀ ਸ਼ਕਤੀਆਂ ਵੱਲੋਂ ਛੋਟੇ ਅਤੇ ਵਿਕਾਸਸ਼ੀਲ ਦੇਸ ਅੰਦਰ ਆਪਣੀਆਂ ਖ਼ੁਫ਼ੀਆ ਏਜੰਸੀਆਂ ਰਾਹੀਂ ਬੇਚੈਨੀ ਅਤੇ ਉਥਲ-ਪੁਥਲ ਪੈਦਾ ਕੀਤੀ ਜਾ ਰਹੀ ਹੈ ਅਤੇ ਰਾਜ ਪਲਟੇ ਕਰਵਾਏ ਜਾ ਰਹੇ ਹਨ। ਸੰਸਾਰ ਨੇ ਵੇਖਿਆ ਕਿ ਲੰਮਾ ਸਮਾਂ ਰੂਸ ਅਤੇ ਅਮਰੀਕਾ ਦਰਮਿਆਨ ਟਕਰਾਅ ਚੱਲਦਾ ਰਿਹਾ ਜਿਸ ਦਾ ਸਦਕਾ ਸਾਰਾ ਸੰਸਾਰ ਹੀ ਦੋ ਟੁਕੜਿਆਂ/ਬਲਾਕਾਂ (ਰਸ਼ੀਅਨ ਬਲਾਕ ਅਤੇ ਦੂਸਰਾ ਅਮਰੀਕੀ ਬਲਾਕ) ਵਿਚ ਵੰਡਿਆ ਗਿਆ ਸੀ। ਫਿਰ ਅਮਰੀਕਾ ਅਤੇ ਚੀਨ ਦਾ ਟਕਰਾਅ, ਭਾਰਤ-ਪਾਕ, ਭਾਰਤ-ਚੀਨ ਦਾ ਟਕਰਾਅ, ਅਮਰੀਕਾ ਅਤੇ ਇਸਲਾਮੀ ਮੁਲਕਾਂ ਦਰਮਿਆਨ ਟਕਰਾਅ, ਮੱਧ ਪੂਰਬ ਦੇ ਖ਼ਿੱਤੇ ਅੰਦਰ ਚੱਲ ਰਿਹਾ ਵਿਵਾਦ, ਆਦਿ ਕਾਰਨ ਸੰਸਾਰ ਭਰ ਵਿਚ ਤਣਾਅ ਅਤੇ ਅਸ਼ਾਂਤੀ ਦਾ ਮਾਹੌਲ ਬਣਿਆ ਰਿਹਾ ਹੈ। ਅੱਜ ਵੀ ਕਿਸੇ ਨਾ ਕਿਸੇ ਸ਼ਕਲ ਵਿਚ ਸਾਰੇ ਸੰਸਾਰ ਅੰਦਰ ਭਾਰੀ ਤਣਾਅ ਹੈ। ਇਕ ਦੇਸ਼ ਦੂਸਰੇ ਦੇਸ਼ ਦੇ ਖ਼ਿਲਾਫ਼, ਦੇਸ਼ ਅੰਦਰਲੇ ਸੂਬਿਆਂ ਅੰਦਰ ਤਣਾਅ, ਇਕ ਸੂਬਾ ਦੂਸਰੇ ਸੂਬੇ ਦੇ ਖ਼ਿਲਾਫ਼, ਪਿੰਡਾਂ ਦੇ ਪਿੰਡਾਂ ਨਾਲ ਝਗੜੇ ਅਤੇ ਤਣਾਅ, ਪਰਿਵਾਰਾਂ ਅੰਦਰ ਤਣਾਅ ਵੇਖਣ ਨੂੰ ਮਿਲ ਰਿਹਾ ਹੈ। ਵਿਸ਼ਵੀਕਰਨ ਦੇ ਇਸ ਯੁੱਗ ਵਿਚ ਅੱਜ ਮਨੁੱਖ ਆਪਣੇ-ਆਪ ਵਿਚ ਇਕੱਲਾ ਹੀ ਨਹੀਂ ਰਹਿ ਗਿਆ, ਸਗੋਂ ਉਸ ਦੇ ਅੰਦਰਲੇ ਦਵੰਦ ਨੇ ਉਸ ਨੂੰ ਦੋ-ਫਾੜ ਕਰ ਰੱਖਿਆ ਹੈ। ਅਜੋਕੇ ਵਿਸ਼ਵੀਕਰਨ ਦਾ ਇਹੋ ਹੀ ਸਦਾਚਾਰ ਹੈ। ਨਤੀਜੇ ਵਜੋਂ ਸਮਾਜ ਢੇਰ ਸਾਰੀਆਂ ਮਾਰੂ ਬਿਮਾਰੀਆਂ ਦਾ ਸ਼ਿਕਾਰ ਹੋ ਰਿਹਾ ਹੈ। ਇਕ-ਦੂਸਰੇ ਦਾ ਡਰ ਅਤੇ ਖ਼ਤਰਾ ਮਹਿਸੂਸ ਕਰਦੇ ਹੋਏ ਆਪਣੇ ਦੇਸ਼ ਨੂੰ ਸੁਰੱਖਿਅਤ ਰੱਖਣ ਅਤੇ ਦੂਸਰੇ ਉੱਤੇ ਭਾਰੂ ਹੋਣ ਦੀ ਨੀਅਤ ਨਾਲ ਬਹੁਤ ਸਾਰੇ ਦੇਸ਼ਾਂ ਨੇ ਐਟਮ ਬੰਬ ਅਤੇ ਅਨੇਕਾਂ ਹੋਰ ਮਾਰੂ ਅਤੇ ਅਤਿ ਖ਼ਤਰਨਾਕ ਹਥਿਆਰ ਇਕੱਤਰ ਕਰ ਰੱਖੇ ਹਨ ਅਤੇ ਸਾਰਾ ਸੰਸਾਰ ਅੱਜ ਬਰਬਾਦੀ ਦੇ ਕਗਾਰ ਉੱਤੇ ਖੜਾ ਹੈ। ਵਾਤਾਵਰਣ ਦੇ ਪ੍ਰਦੂਸ਼ਣ ਨੇ ਹਵਾ, ਪਾਣੀ ਅਤੇ ਧਰਤੀ ਨੂੰ ਪੂਰੀ ਤਰ੍ਹਾਂ ਨਾਕਸ ਅਤੇ ਮਨੁੱਖੀ ਜ਼ਿੰਦਗੀ ਲਈ ਮੁਕੰਮਲ ਬਰਬਾਦੀ ਦਾ ਕਾਰਨ ਬਣਾ ਦਿੱਤਾ ਹੈ। 21ਵੀਂ ਸਦੀ ਦੇ ਇਸ

ਵਿਗਿਆਨਕ ਯੁੱਗ ਵਿਚ ਧਾਰਮਿਕ ਕੱਟੜਵਾਦ ਫਿਰ ਪੂਰੇ ਜੋਬਨ ਉੱਤੇ ਹੈ ਜਿਸ ਕਾਰਨ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਸਹਿਜੇ ਹੀ ਭੜਕਾਇਆ ਜਾ ਰਿਹਾ ਹੈ ਅਤੇ ਨਿਰਦੋਸ਼ਿਆਂ ਦਾ ਖ਼ੂਨ ਅਜਾਈਂ ਵਹਾਇਆ ਜਾ ਰਿਹਾ ਹੈ। ਕਰਮਕਾਂਡ, ਪਾਖੰਡਵਾਦ ਅਤੇ ਕੂੜ ਦਾ ਖ਼ੂਬ ਬੋਲ-ਬਾਲਾ ਹੈ। ਇਹਨਾਂ ਸਾਰਿਆਂ ਕਾਰਨਾਂ ਕਰਕੇ ਸੰਸਾਰ ਭਾਰੀ ਤਣਾਅ ਵਿੱਚੋਂ ਗੁਜ਼ਰ ਰਿਹਾ ਹੈ।

ਦੋ ਮਹਾਂ-ਯੁੱਧਾਂ ਤੋਂ ਇਲਾਵਾ ਇਸਲਾਮੀ ਮੁਲਕਾਂ ਦੇ ਆਪਸੀ ਅਤੇ ਅਮਰੀਕਾ ਨਾਲ ਝਗੜੇ, ਅਮਰੀਕਾ ਅਤੇ ਚੀਨ ਅੰਦਰ ਤਣਾਅ, ਭਾਰਤ ਦਾ ਆਪਣੇ ਗੁਆਂਢੀ ਮੁਲਕਾਂ ਅਤੇ ਖ਼ਾਸ ਕਰਕੇ ਪਾਕਿਸਤਾਨ ਅਤੇ ਚੀਨ ਨਾਲ ਲਗਾਤਾਰ ਟਕਰਾਅ ਜਾਰੀ ਹੈ। 1948, 1965, 1971, 1999 ਦੀਆਂ ਲੜਾਈਆਂ ਅਤੇ ਭਾਰਤ-ਚੀਨ ਜੰਗ 1962 ਦੀਆਂ ਜੰਗਾਂ ਕਾਰਨ ਭਾਰੀ ਜਾਨੀ-ਮਾਲੀ ਨੁਕਸਾਨ ਹੋਇਆ ਅਤੇ ਤਣਾਅ ਅਤੇ ਬੇਵਿਸ਼ਵਾਸੀ ਜਾਰੀ ਹੈ। ਇਹਨਾਂ ਜੰਗਾਂ-ਯੁੱਧਾਂ ਅਤੇ ਹਰ ਪੱਧਰ ਉੱਤੇ ਝਗੜੇ ਅਤੇ ਤਣਾਅ ਦੇ ਕਾਰਨ ਲੱਭਣੇ ਔਖੇ ਨਹੀਂ ਹਨ। ਮਨੁੱਖ ਮੂਲ ਰੂਪ ਵਿਚ ਲਾਲਚੀ ਹੈ। ਵੱਖ-ਵੱਖ ਮੁਲਕ ਮਨੁੱਖਾਂ ਦਾ ਹੀ ਸਮੂਹ ਹਨ। ਉਹ ਜਿਸ ਖੇਤਰ ਵਿਚ ਵੀ ਵਿਚਰ ਰਿਹਾ ਹੈ, ਉਸੇ ਖੇਤਰ ਵਿਚ ਉਹ ਵੱਧ ਤੋਂ ਵੱਧ ਸ਼ਕਤੀਆਂ ਅਤੇ ਪ੍ਰਾਪਤੀਆਂ ਕਰਨ ਲਈ ਸਾਰੇ ਨੈਤਿਕ ਬੰਧਨ ਤੋੜਨ ਲਈ ਵੀ ਤਿਆਰ-ਬਰ-ਤਿਆਰ ਰਹਿੰਦਾ ਹੈ। ਵੱਧ ਤੋਂ ਵੱਧ ਧਨ ਅਤੇ ਧਰਤੀ ਦੀ ਮਾਲਕੀ, ਵੱਧ ਤੋਂ ਵੱਧ ਰਾਜਨੀਤਿਕ ਅਤੇ ਅਖੌਤੀ ਧਾਰਮਿਕ ਸ਼ਕਤੀਆਂ ਦੀ ਪ੍ਰਾਪਤੀ ਅਤੇ ਸਮਾਜਿਕ ਜ਼ਿੰਦਗੀ ਵਿਚ ਆਪਣੇ-ਆਪ ਨੂੰ ਉੱਚਾ ਦਰਸਾਉਣ ਦੀ ਲਾਲਸਾ ਹਮੇਸ਼ਾ ਹੀ ਮਨੁੱਖ ਦੀ ਸੋਚ ਉੱਤੇ ਭਾਰੂ ਰਹੀ ਹੈ। ਜਿਸ ਕਰਕੇ ਉਹ ਹਰ ਤਰ੍ਹਾਂ ਦੇ ਯੋਗ ਅਤੇ ਅਯੋਗ ਤੌਰ-ਤਰੀਕੇ, ਛਲ-ਕਪਟ, ਧੋਖਾ, ਬੇਈਮਾਨੀ, ਸ਼ਾਤਰਤਾ ਅਤੇ ਚਤੁਰਤਾ ਦਾ ਸਹਾਰਾ ਲੈਂਦਾ ਹੈ। ਅਜਿਹੀ ਮਨੁੱਖੀ ਫ਼ਿਤਰਤ ਨੂੰ ਗੁਰੂ ਸਾਹਿਬ ਨੇ ਇਉਂ ਬਿਆਨ ਕੀਤਾ ਹੈ :

**ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥**
**ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥** *(ਸਿਰੀਰਾਗ ਮਹਲਾ ੫, ਪੰਨਾ 50)*

ਇਸ ਲੇਖ ਵਿਚ ਵਿਸ਼ਵ ਸ਼ਾਂਤੀ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਿੱਤੇ ਗਏ ਉਪਦੇਸ਼ ਅਤੇ ਅਗਵਾਈ ਬਾਰੇ ਵਿਚਾਰ ਕਰ ਰਹੇ ਹਾਂ ਕਿਉਂਕਿ ਅਜੋਕੇ ਸਮੇਂ ਤਣਾਅ, ਟਕਰਾਅ ਅਤੇ ਅਸ਼ਾਂਤੀ ਵਾਲੇ ਦੌਰ ਵਿਚ ਵਿਸ਼ਵ-ਸ਼ਾਂਤੀ ਸਥਾਪਿਤ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਪਦੇਸ਼ ਹੀ ਇੱਕੋ-ਇਕ ਕਾਰਗਰ ਸਾਧਨ ਹੈ। ਗੁਰਮਤਿ ਫਲਸਫਾ ਏਕਤਾ ਤੋਂ ਅਨੇਕਤਾ ਅਤੇ ਅਨੇਕਤਾ ਤੋਂ ਏਕਤਾ ਵੱਲ ਦੇ ਸਫ਼ਰ ਦੇ ਰਹੱਸ ਦਾ ਮੁਕੰਮਲ ਗਿਆਨ ਹੈ। ਇਸ ਵਿਚ ਇਕ ਇਕਾਈ ਤੋਂ ਬ੍ਰਹਿਮੰਡ ਅਤੇ ਬ੍ਰਹਿਮੰਡ ਤੋਂ ਇਕ ਇਕਾਈ ਤਕ ਸਫ਼ਰ ਦਾ ਅਨੋਖਾ ਗਿਆਨ ਹੈ। ਗੁਰੂ ਸਾਹਿਬਾਨ ਨੇ ਭਾਰਤ ਦੇਸ਼ ਅੰਦਰ ਲੀਰੋ-ਲੀਰ ਹੋਏ ਰੱਬ ਅਤੇ ਸਮਾਜ ਦੀ ਏਕਤਾ ਬਾਰੇ ਮਹਾਨ ਸਿਧਾਂਤ ਪੇਸ਼ ਕੀਤਾ ਹੈ। ਇਹ ਸਿਧਾਂਤ ਹੀ ਸਮੁੱਚੀ ਲੋਕਾਈ ਲਈ ਮਨੁੱਖੀ ਬਰਾਬਰੀ, ਵਿਸ਼ਵ ਭਾਈਚਾਰਾ, ਸਾਂਝੀਵਾਲਤਾ, ਸਹਿਹੋਂਦ, ਆਪਸੀ ਪ੍ਰੇਮ-ਪਿਆਰ

ਅਤੇ ਸਹਿਨਸ਼ੀਲਤਾ ਸਥਾਪਿਤ ਕਰਨ ਲਈ ਪੂਰੀ ਤਰ੍ਹਾਂ ਸਾਰਥਿਕ ਅਤੇ ਕਾਰਗਰ ਹੈ। ਮੂਲ-ਮੰਤਰ ਵਿਚ ਹੀ ਰੱਬੀ ਏਕਤਾ ਅਤੇ ਰੱਬੀ ਸਰੂਪ ਬਾਰੇ ਸਪੱਸ਼ਟ ਕੀਤਾ ਗਿਆ ਹੈ ਜਿਵੇਂ :

**੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

ਲੋਕਾਈ ਅੰਦਰ ਫੈਲੇ ਤਣਾਅ ਤੋਂ ਮੁਕਤ ਹੋ ਕੇ ਹੀ ਮਨੁੱਖ ਪੂਰੀ ਤਰ੍ਹਾਂ ਵਿਕਸਿਤ ਹੋ ਸਕਦਾ ਹੈ ਅਤੇ ਆਪਣਾ ਜੀਵਨ ਲਕਸ਼ 'ਮੁਕਤੀ' ਪ੍ਰਾਪਤ ਕਰ ਸਕਦਾ ਹੈ। ਮੁਕਤੀ ਪ੍ਰਾਪਤੀ ਲਈ ਸੱਚ - ਨਿਰੰਕਾਰ ਦੀ ਖੋਜ ਅਤੇ ਇਸ ਦਾ ਅਨੁਭਵ ਜ਼ਰੂਰੀ ਹੈ। ਇਸ ਨਿਰੰਕਾਰੀ - ਅਕਾਲ ਪੁਰਖ - ਜੋ "ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥" ਹੈ, ਦੀ ਪ੍ਰਾਪਤੀ ਲਈ ਸ੍ਰੀ ਗੁਰੂ ਨਾਨਕ ਦੇਵ ਜੀ 'ਸੱਚੇ ਗੁਰੂ' ਦੀ ਲੋੜ ਦ੍ਰਿੜ੍ਹ ਕਰਾਉਂਦੇ ਹਨ। ਸੱਚੇ ਅਤੇ ਕੱਚੇ ਗੁਰੂ ਦੇ ਅੰਤਰ ਨੂੰ ਗੁਰੂ ਸਾਹਿਬ ਇਉਂ ਸਪੱਸ਼ਟ ਕਰਦੇ ਹਨ :

**ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ॥**
**ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥**

*(ਸੂਹੀ ਮਹਲਾ 8, ਪੰਨਾ 759)*

**ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥**
**ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥**

*(ਵਾਰ ਮਾਰੂ ਮਹਲਾ ੫, ਪੰਨਾ 1102)*

ਇਸ ਤਰ੍ਹਾਂ "ਕਾਹੇ ਰੇ ਬਨ ਖੋਜਨ ਜਾਈ॥ ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥"[1] ਅਨੁਸਾਰ ਅਕਾਲ ਪੁਰਖ ਦੇ ਮਿਲਾਪ ਲਈ ਸਰਬ ਲੋਕਾਈ ਨੂੰ ਸਤਿਗੁਰੂ ਨੇ ਇੱਕੋ ਰਸਤਾ ਦੱਸਿਆ ਹੈ। ਇਹ ਸ਼ਬਦ "ਸਬਦੁ ਗੁਰੂ ਸੁਰਤਿ ਧੁਨਿ ਚੇਲਾ"[2] ਉੱਤੇ ਆਧਾਰਿਤ ਹੈ। ਇਹ ਵੱਖ-ਵੱਖ ਧਰਮਾਂ ਦੀਆਂ ਵੱਖ-ਵੱਖ ਪੂਜਾ-ਅਰਚਨਾ ਵਿਧੀਆਂ ਤੋਂ ਬਿਲਕੁਲ ਨਿਰਾਲਾ ਅਤੇ ਅੱਡਰਾ ਹੈ। ਇਹ ਸ਼ਬਦ-ਗੁਰੂ ਹੀ ਨਿਰੰਕਾਰ ਰੂਪ ਹੈ ਜਿਵੇਂ ਸਤਿਗੁਰੂ ਜੀ ਨੇ ਸਪੱਸ਼ਟ ਕੀਤਾ ਹੈ :

**ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥**

*(ਸਿਰੀਰਾਗੁ ਮ: ੩, ਪੰਨਾ 67)*

**ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥**
**ਵਾਹੁ ਵਾਹੁ ਅਗਮ ਅਥਾਹੁ ਹੈ ਵਾਹੁ ਵਾਹੁ ਸਚਾ ਸੋਇ॥**
**ਵਾਹੁ ਵਾਹੁ ਵੇਪਰਵਾਹੁ ਹੈ ਵਾਹੁ ਵਾਹੁ ਕਰੇ ਸੁ ਹੋਇ॥**
**ਵਾਹੁ ਵਾਹੁ ਅੰਮ੍ਰਿਤ ਨਾਮੁ ਹੈ ਗੁਰਮੁਖਿ ਪਾਵੈ ਕੋਇ॥**

---

1. ਧਨਾਸਰੀ ਮ: ੯, ਪੰਨਾ 684.
2. ਰਾਮਕਲੀ ਮ: ੧, ਸਿਧ ਗੋਸਟਿ, ਪੰਨਾ 943.

**ਵਾਹੁ ਵਾਹੁ ਕਰਮੀ ਪਾਈਐ ਆਪਿ ਦਇਆ ਕਰਿ ਦੇਇ॥**
**ਨਾਨਕ ਵਾਹੁ ਵਾਹੁ ਗੁਰਮੁਖਿ ਪਾਈਐ ਅਨਦਿਨੁ ਨਾਮੁ ਲਏਇ॥**
*(ਵਾਰ ਗੂਜਰੀ ਮਹਲਾ ੩, ਪੰਨੇ 515-16)*

ਇਹ ਮਾਰਗ 'ਨਾਮ ਮਾਰਗ' ਸ਼ਬਦ-ਗੁਰੂ ਦੇ ਸਿਧਾਂਤ ਉੱਤੇ ਆਧਾਰਿਤ ਨਿਰਮਲ ਪੰਥ (ਮਾਰਗ) ਹੈ।

ਅਕਾਲ ਪੁਰਖ ਦੀ ਏਕਤਾ ਦੇ ਨਾਲ-ਨਾਲ ਮਨੁੱਖੀ ਏਕਤਾ ਅਤੇ ਬਰਾਬਰੀ ਲਈ ਗੁਰੂ ਸਾਹਿਬ ਨੇ ਸਪੱਸ਼ਟ ਕੀਤਾ ਹੈ ਕਿ ਸਭਨਾਂ ਦਾ ਰਚਨਹਾਰਾ, ਰੋਜ਼ੀ-ਦਹਿੰਦ, ਰਾਜ਼ਕ ਰਹੀਮ, ਪਾਲਣ-ਪੋਸ਼ਣ ਕਰਨ ਵਾਲਾ ਇੱਕੋ ਹੀ ਹੋਣ ਦੇ ਨਾਲ-ਨਾਲ ਮਨੁੱਖ ਦੇ ਜੰਮਣ-ਮਰਨ, ਖਾਣ-ਪੀਣ, ਸਰੂਪ, ਸਰੀਰਕ ਬਣਤਰ ਆਦਿ ਵੀ ਇੱਕੋ ਹੀ ਤਰ੍ਹਾਂ ਦੇ ਹਨ।

ਦੂਸਰਾ ਉਸ ਸਮੇਂ ਖੱਤਰੀ, ਬ੍ਰਾਹਮਣ, ਸੂਦ, ਵੈਸ਼—ਚਾਰ ਵਰਣਾਂ ਵਿਚ ਵੰਡੇ ਭਾਰਤੀ ਸਮਾਜ ਨੂੰ ਸਾਂਝਾ ਉਪਦੇਸ਼ ਬਖ਼ਸ਼ ਕੇ ਉਸ ਅੰਦਰ ਏਕਤਾ ਲਿਆਉਣ ਲਈ ਉਪਦੇਸ਼ ਦਿੱਤਾ, ਜਿਵੇਂ: "ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥ ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ॥"[3] ਇਸ ਦੇ ਨਾਲ ਹੀ ਇਹ ਦ੍ਰਿੜ੍ਹ ਕਰਵਾਇਆ ਕਿ ਸਮਾਜ ਵਿਚ ਅਖੌਤੀ ਤੌਰ ਉੱਤੇ ਨੀਚ ਤੋਂ ਨੀਚ ਜਾਣੀ ਜਾਂਦੀ ਜਾਤੀ ਦੇ ਲੋਕ ਵੀ ਪ੍ਰਭੂ ਸਿਮਰਨ ਕਰ ਕੇ ਆਪਣਾ ਜੀਵਨ ਲਕਸ਼ (ਮੁਕਤੀ) ਪ੍ਰਾਪਤ ਕਰ ਸਕਦੇ ਹਨ। ਫ਼ੁਰਮਾਨ ਹੈ:

**ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ॥**
**ਜਿਨਿ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ॥**
*(ਥਿਤੀ ਗਉੜੀ ਮਹਲਾ ੫, ਪੰਨਾ 300)*

ਅਸਲ ਵਿਚ ਲੀਰੋ-ਲੀਰ ਹੋਏ-ਹੋਏ ਭਾਰਤੀ ਸਮਾਜ ਰਾਹੀਂ, ਸਤਿਗੁਰੂ ਜੀ ਲੀਰੋ-ਲੀਰ ਹੋਈ-ਹੋਈ ਲੋਕਾਈ ਨੂੰ ਉਪਦੇਸ਼ ਕਰ ਰਹੇ ਹਨ। ਸਮੁੱਚੀ ਲੋਕਾਈ ਨੂੰ ਆਪਣੇ ਸੁਆਰਥਾਂ ਦੀ ਪੂਰਤੀ, ਲਾਲਚ, ਲੋਭ ਅਤੇ ਤ੍ਰਿਸ਼ਨਾਵਾਂ ਵੱਸ ਹੋ ਕੇ ਲੋਕਾਂ ਦੀ ਲੁੱਟ-ਖਸੁੱਟ ਕਰਨ ਵਾਲਿਆਂ ਨੂੰ ਵੀ ਗੁਰੂ ਸਾਹਿਬ ਨੇ ਉਹਨਾਂ ਦੇ ਧਾਰਮਿਕ ਅਕੀਦਿਆਂ ਦੇ ਪਰਿਪੇਖ ਵਿਚ ਸਮਝਾਉਂਦਿਆਂ ਇਉਂ ਕਿਹਾ ਹੈ:

ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥ *(ਵਾਰ ਮਾਝ ਮਹਲਾ ੧, ਪੰਨਾ 141)*

ਕਿਰਤ ਛੱਡ ਕੇ ਵੇਹਲੜ ਬਣੇ ਢੌਂਗੀਆਂ, ਜੋ ਲੋਕਾਂ ਉੱਤੇ ਬੋਝ ਬਣ ਕੇ, ਧਾਰਮਿਕ ਖੇਤਰ ਵਿਚ ਲੁੱਟ-ਖਸੁੱਟ ਕਰਨ ਵਾਲੇ ਸੰਸਾਰ ਨੂੰ ਮੁਕਤੀ ਦਾ ਰਾਹ ਦਿਖਾਉਣ

---

3. ਸੂਹੀ ਮ: ੫, ਪੰਨੇ 747-48.

ਦਾ ਅਡੰਬਰ ਕਰਨ ਵਾਲੇ ਲੋਕਾਂ ਨੂੰ ਵੀ ਗੁਰੂ ਸਾਹਿਬ ਨੇ ਉਪਦੇਸ਼ ਕਰਦਿਆਂ ਇਉਂ ਫ਼ੁਰਮਾਇਆ ਹੈ :

**ਗੁਰੁ ਪੀਰੁ ਸਦਾਏ ਮੰਗਣ ਜਾਇ॥**
**ਤਾ ਕੈ ਮੂਲਿ ਨ ਲਗੀਐ ਪਾਇ॥** *(ਵਾਰ ਸਾਰੰਗ, ਮਹਲਾ ੧, ਪੰਨਾ 1245)*

ਗੁਰੂ ਸਾਹਿਬ ਨੇ ਉਹਨਾਂ ਨੂੰ ਜੀਵਨ ਦਾ ਸਹੀ ਰਸਤਾ ਦੱਸਦਿਆਂ ਫ਼ੁਰਮਾਇਆ ਹੈ :

**ਘਾਲਿ ਖਾਇ ਕਿਛੁ ਹਥਹੁ ਦੇਇ॥**
**ਨਾਨਕ ਰਾਹੁ ਪਛਾਣਹਿ ਸੇਇ॥** *(ਵਾਰ ਸਾਰੰਗ, ਮਹਲਾ ੧, ਪੰਨਾ 1245)*

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥**
*(ਵਾਰ ਗੂਜਰੀ ਮਹਲਾ ੫, ਪੰਨਾ 522)*

ਸਪੱਸ਼ਟ ਹੈ ਕਿ ਜੇਕਰ ਮਨੁੱਖ ਸੱਚੀ-ਸੁੱਚੀ ਕਿਰਤ ਕਰ ਕੇ ਵੰਡ ਛੱਕ ਕੇ, ਨਾਮ ਜਪ ਕੇ ਅਤੇ ਛਲ, ਕਪਟ, ਧੋਖੇ ਅਤੇ ਲੁੱਟ ਦਾ ਰਸਤਾ ਛੱਡ ਕੇ, ਜੀਵਨ ਦਾ ਸ਼ੁੱਧ, ਤਮਗ੍ਹਾ ਅਤੇ ਸਹੀ ਰਸਤਾ ਅਪਨਾਏਗਾ ਤਾਂ ਸਮਾਜ ਦਾ ਸ਼ੋਸ਼ਣ ਬੰਦ ਹੋ ਜਾਵੇਗਾ ਅਤੇ ਉਹ ਸਹਿਜੇ ਹੀ ਆਪਣਾ ਜੀਵਨ ਲਕਸ਼ ਪ੍ਰਾਪਤ ਕਰ ਲਵੇਗਾ। ਇਸ ਸੰਬੰਧ ਵਿਚ ਸਤਿਗੁਰਾਂ ਦਾ ਉਪਦੇਸ਼ ਹੈ :

**ਸੁਕ੍ਰਿਤੁ ਕੀਜੈ ਨਾਮੁ ਲੀਜੈ ਨਰਕਿ ਮੂਲਿ ਨ ਜਾਈਐ॥**
*(ਆਸਾ ਮਹਲਾ ੫, ਪੰਨਾ 461)*

**ਰਾਜ ਮਹਿ ਰਾਜੁ ਜੋਗ ਮਹਿ ਜੋਗੀ॥**
**ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ॥**
*(ਗਉੜੀ ਸੁਖਮਨੀ ਮਹਲਾ ੫, ਪੰਨਾ 284)*

ਸੰਸਾਰ ਅੰਦਰ ਰਾਜ ਕਰਨ ਵਾਲੇ ਲੋਕਾਂ ਨੂੰ ਵੀ ਆਪਣਾ ਰਾਜ ਧਰਮ ਨਿਭਾਉਣ ਅਤੇ ਲੋਕ ਭਲਾਈ ਹਿੱਤ ਕਾਰਜਸ਼ੀਲ ਰਹਿਣ ਅਤੇ ਸਹੀ ਨਿਆਂ ਦੇਣ ਲਈ ਉਪਦੇਸ਼ ਕੀਤਾ ਹੈ ਜਿਵੇਂ : "ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ ॥"[4] ਤਥਾ "ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥ ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥"[5] ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸੰਸਾਰ ਜਿੱਤਣ ਦੀ ਲੋਚਾ ਅਤੇ ਲਾਲਸਾ ਕਰਨ ਵਾਲੇ ਰਾਜਿਆਂ ਨੂੰ ਪ੍ਰਵਾਨ ਨਹੀਂ ਕਰਦੇ, ਸਗੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤ ਅਨੁਸਾਰ ਸੰਸਾਰ ਦਾ ਵੱਡਾ ਸੂਰਮਾ ਉਹ ਮਨੁੱਖ ਹੈ, ਜਿਸ ਨੇ ਮਨ ਦੇ ਵਿਸ਼ੇ-ਵਿਕਾਰਾਂ, ਲਾਲਸਾਵਾਂ ਅਤੇ ਤ੍ਰਿਸ਼ਨਾਵਾਂ ਨੂੰ ਭਾਵ ਮਨ ਨੂੰ ਜਿੱਤ ਲਿਆ ਹੈ। ਗੁਰੂ ਸਾਹਿਬ ਦਾ ਫ਼ੁਰਮਾਨ ਹੈ :

---

4. ਵਾਰ ਸਾਰੰਗ, ਮ: ੧, ਪੰਨਾ 1240.
5. ਵਾਰ ਮਾਰੂ ਮ: ੩, ਪੰਨਾ 1088.

**ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪਰਧਾਨਾ॥**
**ਹਰਿ ਸੇਤੀ ਸਦਾ ਮਿਲਿ ਰਹੇ ਜਿਨੀ ਆਪੁ ਪਛਾਨਾ॥**
**ਗਿਆਨੀਆ ਕਾ ਇਹੁ ਮਹਤੁ ਹੈ ਮਨ ਮਾਹਿ ਸਮਾਨਾ॥**
**ਹਰਿ ਜੀਉ ਕਾ ਮਹਲੁ ਪਾਇਆ ਸਚੁ ਲਾਇ ਧਿਆਨਾ॥**
**ਜਿਨ ਗੁਰ ਪਰਸਾਦੀ ਮਨੁ ਜੀਤਿਆ ਜਗੁ ਤਿਨਹਿ ਜਿਤਾਨਾ॥**

*(ਵਾਰ ਮਾਰੂ ਮਹਲਾ ੩, ਪੰਨਾ 1089)*

ਧਾਰਮਿਕ ਖੇਤਰ ਵਿਚ ਅਗਵਾਈ ਕਰਨ ਅਤੇ ਧਰਮ ਦੇ ਵਿਸ਼ਵਾਸੀ ਲੋਕਾਂ ਨੂੰ ਧਾਰਮਿਕ ਕੱਟੜਵਾਦ ਛੱਡ ਕੇ ਆਪਣੇ-ਆਪਣੇ ਧਰਮ ਵਿਚ ਪਰਪੱਕ ਹੋਣ ਅਤੇ ਉਸ ਧਰਮ ਦੇ ਮਹਾਨ ਅਸੂਲਾਂ ਦਾ ਅਮਲੀ ਰੂਪ ਵਿਚ ਧਾਰਨੀ ਹੋਣ ਲਈ ਪ੍ਰੇਰਿਆ ਹੈ, ਕਿਉਂਕਿ ਜੇਕਰ ਇਸ ਤਰ੍ਹਾਂ ਦਾ ਮਨੁੱਖੀ ਆਚਾਰ ਅਤੇ ਵਿਹਾਰ ਬਣ ਜਾਵੇਗਾ ਤਾਂ ਧਰਮਾਂ ਦਾ ਆਪਸੀ ਟਕਰਾਅ ਹੀ ਖ਼ਤਮ ਹੋ ਜਾਵੇਗਾ। ਗੁਰੂ ਸਾਹਿਬ ਨੇ ਜਿਵੇਂ ਮੁਸਲਮਾਨ ਨੂੰ ਚੰਗਾ ਮੁਸਲਮਾਨ ਬਣਨ ਲਈ ਪ੍ਰੇਰਿਆ ਹੈ। ਫ਼ੁਰਮਾਨ ਹੈ:

**ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥**
**ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥**
**ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ॥**
**ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ॥**
**ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥**

*(ਵਾਰ ਮਾਝ ਮਹਲਾ ੧, ਪੰਨਾ 141)*

ਇਸੇ ਤਰ੍ਹਾਂ ਬ੍ਰਾਹਮਣ ਨੂੰ ਸਹੀ ਰੂਪ ਵਿਚ ਬ੍ਰਾਹਮਣ ਬਣਨ ਲਈ ਉਪਦੇਸ਼ਿਆ ਹੈ, ਅਖੌਤੀ ਉੱਚੀ ਕੁਲ ਦਾ ਹੋਣ ਕਰਕੇ, ਬ੍ਰਾਹਮਣ ਆਪਣੇ ਆਪ ਨੂੰ ਜਗਤ ਦਾ ਗੁਰੂ ਹੋਣ ਦਾ ਭਰਮ ਪਾਲਦਾ ਸੀ ਅਤੇ ਆਪਣੇ ਆਪ ਨੂੰ ਲੋਕਾਂ ਉੱਤੇ ਗੁਰੂ ਠੋਸਦਾ ਸੀ ਪਰੰਤੂ ਭਗਤ ਕਬੀਰ ਜੀ ਨੇ ਉਸ ਦੇ ਇਸ ਅਖੌਤੀ ਅਧਿਕਾਰ ਅਤੇ ਦਾਅਵੇ ਨੂੰ ਨਿਕਾਰਿਆ ਅਤੇ ਕਿਹਾ, "ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰੁ ਨਾਹਿ॥ ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ॥"[6] ਇਸੇ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਬ੍ਰਾਹਮਣ ਦੀ ਵਿਆਖਿਆ ਇਉਂ ਕੀਤੀ ਹੈ:

**ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ ਏਕ ਸਬਦਿ ਲਿਵ ਲਾਇ॥**
**ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ ਜੋ ਹਰਿ ਹਿਰਦੈ ਸਦਾ ਵਸਾਇ॥**
**ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ॥**
**ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਪਾਏ ਜੁਗ ਚਾਰਿ॥**

*(ਵਾਰ ਸੋਰਠਿ, ਮਹਲਾ ੩, ਪੰਨਾ 649)*

ਇਸੇ ਤਰ੍ਹਾਂ ਪੰਡਤ ਦੀ ਵਿਆਖਿਆ ਬੜੇ ਸਰਲ ਢੰਗ ਨਾਲ ਕਰ ਕੇ ਗੁਰੂ ਸਾਹਿਬ ਨੇ ਪੰਡਤ ਦੇ ਅਰਥ ਇਉਂ ਸਮਝਾਏ ਹਨ ਅਤੇ ਪੰਡਤ ਨੂੰ ਸਹੀ ਰੂਪ ਵਿਚ ਪੰਡਤ

---

6. ਸਲੋਕ ਕਬੀਰ ਜੀ, ਪੰਨਾ 1377.

ਬਣਨ ਲਈ ਪ੍ਰੇਰਿਆ ਹੈ। ਅਮਲੀ ਅਤੇ ਅਸਲੀ ਰੂਪ ਵਿਚ ਵਿਚਰਨ ਵਾਲੇ ਪੰਡਤ ਦਾ ਮਹੱਤਵ ਵੀ ਗੁਰੂ ਸਾਹਿਬ ਨੇ ਬਿਆਨ ਕੀਤਾ ਹੈ। ਗੁਰਮਤਿ ਅਨੁਸਾਰ ਪੰਡਤ ਕਿਸੇ ਜਾਤ ਦਾ ਨਾਮ ਨਹੀਂ ਹੈ ਸਗੋਂ ਇਹ ਤਾਂ ਇਕ ਨਿਪੁੰਨ ਵਿਦਵਾਨ, ਜਿਸ ਨੇ ਆਪਣੇ ਅੰਤਰ-ਆਤਮੇ ਅੰਦਰ 'ਜਾਗਤ-ਜੋਤਿ' ਦੀ ਹੋਂਦ-ਹਸਤੀ ਨੂੰ ਅਨੁਭਵ ਕਰ ਲਿਆ ਹੈ, ਲਈ ਵਰਤਿਆ ਜਾਣ ਵਾਲਾ ਵਿਸ਼ੇਸ਼ਣ ਹੈ। ਗੁਰਵਾਕ ਹੈ :

**ਸੋ ਪੰਡਿਤੁ ਜੋ ਮਨੁ ਪਰਬੋਧੈ ॥**
**ਰਾਮ ਨਾਮੁ ਆਤਮ ਮਹਿ ਸੋਧੈ ॥**
**ਰਾਮ ਨਾਮ ਸਾਰੁ ਰਸੁ ਪੀਵੈ ॥**
**ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ ॥**
**ਹਰਿ ਕੀ ਕਥਾ ਹਿਰਦੈ ਬਸਾਵੈ ॥**
**ਸੋ ਪੰਡਿਤੁ ਫਿਰਿ ਜੋਨਿ ਨ ਆਵੈ ॥**
**ਬੇਦ ਪੁਰਾਨ ਸਿਮ੍ਰਿਤਿ ਬੂਝੈ ਮੂਲ ॥**
**ਸੂਖਮ ਮਹਿ ਜਾਨੈ ਅਸਥੂਲੁ ॥**
**ਚਹੁ ਵਰਨਾ ਕਉ ਦੇ ਉਪਦੇਸੁ ॥**
**ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ ॥** *(ਗਉੜੀ ਸੁਖਮਨੀ ਮਹਲਾ ੫, ਪੰਨਾ 274)*

ਇਸੇ ਤਰ੍ਹਾਂ ਵਿੱਦਿਆ ਪੜ੍ਹਨ ਅਤੇ ਪੜ੍ਹਾਉਣ ਵਾਲੇ ਪਾਂਧੇ ਨੂੰ ਵੀ ਸਮਝਾਇਆ ਹੈ ਕਿ ਉਹ ਆਪਣਾ ਫ਼ਰਜ਼ ਪਛਾਣੇ ਅਤੇ ਪਾਂਧੇ ਦੇ ਅਰਥ ਅਤੇ ਫ਼ਰਜ਼ ਸਮਝੇ, ਉਹਨਾਂ ਉੱਤੇ ਪੂਰਾ ਉਤਰੇ ਤਾਂ ਹੀ ਉਹ ਪਾਂਧਾ ਅਖਵਾਉਣ ਦਾ ਹੱਕਦਾਰ ਹੈ। ਗੁਰੂ ਸਾਹਿਬ ਦਾ ਫ਼ੁਰਮਾਨ ਹੈ :

**ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ ॥**
**ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ ॥**
**ਮਨਮੁਖੁ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ ॥**
**ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ ॥**
**ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ ॥**
**ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ ॥**
**ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ ॥**
**ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ ॥**
*(ਰਾਮਕਲੀ ਮਹਲਾ ੧, ਪੰਨੇ 937-38)*

ਸਿੱਖ ਨੂੰ ਵੀ "ਸਿਖੀ ਸਿਖਿਆ ਗੁਰ ਵੀਚਾਰਿ"[7] ਅਤੇ ਭਾਈ ਗੁਰਦਾਸ ਜੀ ਨੇ ਵੀ "ਗੁਰਸਿਖੀ ਦਾ ਸਿਖਣਾ ਗੁਰਮੁਖਿ ਸਾਧ ਸੰਗਤਿ ਦੀ ਸੇਵਾ"[8] ਦਾ ਉਪਦੇਸ਼ ਦਿੱਤਾ ਹੈ। ਇਸ ਤਰ੍ਹਾਂ ਜੇਕਰ ਹਰ ਮਨੁੱਖ ਆਪਣੇ ਧਰਮ ਵਿਚ ਪਰਪੱਕ ਹੋਵੇਗਾ ਤਾਂ ਧਾਰਮਿਕ ਕੱਟੜਤਾ ਖ਼ਤਮ ਹੋ ਜਾਵੇਗੀ ਅਤੇ ਧਰਮ ਦੇ ਨਾਂ 'ਤੇ ਲੋਕਾਂ ਦਾ ਸ਼ੋਸ਼ਣ

7. ਵਾਰ ਆਸਾ ਮ: ੧, ਪੰਨਾ 465.
8. ਭਾਈ ਗੁਰਦਾਸ ਜੀ, ਵਾਰ 28, ਪਉੜੀ 4.

ਖ਼ਤਮ ਹੋਵੇਗਾ ਅਤੇ ਧਰਮ ਨੂੰ ਅੱਗੇ ਰੱਖ ਕੇ ਹੋਏ ਜੰਗ-ਯੁੱਧ ਮੁੜ ਨਹੀਂ ਹੋਣਗੇ। ਧਰਮ ਦੇ ਨਾਂ ਉੱਤੇ ਲੋਕਾਂ ਦੀਆਂ ਭਾਵਨਾਵਾਂ ਨੂੰ ਭੜਕਾ ਕੇ ਕੋਈ ਵੀ ਆਪਣਾ ਉਲੂ ਸਿੱਧਾ ਨਹੀਂ ਕਰ ਸਕੇਗਾ ਅਤੇ ਮਨੁੱਖਤਾ ਅੰਦਰ ਧਰਮ ਦੇ ਮਖੌਟੇ ਪਾ ਕੇ ਤਣਾਅ ਪੂਰਨ ਸਥਿਤੀ ਪੈਦਾ ਨਹੀਂ ਕਰ ਸਕਣਗੇ। ਨਿਰਦੋਸ਼ ਲੋਕਾਂ ਦਾ ਖ਼ੂਨ ਨਹੀਂ ਵਹਾਅ ਸਕਣਗੇ। ਧਰਮ ਅਤੇ ਆਪਣੇ-ਆਪਣੇ ਰੱਬ ਦੇ ਨਾਮ ਉੱਤੇ ਲੋਕਾਈ ਅੰਦਰ ਵੰਡੀਆਂ ਪਾਉਣ ਤੋਂ ਸੁਚੇਤ ਅਤੇ ਸਪੱਸ਼ਟ ਕਰਨ ਹਿੱਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਾਰੇ ਧਰਮਾਂ ਅੰਦਰ ਅਕਾਲ-ਪੁਰਖ ਲਈ ਵਰਤੇ ਵੱਖ-ਵੱਖ ਨਾਵਾਂ ਨੂੰ ਜਿਉਂ ਦਾ ਤਿਉਂ ਹੀ ਰੱਖਿਆ ਗਿਆ ਹੈ ਕਿਉਂਕਿ ਗੁਰੂ ਸਾਹਿਬ ਅਨੁਸਾਰ ਰੱਬ ਇਕ ਹੈ ਅਤੇ ਉਸ ਦੇ ਨਾਮ ਅਤੇ ਰੂਪ ਅਨੇਕਾਂ ਹਨ। ਫ਼ੁਰਮਾਨ ਹੈ :

**ਤਉ ਕਾਰਣਿ ਸਾਹਿਬਾ ਰੰਗਿ ਰਤੇ॥**
**ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ॥**

*(ਆਸਾ ਮਹਲਾ ੧, ਪੰਨਾ 358)*

ਇਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਲਗਭਗ ਉਹ ਸਾਰੇ ਨਾਮ ਅਤੇ ਉਪਨਾਮ ਵਰਤੇ ਹੋਏ ਹਨ ਜੋ ਹਿੰਦੂ ਅਤੇ ਮੁਸਲਮਾਨੀ ਮਤਾਂ ਦੇ ਅਨੁਯਾਈ ਉਨ੍ਹਾਂ ਲਈ ਕਈ ਸਦੀਆਂ ਤੋਂ ਵਰਤ ਰਹੇ ਹਨ। ਜਿਵੇਂ : ਹਿੰਦੂਆਂ ਵੱਲੋਂ ਪਰਮੇਸ਼ਰ, ਪ੍ਰਭੂ, ਗੋਸਾਈਂ, ਈਸ਼ਵਰ, ਪਰਮਾਤਮਾ, ਰਾਮ, ਗੋਪਾਲ, ਬੀਠਲ, ਪਾਰਬ੍ਰਹਮ, ਇਤਿ ਆਦਿ ਅਤੇ ਮੁਸਲਮਾਨਾਂ ਵੱਲੋਂ ਅੱਲ੍ਹਾ, ਖ਼ੁਦਾ, ਮੌਲਾ, ਰੱਬ, ਰਹੀਮ, ਖਾਲਕ, ਕਰੀਮ, ਇਤਿਆਦਿ।

ਗੁਰੂ ਸਾਹਿਬ ਨੇ ਜੋ ਮਨੁੱਖੀ ਅਤੇ ਰੱਬੀ ਏਕਤਾ ਦਾ ਮਹਾਨ ਸੰਦੇਸ਼ ਦਿੱਤਾ, ਜੇਕਰ ਉਸ ਨੂੰ ਵਿਸ਼ਵ ਪੱਧਰ ਉੱਤੇ ਅਪਨਾ ਲਿਆ ਜਾਵੇ ਤਾਂ ਸਾਰੇ ਵਿਸ਼ਵ ਵਿਚ ਅਮਨ-ਸ਼ਾਂਤੀ ਸਥਾਪਿਤ ਹੋ ਸਕਦੀ ਹੈ। ਸਭ ਤੋਂ ਪਹਿਲਾਂ ਗੁਰੂ ਸਾਹਿਬ ਨੇ ਸੰਸਾਰ ਦੀ ਰਚਨਾ ਬਾਰੇ ਕੀਤੇ ਜਾ ਰਹੇ ਵੱਖ-ਵੱਖ ਦਾਅਵਿਆਂ ਨੂੰ ਰੱਦ ਕਰ ਕੇ ਸਪੱਸ਼ਟ ਕੀਤਾ ਅਤੇ ਇਉਂ ਫ਼ੁਰਮਾਇਆ ਹੈ :

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥**
**ਨਿਰਮਲੁ ਮੈਲਾ ਨਾ ਥੀਐ ਸਬਦਿ ਰਤੇ ਪਤਿ ਹੋਇ॥**

*(ਸਿਰੀਰਾਗੁ ਮਹਲਾ ੧, ਪੰਨਾ 19)*

ਇਸੇ ਤਰ੍ਹਾਂ ਅਕਾਲ ਪੁਰਖ ਦੀ ਸਰਬ-ਵਿਆਪਕਤਾ ਸਾਰੇ ਬ੍ਰਹਿਮੰਡ ਵਿਚ ਅਤੇ ਹਰ ਮਨੁੱਖ ਦੇ ਅੰਦਰ ਉਸੇ ਇੱਕੋ ਦੀ ਜੋਤ ਦਾ ਪ੍ਰਕਾਸ਼ ਹੋਣ ਬਾਰੇ ਇਉਂ ਸਮਝਾਇਆ ਹੈ ਕਿ ਅਕਾਲ-ਪੁਰਖ ਦੀ ਜੋਤਿ-ਬ੍ਰਹਮ-ਧਰਤੀ, ਆਕਾਸ਼ ਅਤੇ ਪਤਾਲ ਵਿਖੇ ਤਥਾ ਹਰ ਪਲ ਹਰ ਥਾਂ ਵਿਆਪਕ ਹੈ। ਹਾਜ਼ਰ ਨਾਜ਼ਰ ਹੈ। ਮਹਾਂਵਾਕ ਹੈ :

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥**
**ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥**

*(ਧਨਾਸਰੀ ਪੀਪਾ ਜੀ, ਪੰਨਾ 695)*

ਸਭ ਮਹਿ ਜੋਤਿ ਜੋਤਿ ਹੈ ਸੋਇ॥
ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥ *(ਧਨਾਸਰੀ ਮਹਲਾ ੧, ਪੰਨਾ 13)*

ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥
ਸੁਣਿ ਮੀਤਾ ਜੀਉ ਹਮਾਰਾ ਬਲਿ ਬਲਿ ਜਾਸੀ ਹਰਿ ਦਰਸਨੁ ਦੇਹੁ ਦਿਖਾਈ॥
*(ਸੋਰਠਿ ਮਹਲਾ ੫, ਪੰਨਾ 611)*

ਊਰਮ ਧੂਰਮ ਜੋਤਿ ਉਜਾਲਾ॥
ਤੀਨਿ ਭਵਣ ਮਹਿ ਗੁਰ ਗੋਪਾਲਾ॥ *(ਰਾਮਕਲੀ ਮਹਲਾ ੧, ਪੰਨਾ 930)*

ਅਤੇ ਇਉਂ ਵੀ ਸਮਝਾਇਆ ਹੈ ਕਿ ਇਹ ਸਾਰੇ ਜੀਵ-ਜੰਤੂ ਅਤੇ ਬ੍ਰਹਿਮੰਡ ਉੱਤੇ ਇੱਕੋ ਅਕਾਲ-ਪੁਰਖ ਦੀ ਰਹਿਮਤ ਹੈ ਅਤੇ ਉਸ ਦੀ ਰਹਿਮਤ ਵਿਚ ਹੀ ਸਾਰਾ ਸੰਸਾਰ ਵਿਚਰ ਰਿਹਾ ਹੈ ਅਤੇ ਸਮੁੱਚਾ ਸੰਸਾਰ ਹੀ ਉਸ ਦੀ ਰਹਿਮਤ, ਦਇਆ, ਮਇਆ ਅਤੇ ਕਿਰਪਾ ਵਿਚ ਬਰਾਬਰ ਦਾ ਹਿੱਸੇਦਾਰ ਹੈ ਅਤੇ ਉਸ ਤੋਂ ਬਾਹਰਾ ਕੋਈ ਨਹੀਂ ਹੈ। ਫ਼ੁਰਮਾਨ ਹੈ:

ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥
*(ਮਾਝ ਮਹਲਾ ੫, ਪੰਨਾ 97)*

ਸਤੁ ਸੰਤੋਖੁ ਸਭੁ ਸਚੁ ਹੈ ਗੁਰਮੁਖਿ ਪਵਿਤਾ॥
ਅੰਦਰਹੁ ਕਪਟੁ ਵਿਕਾਰੁ ਗਇਆ ਮਨੁ ਸਹਜੇ ਜਿਤਾ॥
ਤਹ ਜੋਤਿ ਪ੍ਰਗਾਸੁ ਅਨੰਦ ਰਸੁ ਅਗਿਆਨੁ ਗਵਿਤਾ॥
ਅਨਦਿਨੁ ਹਰਿ ਕੇ ਗੁਣ ਰਵੈ ਗੁਣ ਪਰਗਟੁ ਕਿਤਾ॥
ਸਭਨਾ ਦਾਤਾ ਏਕੁ ਹੈ ਇਕੋ ਹਰਿ ਮਿਤਾ॥ *(ਵਾਰ ਗੂਜਰੀ ਮਹਲਾ ੩, ਪੰਨਾ 512)*

ਗੁਰੂ ਸਾਹਿਬ ਨੇ ਮਨੁੱਖੀ ਬਰਾਬਰੀ ਉੱਤੇ ਵੀ ਪੂਰਾ ਜ਼ੋਰ ਦਿੱਤਾ ਹੈ ਅਤੇ ਸਮਝਾਇਆ ਹੈ ਕਿ ਕੋਈ ਵੀ ਮਨੁੱਖ ਜਾਤ, ਜਨਮ ਜਾਂ ਵਰਣ ਕਰਕੇ ਉੱਚਾ ਜਾਂ ਨੀਵਾਂ ਨਹੀਂ ਹੈ ਅਰਥਾਤ ਸੰਸਾਰ ਵਿਚ ਕੋਈ ਉੱਤਮ, ਮੱਧਮ ਜਾਂ ਨੀਚ ਨਹੀਂ ਹੈ। ਸਾਰਾ ਸੰਸਾਰ ਇੱਕੋ ਦੀ ਰਚਨਾ ਹੋਣ ਕਰਕੇ ਅਤੇ ਸਭਨਾਂ ਅੰਦਰ ਇੱਕੋ ਦੀ ਜੋਤਿ ਹੋਣ ਕਰਕੇ, ਉਹਨਾਂ ਦੀ ਭਾਈਚਾਰਕ ਸਾਂਝ ਅਤੇ ਮਨੁੱਖੀ ਬਰਾਬਰੀ ਹੈ। ਆਪ ਨੇ ਫ਼ੁਰਮਾਇਆ ਹੈ:

ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ॥
ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ॥
*(ਸਿਰੀਰਾਗੁ ਮਹਲਾ ੧, ਪੰਨਾ 62)*

ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ॥
ਨਾਮ ਰਤੇ ਕੇਵਲ ਬੈਰਾਗੀ ਸੋਗ ਬਿਜੋਗ ਬਿਸਰਜਿਤ ਰੋਗ॥
*(ਗੂਜਰੀ ਮਹਲਾ ੧, ਪੰਨਾ 504)*

ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ॥
ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰਿ ਏਕ॥ *(ਜਾਪੁ ਸਾਹਿਬ, ਪਾ: ੧੦)*

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥**
*(ਪ੍ਰਭਾਤੀ ਕਬੀਰ ਜੀ, ਪੰਨਾ 1349)*

ਗੁਰੂ ਪਾਤਸ਼ਾਹ ਨੇ ਆਪਸੀ ਮਨੁੱਖੀ ਵਿਵਾਦ ਅਤੇ ਝਗੜਿਆਂ ਦਾ ਖੰਡਨ ਕਰਦਿਆਂ ਮਨੁੱਖ ਨੂੰ ਮਿਲ ਬੈਠ ਕੇ ਸਮੱਸਿਆਵਾਂ ਦੇ ਹੱਲ ਲਈ ਪ੍ਰੇਰਿਆ ਹੈ। ਜੇਕਰ ਸਾਰੇ ਮਨੁੱਖ ਜਾਂ ਸਾਰੇ ਦੇਸ਼ ਹੀ ਆਪਸੀ ਵਾਦ-ਵਿਵਾਦ ਤਿਆਗ ਕੇ ਸਮੱਸਿਆਵਾਂ ਦਾ ਹੱਲ ਮਿਲ-ਬੈਠ ਕੇ ਕਰ ਲੈਣ ਤਾਂ ਸੰਸਾਰ ਵਿਚ ਕੋਈ ਤਣਾਅ ਜਾਂ ਅਸ਼ਾਂਤੀ ਨਹੀਂ ਰਹੇਗੀ, ਸਗੋਂ ਸਹਿਹੋਂਦ ਦੀ ਭਾਵਨਾ ਪ੍ਰਬਲ ਹੋਵੇਗੀ। ਆਪ ਜੀ ਦਾ ਫ਼ੁਰਮਾਨ ਹੈ :

**ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥**
**ਰਸਨਾ ਰਾਮ ਰਸਾਇਨੁ ਪੀਜੈ ॥** *(ਭੈਰਉ ਨਾਮਦੇਉ ਜੀ, ਪੰਨਾ 1164)*

**ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ ॥**
**ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ ॥**
*(ਬਸੰਤ ਮਹਲਾ ੫, ਪੰਨਾ 1185)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਨੁੱਖ ਨੂੰ "ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ ॥ ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥ ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ ॥ ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥"[9] ਅਤੇ "ਕਾਲਾ ਗੰਢੁ ਨਦੀਆ ਮੀਹ ਝੋਲ ॥ ਗੰਢੁ ਪਰੀਤੀ ਮਿਠੇ ਬੋਲ ॥"[10] ਵਾਲੇ ਗੁਣ ਧਾਰਨ ਕਰਨ ਲਈ ਪ੍ਰੇਰਦੇ ਹਨ। ਹਉਮੈ, ਹੰਕਾਰ, ਕੁਬੋਲ ਅਤੇ ਕੌੜੇ ਬੋਲ ਤਿਆਗ ਕੇ ਜਦੋਂ ਮਨੁੱਖ ਨਿਮਰਤਾ, ਸਨੇਹ, ਪਿਆਰ, ਮਿੱਠ ਬੋਲੜਾ ਆਦਿ ਗੁਣਾਂ ਨੂੰ ਧਾਰਨ ਕਰੇਗਾ ਤਾਂ ਉਸ ਦਾ ਸਭ ਨਾਲ ਵੈਰ-ਵਿਰੋਧ ਖ਼ਤਮ ਹੋ ਜਾਵੇਗਾ।

ਜਦੋਂ ਮਨੁੱਖ ਅੰਦਰ ਅਜਿਹੇ ਸਦਗੁਣ ਪੈਦਾ ਹੋ ਜਾਣਗੇ ਤਾਂ ਉਸ ਦਾ ਕਿਸੇ ਨਾਲ ਝਗੜਾ, ਈਰਖਾ, ਦਵੈਸ਼ ਅਤੇ ਦੁਸ਼ਮਣੀ ਨਹੀਂ ਰਹੇਗੀ ਸਗੋਂ ਉਹ ਸਭ ਦਾ ਮਿੱਤਰ, ਭਾਈ, ਸਖਾ ਅਤੇ ਸਨਬੰਧੀ ਬਣ ਜਾਵੇਗਾ ਅਤੇ ਉਸ ਦਾ ਆਪਣਾ ਅੰਦਰਲਾ ਦਵੰਦ ਵੀ ਮਿੱਟ ਜਾਵੇਗਾ ਅਤੇ ਉਸ ਦਾ ਜੀਵਨ ਉੱਤਮ ਅਤੇ ਇਕਸੁਰਤਾ ਵਾਲਾ ਹੋ ਜਾਵੇਗਾ। ਗੁਰੂ ਸਾਹਿਬ ਦਾ ਉਪਦੇਸ਼ ਇਸ ਸੰਬੰਧ ਵਿਚ ਇਸ ਤਰ੍ਹਾਂ ਹੈ :

**ਬਿਸਰਿ ਗਈ ਸਭ ਤਾਤਿ ਪਰਾਈ ॥**
**ਜਬ ਤੇ ਸਾਧਸੰਗਤਿ ਮੋਹਿ ਪਾਈ ॥੧॥ਰਹਾਉ॥**
**ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥**
*(ਕਾਨੜਾ ਮਹਲਾ ੫, ਪੰਨਾ 1299)*

**ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ ॥**
*(ਧਨਾਸਰੀ ਮਹਲਾ ੫, ਪੰਨਾ 671)*

---

9. ਵਾਰ ਆਸਾ ਮ: ੧, ਪੰਨਾ 470.
10. ਵਾਰ ਮਾਝ, ਮ: ੧, ਪੰਨਾ 143.

ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ ॥
ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ ॥੩॥
ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ ॥
ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ ॥ *(ਮਾਰੂ ਮਹਲਾ ੧, ਪੰਨਾ 991)*

ਹਮ ਨਹੀ ਚੰਗੇ ਬੁਰਾ ਨਹੀ ਕੋਇ ॥
ਪ੍ਰਣਵਤਿ ਨਾਨਕੁ ਤਾਰੇ ਸੋਇ ॥ *(ਸੂਹੀ ਮਹਲਾ ੧, ਪੰਨਾ 728)*

ਸਤਿਗੁਰੂ ਨੇ ਮਨੁੱਖ ਨੂੰ ਦੂਸਰੇ ਦੇ ਔਗੁਣਾਂ ਨੂੰ ਅਣਡਿੱਠ ਅਤੇ ਅਣਗੌਲਿਆ ਕਰਨ ਅਤੇ ਉਸ ਨਾਲ ਕੇਵਲ ਗੁਣਾਂ ਦੀ ਸਾਂਝ ਪਾਉਣ ਲਈ ਹੀ ਨਹੀਂ ਪ੍ਰੇਰਿਆ ਹੈ, ਸਗੋਂ ਉਸ ਨੂੰ ਆਪਣੇ ਅੰਦਰ ਲੁਕੇ ਚੋਰਾਂ (ਔਗੁਣਾਂ) ਨੂੰ ਜਾਨਣ ਅਤੇ ਉਹਨਾਂ ਉੱਤੇ ਜਿੱਤ ਪ੍ਰਾਪਤ ਕਰਕੇ ਆਪਣਾ ਮੂਲ ਪਛਾਨਣ ਲਈ ਵੀ ਪ੍ਰੇਰਿਆ ਹੈ, ਕਿਉਂਕਿ ਉਸ ਦਾ ਮੂਲ ਹੀ ਉਸ ਅੰਦਰ ਅਕਾਲ-ਪੁਰਖ ਦੀ ਜੋਤਿ ਹੈ। ਮਨੁੱਖ ਨੂੰ ਆਪਾ ਚੀਨਣ ਲਈ ਉਪਦੇਸ਼ਿਆ ਹੈ। ਸਤਿਗੁਰਾਂ ਦਾ ਫ਼ੁਰਮਾਨ ਹੈ :

ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ ॥
ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥
*(ਸੂਹੀ ਮਹਲਾ ੧, ਪੰਨੇ 765-66)*

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥
ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥
ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ ॥
ਗੁਰ ਪਰਸਾਦੀ ਏਕੋ ਜਾਣਹਿ ਤਾਂ ਦੂਜਾ ਭਾਉ ਨ ਹੋਈ ॥
ਮਨਿ ਸਾਂਤਿ ਆਈ ਵਜੀ ਵਧਾਈ ਤਾ ਹੋਆ ਪਰਵਾਣੁ ॥
ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ ॥
*(ਆਸਾ ਮਹਲਾ ੩, ਪੰਨਾ 441)*

ਅਜਿਹੇ ਨੇਕ ਅਤੇ ਸ਼ੁੱਧ ਆਚਾਰ ਅਤੇ ਵਿਹਾਰ ਵਾਲਾ ਮਨੁੱਖ ਕਿਸੇ ਨਾਲ ਈਰਖਾ, ਦਵੈਸ਼, ਧੋਖਾ, ਕਪਟ, ਛਲ ਕਰਨ ਅਤੇ ਕਿਸੇ ਦਾ ਹੱਕ ਮਾਰਨ ਦੀ ਗੱਲ ਸੋਚ ਵੀ ਨਹੀਂ ਸਕਦਾ। ਇਸੇ ਕਰਕੇ ਸਤਿਗੁਰਾਂ ਨੇ ਮਨੁੱਖੀ 'ਆਚਾਰ' ਨੂੰ ਬਹੁਤ ਵੱਡਾ ਮਹੱਤਵ ਦਿੱਤਾ ਹੈ। ਆਪ ਜੀ ਨੇ ਫ਼ੁਰਮਾਇਆ ਹੈ :

ਮਨਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ ॥
ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ ॥
ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥ *(ਸਿਰੀਰਾਗੁ ਮਹਲਾ ੧, ਪੰਨਾ 62)*

ਮਨੁੱਖ ਨੂੰ ਆਪਣੇ ਅੰਦਰ ਸੰਜਮ, ਸਬਰ ਅਤੇ ਸੰਤੋਖ ਦੇ ਸਦਗੁਣ ਪੈਦਾ ਕਰਨ ਅਤੇ ਲਾਲਸਾ ਤ੍ਰਿਸ਼ਨਾ, ਲੋਭ, ਕਰੋਧ ਆਦਿ ਔਗੁਣਾਂ ਨੂੰ ਤਿਆਗਣ ਦੀ ਪ੍ਰੇਰਨਾ ਦਿੱਤੀ ਹੈ "ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ"[11] ਅਤੇ

11. ਮਾਰੂ ਮ: ੫, ਪੰਨਾ 1018.

ਆਪਣੇ ਅੰਦਰਲੇ ਵਿਸ਼ੇ-ਵਿਕਾਰਾਂ ਉੱਤੇ ਜਿੱਤ ਪ੍ਰਾਪਤ ਕਰਕੇ "ਮਨਿ ਜੀਤੈ ਜਗੁ ਜੀਤੁ" ਦੀ ਸਥਿਤੀ ਨੂੰ ਪ੍ਰਾਪਤ ਕਰਨ ਲਈ ਉਪਦੇਸ਼ ਕੀਤਾ ਹੈ ਤਾਂ ਜੋ ਮਨੁੱਖ ਦੂਸਰਿਆਂ ਦੇ ਔਗੁਣ ਚਿਤਵਣ ਦੀ ਥਾਂ ਉਸ ਨਾਲ ਸਦਗੁਣਾਂ ਦੀ ਸਾਂਝ ਕਰਕੇ ਅਤੇ ਆਪਣੇ ਅਵਗੁਣਾਂ ਨੂੰ ਪਛਾਣ ਕੇ ਸਾਰੇ ਸੰਸਾਰ ਦਾ ਮਹੱਤਵਪੂਰਨ ਅੰਗ ਬਣਿਆ ਰਹੇ। ਆਪ ਜੀ ਨੇ ਫ਼ੁਰਮਾਇਆ ਹੈ:

**ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ॥**
**ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥**

*(ਸਲੋਕ ਫਰੀਦ ਜੀ, ਪੰਨਾ 1384)*

ਸਤਿਗੁਰੂ ਮਨੁੱਖ ਨੂੰ ਆਪਣੇ ਕੀਤੇ ਕਰਮਾਂ ਲਈ ਜ਼ਿੰਮੇਵਾਰ ਠਹਿਰਾਉਂਦੇ ਹੋਏ ਸਮਝਾਉਂਦੇ ਹਨ ਕਿ ਉਸ ਨੂੰ ਆਪਣੇ ਚੰਗੇ-ਮਾੜੇ ਕਰਮਾਂ ਦਾ ਲੇਖਾ ਦੇਣਾ ਹੀ ਹੋਵੇਗਾ। ਜੇਕਰ ਹਰ ਮਨੁੱਖ ਦੇ ਅੰਦਰ ਇਹ ਸੋਚ ਪੈਦਾ ਹੋ ਜਾਵੇ ਤਾਂ ਮਨੁੱਖਤਾ ਅੰਦਰ ਸ਼ਾਂਤੀ, ਭਾਈਚਾਰਾ ਅਤੇ ਸਾਂਝੀਵਾਲਤਾ, ਸਹਿਹੋਂਦ ਅਤੇ ਮਨੁੱਖੀ ਬਰਾਬਰੀ ਦੀ ਭਾਵਨਾ ਪੈਦਾ ਹੋ ਜਾਵੇਗੀ ਅਤੇ ਉਹ ਲੋਕਾਂ ਦੀ ਲੁੱਟ, ਕੁੱਟ ਤਥਾ ਲੋਕਾਂ ਉੱਤੇ ਜ਼ੋਰ, ਜਬਰ ਅਤੇ ਜ਼ੁਲਮ ਨਹੀਂ ਕਰੇਗਾ ਸਗੋਂ ਉਹ ਪ੍ਰਭੂ ਦੇ ਭੈਅ ਅਤੇ ਭਉ ਅੰਦਰ ਹੀ ਆਪਣਾ ਜੀਵਨ ਬਤੀਤ ਕਰੇਗਾ। ਗੁਰੂ ਸਾਹਿਬ ਦਾ ਫ਼ੁਰਮਾਨ ਹੈ:

**ਸਭਨਾ ਕਾ ਦਰਿ ਲੇਖਾ ਹੋਇ॥**
**ਕਰਣੀ ਬਾਝਹੁ ਤਰੈ ਨ ਕੋਇ॥**
**ਸਚੋ ਸਚੁ ਵਖਾਣੈ ਕੋਇ॥**
**ਨਾਨਕ ਅਗੈ ਪੁਛ ਨ ਹੋਇ॥** *(ਵਾਰ ਰਾਮਕਲੀ, ਮਹਲਾ ੧, ਪੰਨਾ 952)*

**ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁਰੰਗ॥**
**ਆਜੁ ਕਾਲ੍ਹਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ॥**

*(ਸਲੋਕ ਕਬੀਰ ਜੀ, ਪੰਨਾ 1366)*

ਗੁਰੂ ਸਾਹਿਬ ਸਭ ਅੰਦਰ ਇੱਕੋ ਜੋਤਿ ਦੀ ਹੋਂਦ ਹੋਣ ਕਰਕੇ ਮਨੁੱਖ ਨੂੰ ਕਿਸੇ ਦਾ ਮਨ ਨਾ ਦੁਖਾਣ, ਕਿਸੇ ਦਾ ਬੁਰਾ ਨਾ ਚਿਤਵਣ ਅਤੇ ਬੁਰਾ ਨਾ ਕਰਨ ਲਈ ਪ੍ਰੇਰਿਤ ਕਰਦੇ ਹਨ। ਗੁਰਵਾਕ ਹੈ:

**ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥**
**ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥**

*(ਸਲੋਕ ਫਰੀਦ ਜੀ, ਪੰਨਾ 1384)*

**ਪਰ ਕਾ ਬੁਰਾ ਨ ਰਾਖਹੁ ਚੀਤ॥**
**ਤੁਮ ਕਉ ਦੁਖੁ ਨਹੀ ਭਾਈ ਮੀਤ॥** *(ਆਸਾ ਮਹਲਾ ੫, ਪੰਨਾ 386)*

**ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥**
**ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ॥**
**ਕਿਛੁ ਲਾਹੇ ਉਪਰਿ ਘਾਲੀਐ॥** *(ਵਾਰ ਆਸਾ ਮਹਲਾ ੧, ਪੰਨਾ 474)*

ਇਸ ਤਰ੍ਹਾਂ ਮਨੁੱਖ ਕਿਸੇ ਨਾਲ ਈਰਖਾ, ਦਵੈਸ਼ ਅਤੇ ਕਪਟ ਨਹੀਂ ਕਰੇਗਾ। ਕਿਸੇ ਲਈ ਮੰਦਾ ਨਹੀਂ ਚਿਤਵੇਗਾ। ਕਿਸੇ ਪ੍ਰਤੀ ਬੁਰੀ ਸੋਚ ਨਹੀਂ ਰੱਖੇਗਾ ਤਾਂ ਸੰਸਾਰ ਅੰਦਰ ਸੁੱਖ-ਸ਼ਾਂਤੀ ਖ਼ੁਦ-ਬਖ਼ੁਦ ਹੀ ਸਥਾਪਿਤ ਹੋ ਜਾਵੇਗੀ।

ਸਤਿਗੁਰ ਪਾਤਸ਼ਾਹ ਸਭ ਦਾ ਹੀ ਭਲਾ ਸੋਚਣ ਅਤੇ ਲੋਚਣ ਲਈ ਇਉਂ ਉਪਦੇਸ਼ ਕਰਦੇ ਹਨ:

**ਜੀਅ ਜੰਤ ਸਭਿ ਸੁਖਿ ਬਸੇ ਸਭ ਕੈ ਮਨਿ ਲੋਚ ॥**
**ਪਰਉਪਕਾਰੁ ਨਿਤ ਚਿਤਵਤੇ ਨਾਹੀ ਕਛੁ ਪੋਚ ॥** *(ਬਿਲਾਵਲ ਮਹਲਾ ੫, ਪੰਨਾ 815)*

ਇਸੇ ਲਈ ਸਤਿਗੁਰੂ ਕਿਸੇ ਇਕ ਮਨੁੱਖ, ਸੂਬੇ, ਦੇਸ਼, ਕੌਮ ਦੇ ਭਲੇ, ਸੁੱਖ, ਸ਼ਾਂਤੀ, ਖ਼ੁਸ਼ਹਾਲੀ ਅਤੇ ਵਿਕਾਸ ਲਈ ਪ੍ਰਭੂ ਅੱਗੇ ਅਰਦਾਸ ਨਹੀਂ ਕਰਦੇ, ਸਗੋਂ ਸਮੁੱਚੇ ਸੰਸਾਰ ਦੇ ਭਲੇ ਅਤੇ ਸੁੱਖ-ਸ਼ਾਂਤੀ ਲਈ ਹੀ ਪ੍ਰਭੂ ਅੱਗੇ ਅਰਦਾਸ ਕਰਦੇ ਹਨ। ਇਸ ਤਰ੍ਹਾਂ ਸਾਰੀ ਮਨੁੱਖਤਾ ਦੇ ਭਲੇ, ਪਰਉਪਕਾਰ, ਖ਼ੁਸ਼ਹਾਲੀ ਅਤੇ ਸੁੱਖ-ਸ਼ਾਂਤੀ ਲਈ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੀ ਉਪਦੇਸ਼ ਹੈ, ਪ੍ਰੇਰਨਾ ਹੈ, ਗੁਰਮਤਿ ਸਿਧਾਂਤ ਹੈ। ਦੁਨੀਆਂ ਦੇ ਕਿਸੇ ਹੋਰ ਧਾਰਮਿਕ ਗ੍ਰੰਥ ਵਿਚ ਸ਼ਾਇਦ ਹੀ ਇਸ ਸਰਬੱਤ ਦੇ ਭਲੇ ਦੀ ਲੋਚਾ ਕੀਤੀ ਗਈ ਹੋਵੇ। ਸਤਿਗੁਰਾਂ ਨੇ ਸਾਰੀ ਲੋਕਾਈ ਨੂੰ ਹੀ ਇਸ ਸਿਧਾਂਤ ਦੇ ਧਾਰਨੀ ਬਣਨ ਲਈ ਪ੍ਰੇਰਿਆ ਹੈ। ਗੁਰਵਾਕ ਹੈ:

**ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ ॥**
**ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ ॥**
**ਅਰਦਾਸਿ ਸੁਣੀ ਦਾਤਾਰਿ ਹੋਈ ਸਿਸਟਿ ਠਰੁ ॥**
**ਲੇਵਹੁ ਕੰਠਿ ਲਗਾਇ ਅਪਦਾ ਸਭ ਹਰੁ ॥**
**ਨਾਨਕ ਨਾਮੁ ਧਿਆਇ ਪ੍ਰਭ ਕਾ ਸਫਲੁ ਘਰੁ ॥** *(ਵਾਰ ਸਾਰੰਗ ਮਹਲਾ ੫, ਪੰਨਾ 1251)*

**ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥**
**ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥**
**ਸਤਿਗੁਰਿ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ ॥**
**ਨਾਨਕ ਅਵਰੁ ਨ ਸੁਝਈ ਹਰਿ ਬਿਨੁ ਬਖਸਣਹਾਰੁ ॥**

*(ਵਾਰ ਬਿਲਾਵਲ ਮਹਲਾ ੩, ਪੰਨਾ 853)*

ਸਤਿਗੁਰ ਪਾਤਸ਼ਾਹ ਨੇ ਜਗਤ ਨੂੰ ਇਹ ਵੀ ਸਮਝਾਇਆ ਹੈ ਕਿ ਭਾਵੇਂ ਕੋਈ ਰਾਮ ਕਹਿ ਕੇ ਅਕਾਲ-ਪੁਰਖ ਨੂੰ ਯਾਦ ਕਰਦਾ ਹੈ, ਭਾਵੇਂ ਕੋਈ ਰਹੀਮ ਕਹਿ ਕੇ ਭਾਵੇਂ ਉਹ ਉਦਾਸੀ ਹੈ ਜਾਂ ਸੰਨਿਆਸੀ, ਭਾਵੇਂ ਤੁਰਕ ਹੈ ਜਾਂ ਇਮਾਮ ਸਾਫ਼ੀ ਹੈ, ਜੇਕਰ ਉਸ ਦਾ ਆਚਾਰ, ਵਿਹਾਰ ਅਤੇ ਅਹਾਰ ਸ਼ੁੱਧ ਹੈ, ਉਹ ਨੇਕ ਹੈ, ਪਰਉਪਕਾਰੀ ਹੈ, ਕਿਰਤੀ ਹੈ ਤਾਂ ਉਸ ਦਾ ਜੀਵਨ ਸਫਲ ਹੈ। ਰੰਗ, ਜਾਤ, ਧਰਮ ਅਤੇ ਨਸਲ ਨਾਲ ਕੋਈ ਫ਼ਰਕ ਨਹੀਂ ਪੈਂਦਾ। ਇਹ ਸਿਧਾਂਤ ਸਾਰੀ ਮਨੁੱਖਤਾ ਨੂੰ ਇਕ ਕੜੀ ਵਿਚ ਪਰੋਣ ਵਾਲਾ ਅਤੇ ਆਪਸੀ ਵਿਵਾਦ, ਈਰਖਾ ਅਤੇ ਧਾਰਮਿਕ ਕੱਟੜਵਾਦ ਨੂੰ ਸਮਾਪਤ ਕਰਨ ਲਈ ਪੂਰੀ ਤਰ੍ਹਾਂ ਸਮਰੱਥ, ਸਾਰਥਿਕ ਅਤੇ ਸਦੀਵਕਾਲ ਲਈ ਪ੍ਰਸੰਗਕ ਹੈ। ਫ਼ੁਰਮਾਨ ਹੈ:

ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥
ਕੋਈ ਸੇਵੈ ਗੁਸਈਆ ਕੋਈ ਅਲਾਹਿ ॥
ਕਾਰਣ ਕਰਣ ਕਰੀਮ ॥
ਕਿਰਪਾ ਧਾਰਿ ਰਹੀਮ ॥ਰਹਾਉ॥
ਕੋਈ ਨਾਵੈ ਤੀਰਥਿ ਕੋਈ ਹਜ ਜਾਇ ॥
ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ ॥
ਕੋਈ ਪੜੈ ਬੇਦ ਕੋਈ ਕਤੇਬ ॥
ਕੋਈ ਓਢੈ ਨੀਲ ਕੋਈ ਸੁਪੇਦ ॥
ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ ॥
ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ ॥
ਕਹੁ ਨਾਨਕ ਜਿਨਿ ਹੁਕਮੁ ਪਛਾਤਾ ॥
ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ ॥ *(ਰਾਮਕਲੀ ਮਹਲਾ ੫, ਪੰਨਾ 885)*

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥
ਰਾਮ ਬਿਨਾ ਕੋ ਬੋਲੈ ਰੇ ॥ਰਹਾਉ॥
ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ ॥
ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥
*(ਮਾਲੀ ਗਉੜਾ ਨਾਮਦੇਵ ਜੀ, ਪੰਨਾ 988)*

ਮਨੁੱਖੀ ਬਰਾਬਰੀ, ਇਕ ਰੂਪਤਾ ਅਤੇ ਮਨੁੱਖੀ ਇਕਸਾਰਤਾ ਦੇ ਇਸੇ ਸਿਧਾਂਤ ਨੂੰ ਦਸਮੇਸ਼ ਜੀ ਵੀ ਹੋਰ ਸਪੱਸ਼ਟ ਕਰਦੇ ਹਨ। ਆਪ ਜੀ ਦਾ ਫ਼ੁਰਮਾਨ ਹੈ :

ਏਕੈ ਨੈਨ, ਏਕੈ ਕਾਨ, ਏਕੈ ਦੇਹ, ਏਕੈ ਬਾਨ ॥
ਖਾਕ - ਬਾਦ - ਆਤਸ਼ ਔ ਆਬ ਕੋ ਰਲਾਓ ਹੈ ॥
ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ ॥
ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ ॥ *(ਅਕਾਲ ਉਸਤਤ, ਪਾ: ੧੦)*

ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ ॥
ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ ॥
ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ ॥
ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ ॥ *(ਅਕਾਲ ਉਸਤਤ, ਪਾ: ੧੦)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਿਸੇ ਤੋਂ ਡਰਨ ਅਤੇ ਕਿਸੇ ਨੂੰ ਡਰਾਉਣ ਦੀ ਰੁਚੀ ਅਤੇ ਸਿਧਾਂਤ ਨੂੰ ਪ੍ਰਵਾਨ ਨਹੀਂ ਕਰਦੇ, ਸਗੋਂ ਆਪਸੀ ਸਹਿਹੋਂਦ ਨੂੰ ਸਥਾਪਿਤ ਅਤੇ ਸਥਿਰ ਕਰਨ ਲਈ ਬਹੁਤ ਹੀ ਮਹੱਤਵਪੂਰਨ ਵਿਚਾਰ ਪੇਸ਼ ਕਰਦੇ ਹਨ। ਫ਼ੁਰਮਾਨ ਹੈ :

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥
*(ਸਲੋਕ ਮਹਲਾ ੯, ਪੰਨਾ 1427)*

ਇਸ ਦੇ ਨਾਲ ਹੀ ਅੱਜ ਸੰਸਾਰ ਅੰਦਰ ਵੱਧ ਰਹੇ ਪ੍ਰਦੂਸ਼ਣ, ਊਰਜਾ ਅਤੇ ਪਾਣੀ

ਦੀ ਮਹਿਸੂਸ ਹੋ ਰਹੀ ਘਾਟ ਕਾਰਨ ਵੀ ਹੌਲੀ-ਹੌਲੀ ਦੇਸ਼ਾਂ ਅੰਦਰ ਤਣਾਅ ਪੈਦਾ ਹੋਣ ਦੇ ਲੱਛਣ ਨਜ਼ਰ ਆ ਰਹੇ ਹਨ। ਖਦਸ਼ਾ ਪੈਦਾ ਕੀਤਾ ਜਾ ਰਿਹਾ ਹੈ ਕਿ ਸੰਸਾਰ ਦੀ ਤੀਸਰੀ ਮਹਾਂ-ਜੰਗ ਹੋਣੀ ਹੀ ਪਾਣੀ ਲਈ ਹੈ ਜੋ ਸੰਸਾਰ ਦੀ ਤਬਾਹੀ ਦਾ ਕਾਰਨ ਬਣ ਸਕਦੀ ਹੈ। ਹਵਾ, ਪਾਣੀ ਅਤੇ ਧਰਤੀ ਦੀ ਮਹੱਤਤਾ, ਸ਼ੁੱਧਤਾ ਅਤੇ ਇਹਨਾਂ ਨੂੰ ਜ਼ਿੰਦਗੀ ਦਾ ਸਰੋਤ ਮੰਨਦਿਆਂ ਇਹਨਾਂ ਦਾ ਸਤਿਕਾਰ ਅਤੇ ਉਪਯੋਗ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਥਾਂ ਪੁਰ ਥਾਂ ਮਨੁੱਖ ਨੂੰ ਪ੍ਰੇਰਿਆ ਹੈ। ਜਪੁ ਜੀ ਸਾਹਿਬ ਦੇ ਅੰਤ ਵਿਚ ਅੰਕਿਤ ਸਲੋਕ ਵਿਚ ਇਹਨਾਂ ਦੀ ਮਹੱਤਤਾ ਨੂੰ ਇਉਂ ਦਰਸਾਇਆ ਹੈ :

**ਸਲੋਕੁ ॥**
**ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥**
**ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥**
**ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥**
**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥**
**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥** *(ਜਪੁ ਜੀ, ਪੰਨਾ ੮)*

**ਪਾਣੀ ਚਿਤੁ ਨ ਧੋਪਈ ਮੁਖਿ ਪੀਤੈ ਤਿਖ ਜਾਇ ॥**
**ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ ॥**
*(ਵਾਰ ਸਾਰੰਗ, ਮਹਲਾ ੧, ਪੰਨਾ 1240)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਸ਼ਵ-ਸ਼ਾਂਤੀ ਲਈ ਸਰਬਪੱਖੀ ਪ੍ਰਸੰਗਕਤਾ, ਮਹੱਤਵ ਅਤੇ ਸਾਰਥਕਿਤਾ ਕਰਕੇ ਹੀ ਸੰਸਾਰ ਪ੍ਰਸਿੱਧ ਵਿਦਵਾਨਾਂ ਨੇ ਆਪਣੇ ਵਿਚਾਰ ਇਸ ਤਰ੍ਹਾਂ ਪ੍ਰਗਟਾਏ ਹਨ :

ਪ੍ਰੋ. ਸਾਧੂ ਟੀ.ਐਲ. ਵਸਵਾਨੀ ਜੀ ਨੇ ਇਨ੍ਹਾਂ ਦੇ ਪਾਵਨ ਅਤੇ ਅਦੁੱਤੀ ਸੰਗ੍ਰਹਿ, 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਨੂੰ World-Scripture ਅਰਥਾਤ 'ਜਗਤ ਦੇ ਧਰਮ ਗ੍ਰੰਥ' ਆਖਿਆ ਹੈ, ਜੋ ਉਨ੍ਹਾਂ ਜਾਚੇ Out of the World-Soul it rolled. ('ਜਗਤ-ਆਤਮਾ ਵਿੱਚੋਂ ਫੁਟ ਨਿਕਲੇ ਹਨ।') ਤਦੇ ਤਾਂ ਇਸ ਸਮੇਂ ਦੇ ਮਹਾਨ ਅਤੇ ਮਸ਼ਹੂਰ ਇਤਿਹਾਸਕਾਰ, ਸਰ ਅਰਨਲਡ ਟਾਇਨਬੀ ਨੇ ਇਨ੍ਹਾਂ ਨੂੰ 'a Cathalicanthology' ('ਇਕ ਸਰਬੱਸਵੀ ਸ਼ਬਦ-ਸੰਗ੍ਰਹਿ') ਦੱਸਦਿਆਂ ਅਤੇ mankind's common spiritual treasure (ਮਨੁੱਖ ਜਾਤੀ ਦਾ ਸਾਂਝਾ ਰੂਹਾਨੀ ਖ਼ਜ਼ਾਨਾ) ਮੰਨਦਿਆਂ ਲਿਖਿਆ ਹੈ : "It is important that it should be brought within the direct reach of as many people as possible". ਅਰਥਾਤ "ਇਹ ਜ਼ਰੂਰੀ ਹੈ ਕਿ ਵੱਧ ਤੋਂ ਵੱਧ ਲੋਕਾਂ ਨੂੰ ਇਸ ਅਨਮੋਲ ਖ਼ਜ਼ਾਨੇ ਦੇ ਵੱਧ ਤੋਂ ਵੱਧ ਨੇੜੇ ਪਹੁੰਚਾਇਆ ਤੇ ਵਰੋਸਾਇਆ ਜਾਏ।" ਇਸੇ ਤਰ੍ਹਾਂ ਨੋਬਲ ਇਨਾਮ ਜੇਤੂ ਮਿਸਿਜ਼ ਪਰਲ ਐਸ.ਬੱਕ (Pearl S. Buck) ਨੇ ਸਾਰੇ ਧਾਰਮਿਕ ਗ੍ਰੰਥਾਂ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਕਰਨ ਉਪਰੰਤ ਆਪਣੇ ਵਿਚਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਸੰਨ 1961 ਵਿਚ ਇਉਂ ਪ੍ਰਗਟ ਕੀਤੇ ਹਨ : "I have studied the

scriptures of other great religions, but I do not find elsewhere the same power of appeal to the heart and mind as I feel there (Guru Granth Sahib) they speak to persons of any religion or of none. They speak for the human heart and the searching mind". ਅਰਥਾਤ : "ਮੈਂ ਹੋਰ ਧਰਮਾਂ ਦੀਆਂ ਧਰਮ ਪੁਸਤਕਾਂ ਵੀ ਪੜ੍ਹੀਆਂ ਅਤੇ ਘੋਖੀਆਂ ਹਨ, ਪਰ ਮੇਰੇ ਦਿਲ ਅਤੇ ਮਨ ਨੂੰ ਟੁੰਬਣ ਅਤੇ ਪ੍ਰਭਾਵਿਤ ਕਰਨ ਦੀ ਸ਼ਕਤੀ ਗੁਰੂ ਗ੍ਰੰਥ ਸਾਹਿਬ ਨੂੰ ਪੜ੍ਹਦਿਆਂ ਮਹਿਸੂਸ ਹੋਈ ਹੈ। ਉਹ ਮੈਨੂੰ ਹੋਰ ਕਿਸੇ ਵੀ ਧਰਮ ਗ੍ਰੰਥ ਦੇ ਪੜ੍ਹਨ ਅਤੇ ਵਿਚਾਰਨ ਨਾਲ ਅਨੁਭਵ ਨਹੀਂ ਹੋਈ। ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ, ਉਪਦੇਸ਼ ਅਤੇ ਸੰਦੇਸ਼ ਹਰ ਧਰਮ ਦੇ ਪੈਰੋਕਾਰਾਂ, ਵਿਸ਼ਵਾਸੀਆਂ ਨੂੰ ਉਨ੍ਹਾਂ ਦੇ ਭਲੇ ਲਈ ਸੰਬੋਧਿਤ ਹੈ। ਇਹ ਉਪਦੇਸ਼ ਅਤੇ ਸੰਦੇਸ਼ ਮਨੁੱਖੀ ਹਿਰਦੇ ਅਤੇ ਖੋਜੀ ਮਨ ਦੀ ਤਰਜਮਾਨੀ ਕਰਦੇ ਹਨ।"

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੇ ਗੁਰੂ ਸਾਹਿਬਾਨ, ਪੰਦਰਾਂ ਭਗਤਾਂ, ਗਿਆਰਾਂ ਭੱਟਾਂ ਅਤੇ ਚਾਰ ਗੁਰਸਿੱਖਾਂ ਦੀ ਬਾਣੀ ਦਰਜ ਹੈ। ਇਹਨਾਂ ਦਾ ਸੰਬੰਧ ਕੇਵਲ ਵੱਖ-ਵੱਖ ਧਰਮਾਂ ਅਤੇ ਜਾਤਾਂ ਨਾਲ ਹੀ ਨਹੀਂ ਹੈ ਸਗੋਂ ਸਮਾਜ ਦੀ ਕੀਤੀ ਗਈ ਅਖੌਤੀ ਵਰਣ ਅਤੇ ਜਾਤ-ਵੰਡ ਦੇ ਸਿਧਾਂਤ ਅਨੁਸਾਰ ਸਭ ਤੋਂ ਅਖੌਤੀ ਨੀਚ ਜਾਤ ਨਾਲ ਸੰਬੰਧਿਤ ਜਾਣੇ ਜਾਂਦੇ ਭਗਤਾਂ—ਭਗਤ ਨਾਮਦੇਵ ਜੀ, ਭਗਤ ਕਬੀਰ ਜੀ ਅਤੇ ਭਗਤ ਰਵਿਦਾਸ ਜੀ ਅਤੇ ਸੂਫ਼ੀਆਂ ਦੀ ਬਾਣੀ ਨੂੰ ਵੀ ਗੁਰਬਾਣੀ - ਗੁਰੂ ਸ਼ਬਦ - ਗੁਰੂ ਰੂਪ ਮੰਨਿਆ ਜਾਂਦਾ ਹੈ। 1430 ਅੰਗਾਂ ਵਿਚ ਦਰਜ ਸਮੁੱਚੀ ਬਾਣੀ ਨੂੰ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਸ਼ਬਦ ਗੁਰੂ' ਰੂਪ ਵਿਚ ਗੁਰਤਾ-ਗੱਦੀ ਦਿੱਤੀ ਅਤੇ ਸਿੱਖਾਂ ਨੂੰ ਇਸ ਪਵਿੱਤਰ ਗ੍ਰੰਥ ਨੂੰ ਗੁਰੂ ਮੰਨਣ ਦਾ ਆਦੇਸ਼ ਕੀਤਾ :

**ਆਗਿਆ ਭਈ ਅਕਾਲ ਕੀ, ਤਬੈ ਚਲਾਇਓ ਪੰਥ॥**
**ਸਭਿ ਸਿਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ॥**
**ਗੁਰੂ ਗ੍ਰੰਥ ਜੀ ਮਾਨੀਐ, ਪ੍ਰਗਟ ਗੁਰਾਂ ਕੀ ਦੇਹਿ॥**
**ਜੋ ਪ੍ਰਭ ਕੋ ਮਿਲਬੋ ਚਹੈ॥ ਖੋਜ ਸਬਦ ਮੈ ਲੇਹ॥"**

ਇਸ ਤਰ੍ਹਾਂ ਦਾ ਨਿਵੇਕਲਾ ਅਤੇ ਨਿਰਾਲਾਪਣ ਦੁਨੀਆਂ ਦੇ ਹੋਰ ਕਿਸੇ ਵੀ ਧਾਰਮਿਕ ਗ੍ਰੰਥ ਵਿਚ ਨਹੀਂ ਮਿਲਦਾ। ਸਮਾਜਿਕ ਏਕਤਾ ਅਤੇ ਮਨੁੱਖੀ ਬਰਾਬਰੀ ਜੋ ਵਿਸ਼ਵ ਸ਼ਾਂਤੀ ਲਈ ਅਤੀ ਜ਼ਰੂਰੀ ਹੈ, ਲਈ ਇਸ ਤੋਂ ਉੱਤਮ ਸਿਧਾਂਤ ਹੋਰ ਕਿਧਰੇ ਵੀ ਨਜ਼ਰ ਨਹੀਂ ਆਉਂਦਾ ਹੈ।

ਇਸ ਲਈ ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਖ਼ਸ਼ੇ ਮਹਾਨ ਉਪਦੇਸ਼ ਨੂੰ ਸਮਝ ਲਈਏ ਅਤੇ ਉਸ ਉੱਤੇ ਅਮਲ ਕਰੀਏ ਤਾਂ ਘਰ, ਸੂਬੇ, ਦੇਸ਼ ਅਤੇ ਸੰਸਾਰ ਅੰਦਰ ਅਸ਼ਾਂਤੀ ਅਤੇ ਅਸਥਿਰਤਾ ਨਹੀਂ ਰਹੇਗੀ ਸਗੋਂ ਆਪਸੀ ਭਾਈਚਾਰਾ, ਸਾਂਝੀਵਾਲਤਾ, ਸਹਿਹੋਂਦ ਦੀ ਭਾਵਨਾ, "ਅਪਨਾ ਬਿਗਾਰਿ ਬਿਰਾਂਨਾ ਸਾਂਢੈ"[12] ਦੀ

12. ਗੋਂਡ ਰਵਿਦਾਸ ਜੀ, ਪੰਨਾ 875.

ਇੱਛਾ, ਆਪਸੀ ਪ੍ਰੇਮ-ਪਿਆਰ ਪਰਪੱਕ ਹੋ ਜਾਵੇਗਾ ਅਤੇ ਈਰਖਾ, ਵਿਤਕਰਾ, ਨੀਚ-ਭਾਵਨਾ, ਵੈਰ, ਵਿਰੋਧ, ਕਰੋਧ ਖ਼ਤਮ ਹੋ ਜਾਣਗੇ। ਸਾਰੇ ਹੱਦਾਂ-ਬੰਨੇ ਟੁੱਟ ਜਾਣਗੇ ਅਤੇ ਵਿਸ਼ਵ ਅੰਦਰ ਸਹੀ ਸ਼ਾਂਤੀ, ਅਮਨ, ਮਨੁੱਖੀ ਬਰਾਬਰੀ, ਭਾਈਚਾਰਾ ਅਤੇ ਆਪਸੀ ਪ੍ਰੇਮ-ਪਿਆਰ ਪੈਦਾ ਹੋ ਜਾਵੇਗਾ।

ਉਕਤ ਵਿਚਾਰ ਚਰਚਾ ਤੋਂ ਸਪੱਸ਼ਟ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬ੍ਰਹਿਮੰਡ ਦੀਆਂ ਆਧੁਨਿਕ ਅਤੇ ਸਰਬਕਾਲੀ ਸਮੱਸਿਆਵਾਂ ਦਾ ਹੱਲ ਮੌਜੂਦ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖੀ ਬਰਾਬਰੀ, ਮਨੁੱਖੀ ਅਧਿਕਾਰਾਂ, ਮਨੁੱਖੀ ਭਾਈਚਾਰਾਂ, ਸਹਿਨਸ਼ੀਲਤਾ, ਸਹਿਹੋਂਦ, ਸਾਂਝੀਵਾਲਤਾ, ਵਿਸ਼ਵ ਸ਼ਾਂਤੀ ਅਤੇ ਰੱਬੀ ਏਕਤਾ ਦੀ ਜ਼ਾਮਨੀ ਦਾ ਪੱਕਾ ਸਿਧਾਂਤ ਮੌਜੂਦ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਮੁੱਚੀ ਮਨੁੱਖਤਾ ਲਈ ਨਿਆਰੀ, ਮਿਸਾਲੀ, ਉੱਤਮ, ਸੰਤੁਲਿਤ ਅਤੇ ਮੁਕੰਮਲ ਜੀਵਨ ਜੁਗਤ ਮੌਜੂਦ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਮੁੱਚੀ ਮਾਨਵਤਾ ਦਾ ਸਾਂਝਾ, ਨਿਰਮੋਲਕ, ਅਤੇ ਅਮੁੱਕ ਖ਼ਜ਼ਾਨਾ ਹੈ, ਜਿਸ ਦੀ ਜਿਤਨੀ ਵਰਤੋਂ ਕਰਾਂਗੇ, ਇਹ ਉਤਨਾ ਹੀ ਵੱਧਦਾ ਜਾਵੇਗਾ। "ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥"[13] ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੁਕੰਮਲ ਧਾਰਮਿਕ, ਰਾਜਨੀਤਿਕ, ਸਮਾਜਿਕ ਅਤੇ ਆਰਥਿਕ ਕ੍ਰਾਂਤੀ ਦਾ ਸੰਪੂਰਨ ਅਤੇ ਉੱਚਤਮ ਸਿਧਾਂਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬ੍ਰਹਿਮੰਡੀ ਗਿਆਨ ਅਤੇ ਵਿਗਿਆਨ ਦਾ ਲਾ-ਮਿਸਾਲ ਭੰਡਾਰ ਹੈ। 'ਗਿਆਨ ਚਰਾਗ ਹੈ' ਅਤੇ ਸਦੀਵਕਾਲੀ ਵਹਿੰਦਾ ਚਸ਼ਮਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਸਮੁੱਚੀ ਮਾਨਵਤਾ ਦਾ ਓਟ-ਆਸਰਾ, ਉੱਧਾਰ ਅਤੇ ਕਲਿਆਣਤਾ ਲਈ ਅਦਭੁਤ ਅਤੇ ਅਮੋਲਕ ਭੰਡਾਰ ਹੈ, ਜੋ ਅਮੁੱਕ ਹੈ। ਸ਼ਬਦ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਿਮਾ ਸਤਿਗੁਰਾਂ ਨੇ ਇਉਂ ਕੀਤੀ ਹੈ:

**ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤ ਸਰੁ॥**
**ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ॥**

*(ਆਸਾ ਮਹਲਾ ੫, ਪੰਨਾ 397)*

**ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥**
**ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥**

*(ਮੁੰਦਾਵਣੀ ਮਹਲਾ ੫, ਪੰਨਾ 1429)*

ਆਓ! ਗੁਰਮਤਿ ਤੋਂ ਰੋਸ਼ਨੀ ਲਈਏ ਅਤੇ ਗੁਰਮਤਿ ਦਾ ਪ੍ਰਚਾਰ ਅਤੇ ਪ੍ਰਸਾਰ ਕਰਕੇ, ਸਾਰੇ ਜੱਗ ਨੂੰ ਇਸ ਰੋਸ਼ਨੀ ਤੋਂ ਲਾਭ ਉਠਾਉਣ ਲਈ ਪ੍ਰੇਰੀਏ। ਮੌਜੂਦਾ ਸੰਸਾਰਕ ਸੰਕਟ, ਅਸ਼ਾਂਤੀ ਅਤੇ ਤਣਾਅ ਤੋਂ ਬਚਣ ਦਾ ਇਹੋ ਹੀ ਇੱਕੋ-ਇਕ ਰਾਹ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਸਾਰੀ ਮਨੁੱਖਤਾ ਦੀ ਮਹਾਨ ਅਤੇ ਅਲੌਕਿਕ ਵਿਰਾਸਤ ਹੈ। ਸਾਰੀ ਮਨੁੱਖਤਾ ਦਾ ਸਾਂਝਾ ਪਵਿੱਤਰ ਧਾਰਮਿਕ ਗ੍ਰੰਥ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ

---

13. ਗਉੜੀ ਗੁਆਰੇਰੀ ਮ: ੫, ਪੰਨਾ 186.

ਮਹਾਨ ਉਪਦੇਸ਼ ਸਾਰੀ ਮਨੁੱਖਤਾ ਲਈ ਹੈ ਅਤੇ ਸਾਰੇ ਸਮਿਆਂ ਲਈ ਹੈ। ਇਹ ਕਿਸੇ ਇਕ ਧਰਮ, ਜਾਤ ਜਾਂ ਕੌਮ ਦੀ ਪ੍ਰੇਰਨਾ ਦਾ ਸਰੋਤ ਨਹੀਂ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਕਾਲ ਤੋਂ ਸੰਸਾਰ ਦੇ ਸ਼ੁਰੂ ਹੋਏ ਸਫ਼ਰ ਤੋਂ ਲੈ ਕੇ ਮੌਜੂਦਾ ਸਮੇਂ ਤਕ ਦੇ ਸਫ਼ਰ ਦਾ ਵਿਲੱਖਣ ਅਤੇ ਅਦੁੱਤੀ ਇਤਿਹਾਸ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭਵਿੱਖ ਅਤੇ ਸਾਰੇ ਸੰਸਾਰ ਲਈ ਲਾ-ਮਿਸਾਲ ਰੋਸ਼ਨ-ਮਿਨਾਰ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਰੋਸ਼ਨੀ ਲੈ ਕੇ ਸੰਸਾਰਕ ਜੀਵਨ ਨੂੰ ਸਫਲ ਕੀਤਾ ਜਾ ਸਕਦਾ ਹੈ। ਇਹ ਅਦੁੱਤੀ ਪਵਿੱਤਰ ਗ੍ਰੰਥ ਵਿਸ਼ਵ-ਸ਼ਾਂਤੀ ਲਈ ਇੱਕੋ-ਇਕ ਕਾਰਗਰ ਅਤੇ ਸਾਰਥਿਕ ਦਸਤਾਵੇਜ਼ ਹੈ ਅਤੇ ਸਾਧਨ ਹੈ ਜੋ ਹਰ ਸਮੇਂ ਹੀ ਪ੍ਰਸੰਗਕ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਰੀ ਲੋਕਾਈ ਨੂੰ ਆਪਣੇ ਕਲਾਵੇ ਵਿਚ ਲੈਂਦਿਆਂ ਉਸ ਨੂੰ ਇੱਕੋ ਪਰਮਾਤਮਾ ਦੀ ਰਚਨਾ ਦ੍ਰਿੜ੍ਹ ਕਰਾਉਂਦੇ ਹਨ ਅਤੇ ਸਭ ਦੇ ਅੰਦਰ ਉਸੇ ਜੋਤਿ ਦਾ ਪ੍ਰਕਾਸ਼ ਸਪੱਸ਼ਟ ਕਰਦੇ ਹਨ। ਇਹ ਦੁਨਿਆਵੀ ਧਰਮ, ਜਾਤਾਂ, ਊਚ-ਨੀਚ, ਵਰਣ ਆਦਿ ਦੀਆਂ ਹੱਦਾਂ-ਬੰਨੇ ਮਨੁੱਖ ਨੇ ਹੀ ਬਣਾਈਆਂ ਹੋਈਆਂ ਹਨ, ਜਿਨ੍ਹਾਂ ਦੀ ਹੋਂਦ ਅਤੇ ਸਾਰਥਿਕਤਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਾਨਤਾ ਨਹੀਂ ਦਿੰਦੇ। ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਪਦੇਸ਼ ਸਰਬ-ਕਾਲੀ, ਸਰਬ-ਸਾਂਝਾ ਅਤੇ ਸਰਬ-ਉੱਚ ਹੈ। ਇਸ ਮਹਾਨ ਗੁਰ-ਉਪਦੇਸ਼ ਨੂੰ ਅਪਨਾਉਣ ਨਾਲ ਹੀ ਵਿਸ਼ਵ ਵਿਕਾਸ, ਖ਼ੁਸ਼ਹਾਲੀ, ਭਾਈਚਾਰਕ ਸਾਂਝ ਅਤੇ ਵਿਸ਼ਵ-ਸ਼ਾਂਤੀ ਸਥਾਪਿਤ ਹੋ ਸਕਦੀ ਹੈ।

# ਗੁਰਮਤਿ ਵਿਚ ਸਤਿਗੁਰੂ ਦਾ ਸੰਕਲਪ

ਅਕਾਲ-ਪੁਰਖ ਵੱਲੋਂ ਆਪਣੀ ਅਗੰਮੀ ਖੇਡ ਦੁਆਰਾ ਸਿਰਜਿਆ ਬ੍ਰਹਿਮੰਡ, ਵਿਸ਼ਾਲ ਸ੍ਰਿਸ਼ਟੀ ਅਤੇ ਬਹੁਰੰਗੀ ਬਨਸਪਤੀ, ਬਹੁ-ਭਾਂਤੀ ਅਤੇ ਬਹੁ-ਆਕਾਰੀ ਹੈ। ਇਹ ਪਰਮਾਤਮਾ ਦੇ ਸ੍ਵੈ ਦਾ ਹੀ ਪ੍ਰਗਟਾਅ ਹੈ ਅਤੇ ਇਹ "ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ"[1] ਦਾ ਵਰਤਾਰਾ ਹੀ ਹੈ। ਗੁਰਮਤਿ ਉਸ ਪਾਰਬ੍ਰਹਮ-ਪਰਮੇਸ਼ਰ ਬਾਰੇ ਇਉਂ ਵਿਚਾਰ ਪ੍ਰਗਟ ਕਰਦੀ ਹੈ, "ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ"[2] ਇਸ ਬਾਰੇ ਪੂਰੀ ਜਾਣਕਾਰੀ ਪ੍ਰਾਪਤ ਕਰਨਾ ਇਕ ਅਤੀ ਕਠਿਨ ਕਾਰਜ ਹੀ ਨਹੀਂ, ਸਗੋਂ ਅਸੰਭਵ ਵੀ ਹੈ। "ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥ ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥"[3] ਮਨੁੱਖੀ ਅਕਲ ਅਤੇ ਉੱਦਮ ਨੇ ਵੱਖ-ਵੱਖ ਨਿਰਣੇ ਲਏ ਹਨ ਪਰੰਤੂ ਅੰਤਲੀ ਗੱਲ ਆਖ ਦੇਣੀ ਅਸੰਭਵ ਹੀ ਰਹੀ ਹੈ ਕਿਉਂਕਿ ਜਿਉਂ-ਜਿਉਂ ਮਨੁੱਖ ਖੋਜ ਕਰਦਾ ਗਿਆ, ਤਿਉਂ-ਤਿਉਂ ਕਾਦਰ ਦੀ ਕੁਦਰਤ ਦੀ ਇਸ 'ਅਸਚਰਜ ਬ੍ਰਹਮੰਡੀ ਖੇਡ' ਦੇ ਭੇਦ ਅਤੇ ਰਹੱਸ ਹੋਰ ਵੀ ਪੀਡੇ ਅਤੇ ਗੁੰਝਲਦਾਰ ਹੁੰਦੇ ਚਲੇ ਗਏ, ਪਰੰਤੂ ਕੋਈ ਵੀ ਉਸ ਦਾ ਅੰਤ ਅਤੇ ਰਹੱਸ ਨਹੀਂ ਪਾ ਸਕਿਆ। ਕਾਦਰ ਦੀ ਕੁਦਰਤ 'ਚੋਜ ਵਿਡਾਣੀ' ਹੈ ਜੋ ਅਗਮ ਹੈ, ਅਥਾਹ ਹੈ, ਬੇਅੰਤ ਹੈ, ਅਨੰਤ ਹੈ, ਅਲੱਖ ਹੈ, ਅਪਾਰ ਹੈ।

**ਅੰਤ ਕਾਰਣਿ ਕੇਤੇ ਬਿਲਲਾਹਿ॥**
**ਤਾ ਕੇ ਅੰਤ ਨ ਪਾਏ ਜਾਹਿ॥**
**ਏਹੁ ਅੰਤੁ ਨ ਜਾਣੈ ਕੋਇ॥**
**ਬਹੁਤਾ ਕਹੀਐ ਬਹੁਤਾ ਹੋਇ॥** *(ਜਪੁ ਜੀ, ਪੰਨਾ 5)*

ਇਸ ਸਮੁੱਚੇ ਬ੍ਰਹਿਮੰਡ ਅੰਦਰ ਧਰਤੀ ਧਰਮਸਾਲ ਹੈ ਜਿਸ ਵਿਚ ਪਰਮਾਤਮਾ ਵੱਲੋਂ ਮਨੁੱਖੀ ਸਮਾਜ ਦੀ ਸਿਰਜਣਾ ਕੀਤੀ ਗਈ ਹੈ। "ਪਵਣ ਪਾਣੀ ਅਗਨੀ ਪਾਤਾਲ॥ ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥ ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥ ਤਿਨ ਕੇ ਨਾਮ ਅਨੇਕ ਅਨੰਤ॥"[4] ਇਸ ਵਿਸ਼ਵ ਸਮਾਜ ਦੀਆਂ ਅਨੇਕਾਂ ਨਸਲਾਂ, ਕੌਮਾਂ, ਧਰਮ, ਸਭਿਆਚਾਰ, ਦੇਸ਼-ਦੇਸ਼ਾਂਤਰ, ਰੰਗ-ਰੂਪ, ਨੈਣ-ਨਕਸ਼, ਬੋਲੀਆਂ-ਭਾਸ਼ਾਵਾਂ, ਸੁਭਾਅ, ਸਭਿਆਚਾਰ ਅਤੇ ਰੀਤੀ-ਰਿਵਾਜ ਹਨ। ਗੁਰਵਾਕ ਹੈ :

---

1. ਤਿਲੰਗ ਮ: ੪, ਪੰਨਾ 726.
2. ਆਸਾ ਮ: ੧, ਪੰਨਾ 358.
3. ਜਪੁ ਜੀ, ਪੰਨਾ 4.
4. ਜਪੁ ਜੀ, ਪੰਨਾ 7.

**ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ॥**
**ਕੋਇ ਨ ਕਿਸ ਹੀ ਜੇਹਾ ਉਪਾਇਆ॥** *(ਮਾਰੂ ਮਹਲਾ ੩, ਪੰਨਾ 1056)*

**ਇਕਤੁ ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸ ਹੀ ਜੇਹਾ॥**
*(ਸੋਰਠਿ ਮਹਲਾ ੧, ਪੰਨਾ 596)*

ਪੱਥਰ ਯੁੱਗ ਤੋਂ ਚੱਲਦਿਆਂ "ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ"[5] ਸੰਸਾਰ ਵਿਚ ਹੌਲੀ-ਹੌਲੀ ਸਭਿਅਤਾ ਆਈ ਅਤੇ ਸਭਿਅਕ ਮਨੁੱਖ ਨੇ ਸਮਾਜ ਨੂੰ ਜਿਊਣ ਯੋਗ ਬਣਾਉਣ ਹਿੱਤ ਇਸ ਵਿਚ ਕਈ ਕਿਸਮਾਂ ਦੇ ਢੰਗ-ਤਰੀਕੇ ਵਰਤ ਕੇ ਸ਼ੀਲ, ਸੰਜਮ, ਸੰਤੋਖ, ਸਬਰ ਅਤੇ ਸਲੀਕਾ ਵਰਗੇ ਵਧੀਆ ਨਿਯਮ ਵੀ ਸਥਾਪਿਤ ਕੀਤੇ। ਸੰਸਾਰ ਦੇ ਤਕਰੀਬਨ ਸਾਰੇ ਹੀ ਧਰਮ ਇਸ ਤੱਥ ਨੂੰ ਮੰਨਦੇ ਹਨ ਕਿ ਮਨੁੱਖੀ ਸਰੀਰ ਅੰਦਰ ਪਰਮਾਤਮਾ ਦੀ ਜੋਤਿ 'ਆਤਮਾ' ਬਿਰਾਜਮਾਨ ਹੈ ਜੋ ਮਾਇਆ ਦੀ ਚੰਚਲ ਖੇਡ ਅਤੇ ਸੰਸਾਰਕ ਕਾਰਨਾਂ ਕਰਕੇ ਆਪਣੇ ਸਰੋਤ 'ਪਰਮ ਤੱਤ' ਤਥਾ 'ਪਾਰਬ੍ਰਹਮ-ਪਰਮੇਸ਼ਰ' ਨਾਲੋਂ ਦੂਰ ਹੋ ਜਾਂਦੀ ਹੈ। "ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥ ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥"[6] ਅਤੇ ਮਨੁੱਖੀ ਜਨਮ ਦਾ ਟੀਚਾ - ਪਰਮਸਤਿ - ਪਰਮਾਤਮਾ ਅਤੇ ਆਤਮਾ ਵਿਚਕਾਰ ਪਈ ਇਸ ਵਿੱਥ (ਕੂੜ ਦੀ ਪਾਲ) ਨੂੰ ਦੂਰ ਕਰ ਕੇ ਦੋਹਾਂ ਦੇ ਇਲਾਹੀ ਪੁਨਰ-ਮਿਲਾਪ ਨੂੰ ਮਿਥਿਆ ਗਿਆ ਹੈ। ਇਸ ਅਧਿਆਤਮਕ ਕਾਰਜ ਲਈ ਮਨੁੱਖਤਾ ਨੂੰ ਸੇਧ ਦੇਣ ਲਈ ਸਮੇਂ-ਸਮੇਂ ਵੱਖ-ਵੱਖ ਪੀਰ, ਪੈਗੰਬਰ, ਔਲੀਏ, ਸੰਤ, ਸਾਧ, ਭਗਤ, ਮਹਾਂਪੁਰਖ, ਅਵਤਾਰ, ਰਹਿਬਰ, ਗੁਰੂ-ਸਤਿਗੁਰੂ ਸਾਹਮਣੇ ਆਏ, ਜਿਨ੍ਹਾਂ ਨੇ ਆਪਣਾ-ਆਪਣਾ ਵੱਡਮੁੱਲਾ ਯੋਗਦਾਨ ਪਾਇਆ ਅਤੇ ਅਧਿਆਤਮਕਤਾ ਦੇ ਮਾਰਗ ਉੱਤੇ ਸਾਬਤ ਕਦਮੀਂ ਚੱਲਦਿਆਂ ਸੰਸਾਰ ਨੂੰ ਇਲਾਹੀ 'ਪੁਨਰ-ਮਿਲਾਪ' ਦੇ ਨਿਸ਼ਾਨੇ ਦੀ ਪ੍ਰਾਪਤੀ ਲਈ ਪ੍ਰੇਰਿਤ ਕਰਦੇ ਹੋਏ ਮਨੁੱਖਤਾ ਦਾ ਮਾਰਗ-ਦਰਸ਼ਨ ਕੀਤਾ। ਨਿਸਚੇ ਹੀ ਅਕਾਲ-ਪੁਰਖ ਪਾਰਬ੍ਰਹਮ ਪਰਮੇਸ਼ਰ ਹੀ 'ਸਤਿ' ਹੈ, 'ਸੱਚ' ਹੈ, ਅਬਿਨਾਸ਼ੀ ਹੈ। 'ਸੱਚ' ਵਿਚ 'ਸੱਚ' ਹੀ ਸਮਾਅ ਸਕਦਾ ਹੈ, ਕੂੜ ਨਹੀਂ, 'ਜੀਵ ਆਤਮਾ' ਵੀ ਉਸ ਸੱਚ - ਪਰਮਸਤਿ - ਪਰਮਾਤਮਾ ਦਾ ਹੀ ਅੰਸ਼ ਹੈ। ਉਸ ਨੂੰ ਵਿਸ਼ੇ-ਵਿਕਾਰਾਂ ਤਥਾ ਮੋਹ-ਮਾਇਆ ਦੇ ਭਰਮ-ਜਾਲ ਵਿੱਚੋਂ ਕੱਢ ਕੇ 'ਸੱਚ' ਨਾਲ ਅਗੰਮੀ ਪੁਨਰ-ਮਿਲਾਪ ਲਈ 'ਰਾਹ ਦਸੇਰੇ' ਦੀ ਲੋੜ ਹੁੰਦੀ ਹੈ। ਸੱਚ ਦਾ ਮਾਰਗ ਕੋਈ ਸੱਚਾ ਹੀ ਦੱਸ ਸਕਦਾ ਹੈ, ਕੱਚਾ, ਝੂਠਾ ਅਤੇ ਕਰਮਕਾਂਡੀ ਨਹੀਂ। ਇਸ ਲਈ 'ਸੱਚੇ ਗੁਰੂ' ਸਤਿਗੁਰੂ ਦੀ ਲੋੜ ਹੁੰਦੀ ਹੈ। ਗੁਰੂ ਤੋਂ ਬਿਨਾਂ ਤਾਂ "ਗੁਰ ਬਿਨੁ ਘੋਰੁ ਅੰਧਾਰੁ" ਹੀ ਹੈ ਅਤੇ ਨਿਗੁਰੇ ਨੂੰ ਕੋਈ ਮਾਨਤਾ ਪ੍ਰਾਪਤ ਨਹੀਂ ਹੈ, "ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ"[7] ਸਤਿਗੁਰੂ ਹੀ ਪੰਜਾਂ ਦੂਤਾਂ ਉੱਤੇ ਜਿੱਤ ਪ੍ਰਾਪਤ

---

5. ਸੂਹੀ ਮ: ੫, ਪੰਨਾ 763.
6. ਰਾਮਕਲੀ ਮ: ੩ ਅਨੰਦੁ, ਪੰਨਾ 921.
7. ਆਸਾ ਮ: ੩, ਪੰਨਾ 435.

ਕਰਨ/ਕਰਾਉਣ ਦੇ ਸਮਰੱਥ ਹੈ, "ਸੋਈ ਸਤਿਗੁਰੁ ਪੁਰਖੁ ਹੈ ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥"[8] ਤਥਾ "ਸਤਿਗੁਰ ਸਿਉ ਚਿਤੁ ਨ ਲਾਇਓ ਨਾਮੁ ਨ ਵਸਿਓ ਮਨਿ ਆਇ ॥ ਧ੍ਰਿਗੁ ਇਵੇਹਾ ਜੀਵਿਆ ਕਿਆ ਜੁਗ ਮਹਿ ਪਾਇਆ ਆਇ ॥"[9] ਸ੍ਰੀ ਗੁਰੂ ਅੰਗਦ ਦੇਵ ਜੀ ਸਤਿਗੁਰੂ ਦੀ ਲੋੜ ਬਾਰੇ ਸਪੱਸ਼ਟ ਰੂਪ ਵਿਚ ਇਉਂ ਸਮਝਾਉਂਦੇ ਹਨ, "ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥ ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥"[10] ਭਾਰਤੀ ਸਮਾਜ ਇਕ ਬਹੁ-ਧਰਮੀ, ਬਹੁ-ਕੌਮੀ, ਬਹੁ-ਭਾਸ਼ਾਈ, ਬਹੁ-ਸਭਿਆਚਾਰੀ, ਬਹੁ-ਰੂਪੀ, ਬਹੁ-ਰੰਗੀ ਪਰੰਤੂ ਅਨੇਕਤਾ ਵਿਚ ਏਕਤਾ ਵਾਲਾ ਹੈ। ਵੱਖ-ਵੱਖ ਧਰਮਾਂ ਦੇ ਵੱਖ-ਵੱਖ ਰਹਿਬਰ ਹੋਏ ਹਨ ਜਿਨ੍ਹਾਂ ਨੇ ਆਪਣੇ-ਆਪਣੇ ਸਮੇਂ ਦੇਸ਼-ਕੌਮ ਦੀ ਵੱਡਮੁੱਲੀ ਅਗਵਾਈ ਕੀਤੀ। ਤੇਰ੍ਹਵੀਂ ਤੋਂ ਪੰਦਰ੍ਹਵੀਂ ਸਦੀ ਵਿਚ ਇਕ ਨਵੀਂ ਅਧਿਆਤਮਕ ਅਤੇ ਸਮਾਜਿਕ ਸੋਚ, ਇਥੋਂ ਦੇ ਸੰਤਾਂ-ਭਗਤਾਂ ਵੱਲੋਂ ਪ੍ਰਚਾਰੀ ਗਈ। ਇਹ ਸੰਤ-ਮਹਾਂਪੁਰਖ ਤਥਾ ਭਗਤ ਕਿਰਤੀ ਅਤੇ ਗ੍ਰਿਹਸਥੀ ਹੁੰਦਿਆਂ ਹੋਇਆਂ ਆਪਣੇ "ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥"[11] ਉੱਚੇ-ਸੁੱਚੇ ਮਿਸਾਲੀ ਅਧਿਆਤਮਕ ਜੀਵਨ ਕਾਰਨ ਅਕਾਲ ਜੋਤ ਨਾਲ ਮੁਕੰਮਲ ਤੌਰ ਉੱਤੇ ਇਕ ਰੂਪ ਹੀ ਹੋ ਗਏ। ਭਾਰਤੀ ਪੁਰਾਤਨ ਸਮਾਜ ਅੰਦਰ ਪ੍ਰਚੱਲਿਤ ਕਿਰਤ, ਗ੍ਰਿਹਸਥ ਅਤੇ ਸ਼ਕਤੀ ਤੋਂ ਸੱਖਣੀ ਭਗਤੀ ਪ੍ਰਥਾ ਤੋਂ ਵੱਖਰੀ ਕਿਰਤ, ਗ੍ਰਿਹਸਥ ਅਤੇ ਭਗਤੀ ਦੇ ਸੁਮੇਲ ਵਾਲੀ ਇਕ ਨਵੀਂ ਲਹਿਰ ਸੀ। ਇਸ ਨਵੀਂ ਰੋਸ਼ਨੀ ਨੂੰ ਅਧਿਆਤਮਕਤਾ ਦੇ ਇਤਿਹਾਸ ਵਿਚ 'ਸੂਫ਼ੀ ਲਹਿਰ' ਅਤੇ 'ਭਗਤੀ ਲਹਿਰ' ਵਜੋਂ ਜਾਣਿਆ ਜਾਂਦਾ ਹੈ। ਭਗਤੀ ਲਹਿਰ ਦੇ ਸਮਕਾਲੀ ਹੀ ਪੰਦਰ੍ਹਵੀਂ ਸਦੀ ਵਿਚ "ਜਾਹਰ ਪੀਰ ਜਗਤ ਗੁਰ ਬਾਬਾ" ਅਤੇ "ਇਕ ਬਾਬਾ ਅਕਾਲ ਰੂਪ" ਵਜੋਂ ਪ੍ਰਸਿੱਧ "ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣੁ ਹੋਆ"[12] ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਹੋਇਆ, ਜਿਨ੍ਹਾਂ ਨੇ ਭਾਰਤੀ ਸਮਾਜ ਅਤੇ ਸਮੁੱਚੀ ਲੋਕਾਈ ਵਿਚ ਫੈਲ ਰਹੇ ਭਰਮ, ਭੁਲੇਖੇ, ਪਾਖੰਡ, ਕਰਮ-ਕਾਂਡ, ਸਮਾਜਿਕ ਬੁਰਾਈਆਂ, ਭ੍ਰਿਸ਼ਟਾਚਾਰ, ਨਸ਼ਾਖੋਰੀ, ਇਸਤਰੀ ਦੇ ਹੋ ਰਹੇ ਅਪਮਾਨ, ਊਚ-ਨੀਚ, ਜਾਤ-ਪਾਤ, ਛੂਤ-ਛਾਤ, ਆਪਸੀ ਨਫ਼ਰਤ-ਈਰਖਾ, ਦਵੈਸ਼, ਰਾਜਸੀ ਜਬਰ, ਜ਼ੁਲਮ, ਬੇਇਨਸਾਫ਼ੀ, ਧਾਰਮਿਕ ਕੱਟੜਵਾਦ ਆਦਿ ਬਾਰੇ ਡੂੰਘਾ ਅਧਿਐਨ ਕਰਕੇ "ਬਾਬਾ ਦੇਖੈ ਧਿਆਨ ਧਰਿ, ਜਲਤੀ ਸਭਿ ਪ੍ਰਿਥਵੀ ਦਿਸਿ ਆਈ ॥ ਬਾਝਹੁ ਗੁਰੂ ਗੁਬਾਰ ਹੈ, ਹੈ ਹੈ ਕਰਦੀ ਸੁਣੀ ਲੁਕਾਈ ॥"[13] ਮਨੁੱਖ ਨੂੰ ਇਹਨਾਂ ਕਮੀਆਂ, ਕਮਜ਼ੋਰੀਆਂ ਅਤੇ ਬੁਰਾਈਆਂ ਤੋਂ ਮੁਕਤ ਕਰਾਉਣ ਹਿੱਤ ਇਕ ਨਵੀਂ ਨਿਵੇਕਲੀ ਸੋਚ, ਰੋਸ਼ਨੀ ਅਤੇ ਵਿਚਾਰ ਅਰਥਾਤ 'ਗੁਰਮਤਿ ਵਿਚਾਰਧਾਰਾ' ਦਿੱਤੀ ਅਤੇ 'ਨਾਮ ਧਰਮ'

---

8. ਵਾਰ ਗਉੜੀ ਮ: 8, ਪੰਨਾ 304.
9. ਵਾਰ ਗੂਜਰੀ ਮ: ੩, ਪੰਨਾ 510.
10. ਵਾਰ ਆਸਾ, ਮ: ੨, ਪੰਨਾ 463.
11. ਸਿਰੀਰਾਗੁ ਮ: ੧, ਪੰਨਾ 62.
12. ਭਾਈ ਗੁਰਦਾਸ ਜੀ, ਵਾਰ 1, ਪਉੜੀ 27.
13. ਭਾਈ ਗੁਰਦਾਸ ਜੀ, ਵਾਰ 1, ਪਉੜੀ 24.

ਦੀ ਸਥਾਪਨਾ ਕੀਤੀ, ਜਿਸ ਦੇ ਅਨੁਯਾਈਆਂ ਨੂੰ 'ਨਿਰਮਲ ਪੰਥ' ਤਥਾ 'ਉੱਤਮ ਪੰਥ' ਦੇ ਪਾਂਧੀ ਵਜੋਂ ਜਾਣਿਆ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੱਖ-ਵੱਖ ਧਰਮਾਂ ਵੱਲੋਂ ਅਕਾਲ-ਪੁਰਖ ਨੂੰ "ਦਖਨ ਦੇਸਿ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ"[14] ਦੇ ਪ੍ਰਚੱਲਿਤ ਵਿਚਾਰ ਅਨੁਸਾਰ ਵੱਖੋ-ਵੱਖਰੀਆਂ ਦਿਸ਼ਾਵਾਂ ਵਿਚ ਪ੍ਰਭੂ ਦੀ ਹਸਤੀ ਨੂੰ ਸਥਾਪਿਤ ਕਰਨ ਹਿਤ ਕੀਤੇ ਜਾ ਰਹੇ ਪ੍ਰਚਾਰ ਅਤੇ ਵਿਚਾਰ ਨੂੰ ਨਕਾਰਿਆ ਅਤੇ ਰੱਬ ਦੀ ਸਰਬ-ਵਿਆਪਕਤਾ ਦੇ ਸਿਧਾਂਤ ਨੂੰ ਉਜਾਗਰ ਕਰਨ ਦਾ ਮਹਾਨ ਕਾਰਜ ਕੀਤਾ। "ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥ ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥"[15] ਤਥਾ "ਊਰਮ ਧੂਰਮ ਜੋਤਿ ਉਜਾਲਾ॥ ਤੀਨਿ ਭਵਣ ਮਹਿ ਗੁਰ ਗੋਪਾਲਾ॥"[16] ਗੁਰੂ ਨਾਨਕ ਦੇਵ ਜੀ ਅਤੇ ਉਹਨਾਂ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਨੇ ਇਸੇ ਵਿਚਾਰਧਾਰਾ ਅਨੁਸਾਰ ਅਮਲੀ ਰੂਪ ਵਿਚ ਜੀਵਨ ਜਿਊਂ ਕੇ ਸਮਾਜ ਸਾਹਮਣੇ ਇਕ ਮਿਸਾਲ 'ਰੋਲ ਮਾਡਲ' ਪੇਸ਼ ਕੀਤਾ। ਸੰਸਾਰੀ ਕਾਰਨਾਂ ਕਰਕੇ ਮਨੁੱਖਤਾ ਵਿਚ ਪੈਦਾ ਹੋਏ-ਹੋਏ ਅੰਧਕਾਰ ਵਿੱਚੋਂ ਕੱਢ ਕੇ, ਪ੍ਰਕਾਸ਼ ਰੂਪ ਕਰਨ ਵਾਲੀ ਸ਼ਖ਼ਸੀਅਤ ਨੂੰ, ਗੁਰਮਤਿ ਵਿਚ ਗੁਰੂ ਤਥਾ ਸਤਿਗੁਰੂ ਕਰਕੇ ਸਤਿਕਾਰਿਆ ਗਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਾਇਆ ਵੱਲੋਂ ਫੈਲਾਏ ਭਰਮ-ਜਾਲ ਦੇ ਅੰਧਕਾਰ ਵਿੱਚੋਂ ਕੱਢ ਕੇ ਜੀਵ-ਆਤਮਾ ਨੂੰ ਪ੍ਰਭੂ ਨਾਲ ਦੈਵੀ ਪੁਨਰ-ਮਿਲਾਪ ਲਈ ਰੋਸ਼ਨੀ ਦਿੱਤੀ। ਜਪੁਜੀ ਸਾਹਿਬ ਦੇ ਆਰੰਭ ਤੋਂ ਪਹਿਲਾਂ ਜੋ ਮੂਲ-ਮੰਤਰ ਉਚਾਰਿਆ ਗਿਆ ਹੈ, ਉਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਰਮ-ਤੱਤ, ਪਰਮਾਤਮਾ, ਪਾਰਬ੍ਰਹਮ-ਪਰਮੇਸ਼ਰ, ਅੱਲ੍ਹਾ, ਖ਼ੁਦਾ, ਵਾਹਿਗੁਰੂ, ਅਕਾਲ-ਪੁਰਖ ਦਾ ਸਰੂਪ ਚਿੱਤਰਿਆ ਹੈ ਅਤੇ ਉਸ ਨਾਲ ਆਤਮਾ ਦੇ ਵਿਸਮਾਦੀ ਪੁਨਰ-ਮਿਲਾਪ ਲਈ 'ਗੁਰ ਪ੍ਰਸਾਦਿ' ਲਿਖਿਆ ਹੈ ਭਾਵ ਪੁਨਰ-ਮਿਲਾਪ ਸਤਿਗੁਰੂ (ਸੱਚੇ ਗੁਰੂ) ਦੀ ਨਦਰਿ, ਕਿਰਪਾ-ਦ੍ਰਿਸ਼ਟੀ, ਮੇਹਰ ਦੁਆਰਾ ਹੀ ਸੰਭਵ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਇਸ ਮਹੱਤਵਪੂਰਨ ਵਿਸਮਾਦੀ ਰਹੱਸ ਨੂੰ ਹੋਰ ਸਪੱਸ਼ਟ ਕਰਦੇ ਹਨ, "ਗੁਰ ਪੂਰੇ ਵਿਣੁ ਮੁਕਤਿ ਨ ਹੋਈ ਸਚੁ ਨਾਮੁ ਜਪਿ ਲਾਹਾ ਹੇ॥"[17]

ਮਾਤਾ, ਪਿਤਾ, ਸਕੂਲ ਅਧਿਆਪਕ, ਸਾਧ, ਸੰਤ, ਧਾਰਮਿਕ ਅਧਿਆਪਕ ਤੋਂ ਲੈ ਕੇ ਮੱਲ ਅਖਾੜਿਆਂ ਤਕ ਸਮਾਜਿਕ ਜ਼ਿੰਦਗੀ ਦੇ ਵੱਖ-ਵੱਖ ਖੇਤਰਾਂ ਵਿਚ ਮਨੁੱਖ ਨੂੰ ਸਿੱਖਿਅਤ ਕਰਨ, ਗਿਆਨ ਦੇਣ ਅਤੇ ਅਗਵਾਈ ਕਰਨ ਵਾਲੀ ਸ਼ਖ਼ਸੀਅਤ ਨੂੰ ਵੀ ਗੁਰੂ/ਉਸਤਾਦ ਕਰਕੇ ਹੀ ਸਤਿਕਾਰਿਆ ਜਾਂਦਾ ਹੈ ਅਤੇ ਉਨ੍ਹਾਂ ਵੱਲੋਂ ਦਿੱਤੇ ਗਿਆਨ ਬਦਲੇ ਦਕਸ਼ਣਾਂ ਵੀ ਦਿੱਤੀ ਜਾਂਦੀ ਹੈ, ਪਰੰਤੂ ਗੁਰਮਤਿ ਵਿਚ ਸਮੁੱਚੀ ਜ਼ਿੰਦਗੀ ਨੂੰ ਅਗਵਾਈ ਦੇਣ ਅਤੇ ਪ੍ਰਭੂ-ਮਿਲਾਪ ਲਈ ਉੱਚਤਮ ਜੀਵਨ-ਜੁਗਤ

---

14. ਪ੍ਰਭਾਤੀ ਕਬੀਰ ਜੀ, ਪੰਨਾ 1349.
15. ਸਲੋਕ ਫਰੀਦ, ਮ: ੫, ਪੰਨਾ 1381
16. ਰਾਮਕਲੀ ਮ: ੧, ਪੰਨਾ 930.
17. ਮਾਰੂ ਮ: ੧, ਪੰਨਾ 1032.

ਦੱਸਣ ਵਾਲੀ ਸ਼ਖ਼ਸੀਅਤ ਨੂੰ 'ਸੱਚਾ ਗੁਰੂ' ਤਥਾ 'ਸਤਿਗੁਰੂ' ਕਰਕੇ ਮੰਨਿਆ ਜਾਂਦਾ ਹੈ, ਜੋ ਆਪ ਮੁਕਤ ਹੈ ਅਤੇ ਹੋਰਨਾਂ ਮਨੁੱਖਾਂ ਨੂੰ ਮੁਕਤ ਕਰਨ ਦੇ ਸਮਰੱਥ ਹੈ—"ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ ॥"[18] ਇਸ ਲੇਖ ਵਿਚ ਨਿਰੋਲ, ਗੁਰਮਤਿ ਦੀ ਰੋਸ਼ਨੀ ਵਿਚ 'ਸੱਚੇ ਗੁਰੂ' ਤਥਾ 'ਸਤਿਗੁਰੂ' ਦੇ ਸਰੂਪ ਬਾਰੇ ਸੰਖੇਪ ਰੂਪ ਵਿਚ ਵਿਚਾਰ ਕਰਨ ਦਾ ਤੁੱਛ ਜਿਹਾ ਉਪਰਾਲਾ ਕਰ ਰਹੇ ਹਾਂ ਤਾਂ ਜੋ ਪਾਠਕਾਂ ਨੂੰ ਸੱਚੇ ਗੁਰੂ ਅਤੇ ਮਨੁੱਖਤਾ ਦਾ ਸ਼ੋਸ਼ਣ ਕਰਨ ਵਾਲੇ ਢੌਂਗੀ, ਦੰਭੀ ਅਤੇ ਅਖੌਤੀ 'ਕੱਚੇ ਗੁਰੂਆਂ' ਵਿਚਕਾਰ ਅੰਤਰ ਬਾਰੇ ਜਾਣਕਾਰੀ ਮਿਲ ਸਕੇ। ਮੋਟੇ ਤੌਰ ਉੱਤੇ "ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ ॥ ਸੁਆਨ ਪੂਛ ਜਿਉ ਹੋਇ ਨ ਸੂਧੋ ਕਹਿਓ ਨ ਕਾਨ ਧਰੈ ॥"[19] ਅਤੇ "ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ ॥"[20] ਤਥਾ "ਸੋ ਸਤਿਗੁਰੁ ਧਨੁ ਧੰਨੁ ਜਿਨਿ ਭਰਮ ਗੜੁ ਤੋੜਿਆ ॥ ਸੋ ਸਤਿਗੁਰੁ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ ॥"[21] ਵਿਚਾਰ ਦੁਆਰਾ ਹੀ ਦੋਹਾਂ ਵਿਚਕਾਰਲੇ ਅੰਤਰ ਬਾਰੇ ਸਪੱਸ਼ਟ ਕੀਤਾ ਗਿਆ ਹੈ। ਗੁਰਮਤਿ ਮਨੁੱਖ ਨੂੰ ਅਖੌਤੀ ਧਾਰਮਿਕ ਆਗੂਆਂ ਮਗਰ ਭਟਕਣ ਦੀ ਥਾਂ ਸੱਚੇ ਗੁਰੂ ਦੀ ਭਾਲ ਕਰਨ ਲਈ ਪ੍ਰੇਰਿਤ ਕਰਦੀ ਹੈ ਕਿਉਂਕਿ ਸੱਚਾ ਗੁਰੂ ਹੀ ਮਨੁੱਖ ਦਾ ਹਲਤ-ਪਲਤ ਸੰਵਾਰ ਸਕਦਾ ਹੈ, "ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ ॥ ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ ॥"[22]

ਸਤਿਗੁਰੂ ਦੀ ਹੋਂਦ-ਹਸਤੀ ਵਿਚ ਵਿਸ਼ਵਾਸ ਕਰਕੇ ਉਸ ਦੇ ਦਰਸਾਏ ਮਾਰਗ 'ਤੇ ਚੱਲਣਾ ਸਿੱਖ ਧਰਮ ਦਾ ਬੁਨਿਆਦੀ ਤੱਤ ਹੈ ਅਤੇ ਸਿੱਖੀ ਜੀਵਨ ਦਾ ਕੇਂਦਰ-ਬਿੰਦੂ ਹੈ। ਸਿੱਖ ਧਰਮ ਦਾ ਇਹ ਸਿਧਾਂਤ ਵੀ ਗੁਰੂ ਦੀ ਪਦਵੀ ਨਾਲ ਹੀ ਸੰਬੰਧਿਤ ਹੈ। ਗੁਰੂ ਅਤੇ ਚੇਲੇ ਦੀ ਪਰੰਪਰਾ ਭਾਰਤ ਵਿਚ ਸਦੀਆਂ ਤੋਂ ਚਲੀ ਆ ਰਹੀ ਹੈ। ਗੁਰਮਤਿ ਦੀ ਜੋਤ ਜਗਾਉਣ ਵਾਲੇ ਧਾਰਮਿਕ ਰਹਿਬਰਾਂ ਦੀ ਸੰਗਿਆ ਗੁਰੂ ਹੋਣ ਤੋਂ ਹੀ ਉਹਨਾਂ ਦੇ ਪੈਰੋਕਾਰਾਂ ਨੂੰ ਸਿੱਖ ਆਖਿਆ ਜਾਣ ਲੱਗਾ ਅਤੇ ਇਨ੍ਹਾਂ ਦਾ ਕਾਰਜ ਹੈ "ਸਿਖੀ ਸਿਖਿਆ ਗੁਰ ਵੀਚਾਰਿ"। ਇਸ ਲਈ ਭਾਸ਼ਾਈ ਤੌਰ 'ਤੇ ਵੀ 'ਸਿੱਖ' ਸ਼ਬਦ ਗੁਰੂ-ਸ਼ਬਦ ਨਾਲ ਜੁੜਿਆ ਹੋਇਆ ਹੈ। ਇਤਿਹਾਸਕ ਤੌਰ 'ਤੇ ਵੀ ਗੁਰੂ ਅਤੇ ਸਿੱਖਾਂ ਦਾ ਅਟੁੱਟ, ਲੰਮਾ ਅਤੇ ਡੂੰਘਾ ਰਿਸ਼ਤਾ ਹੈ। ਗੁਰੂ ਨਾਨਕ ਦੇਵ ਜੀ ਸਮੇਤ ਦਸ ਗੁਰੂ ਸਾਹਿਬਾਨ ਗੁਰਗੱਦੀ ਉੱਤੇ ਬਿਰਾਜਮਾਨ ਰਹੇ ਅਤੇ 239 ਸਾਲ ਅਮਲੀ ਤੌਰ 'ਤੇ ਸਿੱਖ ਧਰਮ ਦੀ ਅਗਵਾਈ ਕਰਦੇ ਰਹੇ ਅਤੇ ਸੰਸਾਰ ਨੂੰ ਸਰਬਾਂਗੀ ਰੋਸ਼ਨੀ ਬਖ਼ਸ਼ਦੇ ਰਹੇ। ਗੁਰੂ ਸਾਹਿਬਾਨ ਦੀ ਅਲੌਕਿਕ ਅਤੇ ਚਮਤਕਾਰੀ ਕਹਿਣੀ ਅਤੇ ਕਰਨੀ ਦੇ ਸੁਮੇਲ ਨੇ ਸਮਾਜ ਨੂੰ ਇਕ ਨਵੇਂ ਰੰਗ ਵਿਚ ਰੰਗ ਦਿੱਤਾ।

---

18. ਕਾਨੜਾ ਮ: ੫, ਪੰਨਾ 1301.
19. ਦੇਵਗੰਧਾਰੀ ਮ: ੯, ਪੰਨਾ 536.
20. ਵਾਰ ਮਾਝ, ਮ: ੧, ਪੰਨਾ 137.
21. ਵਾਰ ਗੂਜਰੀ ਮ: ੫, ਪੰਨਾ 522.
22. ਵਾਰ ਮਾਰੂ, ਮ: ੫, ਪੰਨਾ 1102.

ਗੁਰੂ ਨਾਨਕ ਦੇਵ ਜੀ ਦੇ "ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥"[23] ਅਤੇ "ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥"[24] ਦੇ ਸਿਧਾਂਤ ਉੱਤੇ ਆਧਾਰਿਤ ਸਿੱਖ ਧਰਮ ਦੀ ਨੀਂਹ ਰੱਖਣ ਤੋਂ ਪਹਿਲਾਂ 'ਸ਼ਬਦ' ਤਾਂ ਮੌਜੂਦ ਸੀ ਪਰੰਤੂ ਸ਼ਬਦ ਨੂੰ 'ਗੁਰੂ' ਵਜੋਂ ਨਹੀਂ ਸੀ ਜਾਣਿਆ ਜਾਂਦਾ ਅਤੇ ਗੁਰੂ-ਚੇਲੇ ਦੀ ਪ੍ਰਥਾ ਵੀ ਪ੍ਰਚੱਲਿਤ ਸੀ, ਪਰ ਉਹ ਸਿਧਾਂਤ ਇਕ ਅਧਿਆਪਕ ਅਤੇ ਉਸ ਦੇ ਵਿਦਿਆਰਥੀ ਦੇ ਰਿਸ਼ਤੇ ਵਾਂਗ ਹੀ ਸੀ। ਇਸ ਸਿਧਾਂਤ ਅਨੁਸਾਰ ਚੇਲਾ ਹਮੇਸ਼ਾ ਚੇਲਾ ਹੀ ਸੀ ਅਤੇ ਗੁਰੂ ਗੁਰੂ ਹੀ ਸੀ ਅਰਥਾਤ ਸ਼ਿਸ਼ ਸ਼ਿਸ਼ ਹੀ ਸੀ ਅਤੇ ਅਧਿਆਪਕ ਅਧਿਆਪਕ ਹੀ ਸੀ।

ਗੁਰਬਾਣੀ ਵਿਚ ਗੁਰੂ ਅਤੇ ਪਰਮੇਸ਼ਰ ਨੂੰ ਇੱਕੋ ਸਮਝਿਆ ਗਿਆ ਹੈ, "ਗੁਰੁ ਪਰਮੇਸਰੁ ਏਕੋ ਜਾਣੁ ॥"[25] ਗੁਰਮਤਿ ਵਿਚ ਗੁਰੂ ਕਿਸੇ ਸਰੀਰ ਜਾਂ ਦੇਹ ਨੂੰ ਨਹੀਂ ਮੰਨਿਆ ਗਿਆ। ਦਸ ਗੁਰੂ ਸਾਹਿਬਾਨ ਵੀ ਸਰੀਰ ਕਰਕੇ ਨਹੀਂ ਸਗੋਂ ਜੋਤਿ ਅਤੇ ਜੁਗਤਿ ਕਰਕੇ ਹੀ ਸਤਿਕਾਰੇ ਅਤੇ ਪ੍ਵਾਨੇ ਜਾਂਦੇ ਹਨ, "ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥"[26] ਇਹ ਜੋਤਿ ਸ਼ਬਦ ਰੂਪ ਹੈ। "ਗੁਰ ਮੂਰਤਿ ਗੁਰੁ ਸਬਦੁ ਹੈ, ਸਾਧ ਸੰਗਤਿ ਮਿਲਿ ਅੰਮ੍ਰਿਤ ਵੇਲਾ ॥"[27] ਇਸੇ ਲਈ ਗੁਰਸਿੱਖਾਂ ਨੂੰ ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖ਼ਾਲਸੇ ਕਾ ਦਾ ਉਪਦੇਸ਼ ਕੀਤਾ ਗਿਆ ਹੈ ਕਿਉਂਕਿ ਗੁਰੂ ਪਰਮੇਸ਼ਰ ਇਕ ਹੀ ਹੈ। ਇਸ ਲਈ ਗੁਰੂ ਦਾ ਜਾਪ ਕਰਨ ਦੀ ਸਪੱਸ਼ਟ ਸ਼ਬਦਾਂ ਵਿਚ ਤਾਕੀਦ ਕੀਤੀ ਗਈ ਹੈ :

**ਗੁਰੂ ਗੁਰੂ ਗੁਰੁ ਕਰਿ ਮਨ ਮੋਰ ॥**
**ਗੁਰੂ ਬਿਨਾ ਮੈ ਨਾਹੀ ਹੋਰ ॥**
**ਗੁਰ ਕੀ ਟੇਕ ਰਹਹੁ ਦਿਨੁ ਰਾਤਿ ॥**
**ਜਾ ਕੀ ਕੋਇ ਨ ਮੇਟੈ ਦਾਤਿ ॥**
**ਗੁਰੁ ਪਰਮੇਸਰੁ ਏਕੋ ਜਾਣੁ ॥**
**ਜੋ ਤਿਸੁ ਭਾਵੈ ਸੋ ਪਰਵਾਣੁ ॥ਰਹਾਉ॥** *(ਗੋਂਡ ਮਹਲਾ ੫, ਪੰਨਾ 864)*

**ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ ॥**
**ਸਬਦੁ ਹਰਿ ਹਰਿ ਜਪੈ ਨਾਮੁ ਨਵ ਨਿਧਿ ਅਪੈ ਰਸਨਿ**
**ਅਹਿਨਿਸਿ ਰਸੈ ਸਤਿ ਕਰਿ ਜਾਨੀਅਹੁ ॥** *(ਸਵਈਏ ਮਹਲੇ ਚਉਥੇ ਕੇ ੪, 1400)*

**ਗੁਰੁ ਦੇਵਾ ਗੁਰੁ ਅਲਖ ਅਭੇਵਾ ਤ੍ਰਿਭਵਣ ਸੋਝੀ ਗੁਰ ਕੀ ਸੇਵਾ ॥**
**ਆਪੇ ਦਾਤਿ ਕਰੀ ਗੁਰਿ ਦਾਤੈ ਪਾਇਆ ਅਲਖ ਅਭੇਵਾ ॥**
*(ਭੈਰਉ ਮਹਲਾ ੧, ਪੰਨਾ 1125)*

---

23. ਸੋਰਠਿ ਮ: ੧, ਪੰਨਾ 635.
24. ਰਾਮਕਲੀ ਮ: ੧, ਪੰਨਾ 943.
25. ਗੋਂਡ ਮ: ੫, ਪੰਨਾ 864.
26. ਵਾਰ ਰਾਮਕਲੀ ਬਲਵੰਡਿ ਤਥਾ ਸਤੈ ਡੂਮਿ ਆਖੀ, ਪੰਨਾ 966.
27. ਵਾਰ 24, ਪਉੜੀ 11.

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਮਿਹਰ ਜਾਂ ਨਦਰਿ ਕਿਹੋ ਜਿਹਾ ਗੁਰੂ ਕਰ ਸਕਦਾ ਹੈ। ਸਪੱਸ਼ਟ ਹੈ ਕਿ ਮਿਹਰ ਜਾਂ ਪ੍ਰਸੰਨਤਾ ਜਾਂ ਨਦਰਿ ਕੋਈ ਅਜਿਹੀ ਹਸਤੀ ਹੀ ਬਖ਼ਸ਼ਿਸ਼ ਕਰ ਸਕਦੀ ਹੈ ਜਿਸ ਦੇ ਅੰਦਰ ਸੱਚ ਹੈ, ਸੋਚ ਸਮਝ ਹੈ, ਚੇਤਨਤਾ ਹੈ, ਮਨ ਅੰਤਰ ਦੀ ਸੋਝੀ ਹੈ ਅਤੇ ਉਹ ਅਕਾਲ-ਪੁਰਖ ਨਾਲ ਓਤ-ਪੋਤ ਅਤੇ ਇਕ ਰੂਪ ਹੈ, "ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ॥"[28] ਸਤਿਗੁਰੂ ਦੀ ਕਿਰਪਾ ਦੁਆਰਾ ਹੀ ਸੱਚ ਪਹਿਚਾਣਿਆ ਜਾ ਸਕਦਾ ਹੈ ਅਤੇ ਗੁਰ-ਸ਼ਬਦ ਦੁਆਰਾ ਹਉਮੈ ਨੂੰ ਮਾਰ ਕੇ ਸਹਿਜ ਦੀ ਪ੍ਰਾਪਤੀ ਹੋ ਸਕਦੀ ਹੈ, "ਸਤਿਗੁਰ ਤੇ ਸਹਜੁ ਊਪਜੈ ਹਉਮੈ ਸਬਦਿ ਜਲਾਇ॥"[29] ਅਤੇ "ਸਤਿਗੁਰ ਤੇ ਸਚੁ ਪਛਾਣੀਐ ਸਚਿ ਸਹਜਿ ਸਮਾਣੀ॥"[30] ਕੋਈ ਹੋਰ ਗਿਆਨ ਜਾਂ ਸਿਧਾਂਤ ਜਾਂ ਵਿਧੀ ਅਜਿਹੀ ਮਿਹਰ, ਨਦਰਿ ਜਾਂ ਪ੍ਰਸੰਨਤਾ ਨਹੀਂ ਕਰ ਸਕਦਾ ਤਾਂ ਤੇ ਗੁਰੂ ਤੋਂ ਭਾਵ ਉਹ ਮਹਾਨ ਇਲਾਹੀ ਸ਼ਖ਼ਸੀਅਤਾਂ ਹੀ ਹਨ ਜਿਨ੍ਹਾਂ ਨੇ ਸਿੱਖ ਧਰਮ, 'ਨਾਮ ਧਰਮ' ਤਥਾ 'ਬ੍ਰਹਿਮੰਡੀ ਧਰਮ' ਦੀ ਨੀਂਹ ਰੱਖੀ, ਇਸ ਦੀ ਪਾਲਣਾ ਕੀਤੀ, ਅੰਮ੍ਰਿਤਮਈ ਬਾਣੀ ਰਚੀ ਅਤੇ ਦਾਨਾਂ ਸਿਰ ਦਾਨ 'ਨਾਮ ਦਾਨ' ਦੀ ਬਖ਼ਸ਼ਿਸ਼ ਕੀਤੀ। ਸਤਿਗੁਰੂ ਦੀ ਕਿਰਪਾ ਤੋਂ ਬਿਨਾਂ ਸਿੱਖ ਆਤਮਿਕ ਤਰੱਕੀ ਨਹੀਂ ਕਰ ਸਕਦਾ। ਸਤਿਗੁਰ ਦੀ ਸੇਵਾ ਕਰਕੇ ਉਸਦੀ ਪ੍ਰਸੰਨਤਾ ਲੈ ਕੇ ਹੀ ਜੀਵ ਆਤਮਿਕ ਬਲ ਅਤੇ ਪਰਮ-ਪਦਵੀ ਪ੍ਰਾਪਤ ਕਰ ਸਕਦਾ ਹੈ। "ਸੇਵਕ ਕਉ ਸੇਵਾ ਬਨਿ ਆਈ॥ ਹੁਕਮੁ ਬੂਝਿ ਪਰਮ ਪਦੁ ਪਾਈ॥"[31] ਸਤਿਗੁਰੂ ਤੋਂ ਬਗੈਰ ਪ੍ਰਭੂ ਪ੍ਰਾਪਤੀ ਨਹੀਂ ਹੋ ਸਕਦੀ, "ਮਤ ਕੋ ਭਰਮਿ ਭੁਲੈ ਸੰਸਾਰਿ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ॥"[32] ਗੁਰੂ ਪਾਤਿਸ਼ਾਹ ਫ਼ੁਰਮਾਉਂਦੇ ਹਨ :

**ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥**
**ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ॥**

*(ਵਾਰ ਸੋਰਠਿ, ਮਹਲਾ ੩, ਪੰਨਾ 644)*

**ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ॥**
**ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ॥**

*(ਵਾਰ ਗਉੜੀ ਮਹਲਾ ੪, ਪੰਨਾ 314)*

ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਵਿਚ ਇਸ ਸਿਧਾਂਤ ਬਾਰੇ ਜ਼ੋਰਦਾਰ ਸ਼ਬਦਾਂ ਵਿਚ ਸਮਝਾਇਆ ਹੈ ਕਿ ਸਤਿਗੁਰੂ ਤੋਂ ਬਿਨਾਂ ਪ੍ਰਭੂ ਦੀ ਪ੍ਰਾਪਤੀ ਨਹੀਂ ਹੋ ਸਕਦੀ। ਇਹ ਸੱਚਾਈ ਝੂਠੇ, ਕੱਚੇ ਅਤੇ ਦੰਭੀ ਗੁਰੂਆਂ ਰਾਹੀਂ ਸੰਭਵ ਨਹੀਂ ਹੈ ਕਿਉਂਕਿ ਜੋ ਆਪ ਹੀ ਕੱਚਾ ਹੈ ਅਤੇ ਪਰਪੰਚ ਕਰ ਰਿਹਾ ਹੈ, ਉਹ ਨਾ ਤਾਂ ਆਪ ਹੀ ਮੁਕਤ ਹੋ ਸਕਦਾ ਹੈ ਅਤੇ ਨਾ ਹੀ ਕਿਸੇ ਨੂੰ ਤਾਰ ਜਾਂ ਮੁਕਤ ਕਰ ਸਕਦਾ ਹੈ। ਗੁਰਵਾਕ ਹੈ :

---

28. ਵਾਰ ਆਸਾ, ਮ: ੧, ਪੰਨਾ 465.
29. ਪ੍ਰਭਾਤੀ ਮ: ੩, ਪੰਨਾ 1347.
30. ਵਾਰ ਗੂਜਰੀ, ਮ: ੩, ਪੰਨਾ 515.
31. ਗਉੜੀ ਸੁਖਮਨੀ ਮ: ੪, ਪੰਨਾ 292.
32. ਗੋਂਡ ਮ: ੫, ਪੰਨਾ 864.

**ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ॥**
**ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥**
*(ਵਾਰ ਆਸਾ ਮਹਲਾ ੧, ਪੰਨਾ 466)*

**ਸਤਿਗੁਰ ਸਿਉ ਚਿਤੁ ਨ ਲਾਇਓ ਨਾਮੁ ਨ ਵਸਿਓ ਮਨਿ ਆਇ॥**
**ਧ੍ਰਿਗੁ ਇਵੇਹਾ ਜੀਵਿਆ ਕਿਆ ਜੁਗ ਮਹਿ ਪਾਇਆ ਆਇ॥**
*(ਵਾਰ ਗੂਜਰੀ ਮਹਲਾ ੩, ਪੰਨਾ 510)*

ਸਤਿਗੁਰੂ ਆਪ ਸੁਰਖ਼ਰੂ ਹੈ, ਬੰਦ ਖ਼ਲਾਸ ਹੈ, ਪਰਮਾਤਮਾ ਦਾ ਸਰੂਪ ਹੈ। ਅਜਿਹੇ ਸਤਿਗੁਰੂ ਦੇ ਦਰਸ਼ਨ ਕਰਨ ਵਾਲੇ ਸਮੂਹ ਸਾਥੀ ਵੀ ਤਰ ਜਾਂਦੇ ਹਨ, ਪਰੰਤੂ ਕੱਚਾ ਗੁਰੂ ਕੂੜ ਬੋਲਦਾ ਹੈ, ਕੂੜ ਦਾ ਵਰਤਾਰਾ ਕਰਦਾ ਹੈ, ਉਸ ਦਾ ਕਿਤੇ ਵੀ ਸਹੀ ਸਤਿਕਾਰ ਨਹੀਂ ਹੁੰਦਾ ਅਤੇ ਉਹ ਕਿਸੇ ਨੂੰ ਵੀ ਚੰਗਾ ਨਹੀਂ ਲੱਗਦਾ। ਦੋਹਾਂ ਦੇ ਅੰਤਰ ਨੂੰ ਗੁਰਬਾਣੀ ਇਉਂ ਪ੍ਰਗਟ ਕਰਦੀ ਹੈ:

**ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ ਉਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ॥**
*(ਵਾਰ ਸਿਰੀਰਾਗ, ਮਹਲਾ ੪, ਪੰਨਾ 87)*

**ਜਿਥੈ ਓਹੁ ਜਾਇ ਤਿਥੈ ਓਹੁ ਝੂਠਾ ਕੂੜੁ ਬੋਲੇ ਕਿਸੈ ਨ ਭਾਵੈ॥**
*(ਵਾਰ ਸੋਰਠਿ, ਮਹਲਾ ੪, ਪੰਨਾ 653)*

**ਓਨਾ ਅੰਤਰਿ ਗਿਆਨੁ ਨ ਧਿਆਨੁ ਹੈ ਹਰਿ ਸਉ ਪ੍ਰੀਤਿ ਨ ਪਿਆਰੁ॥**
*(ਸਲੋਕ ਵਾਰਾਂ ਤੇ ਵਧੀਕ, ਮ: ੩, ਪੰਨਾ 1418)*

ਸਤਿਗੁਰੂ ਦੀ ਨਦਰ, ਮਿਹਰ ਅਤੇ ਮਿਲਾਪ ਨਾਲ ਸਿੱਖ ਦਾ ਹਿਰਦਾ ਤਾਂ ਸ਼ੁੱਧ, ਖੇੜੇ ਭਰਪੂਰ, ਨਿਰਮਲ ਅਤੇ ਚੜ੍ਹਦੀ ਕਲਾ ਵਾਲਾ ਹੋ ਹੀ ਜਾਂਦਾ ਹੈ। ਸਤਿਗੁਰੂ ਤਾਂ ਜਿਸ ਧਰਤੀ ਉੱਤੇ ਬਿਰਾਜਮਾਨ ਹੋ ਜਾਵੇ, ਉਹ ਧਰਤੀ ਵੀ ਭਾਗਾਂ ਭਰੀ ਅਤੇ ਹਰੀ-ਭਰੀ ਹੋ ਜਾਂਦੀ ਹੈ। ਗੁਰਵਾਕ ਹੈ:

**ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥**
*(ਆਸਾ ਮਹਲਾ ੪, ਪੰਨਾ 450)*

ਨਿਰਸੰਦੇਹ! ਅਕਾਲ-ਪੁਰਖ ਦੀ ਵਿਸਮਾਦੀ, ਅਦਭੁੱਤ, ਅਗੰਮੀ ਅਤੇ ਚੋਜ ਵਿਡਾਣੀ ਖੇਡ ਨੂੰ ਸਮਝਣ-ਬੁੱਝਣ ਲਈ ਸਤਿਗੁਰੂ ਦੀ ਲੋੜ ਹੈ। ਸਤਿਗੁਰੂ ਹੀ ਤ੍ਰਿਭਵਣ ਦੀ ਸੋਝੀ ਬਖ਼ਸ਼ਣ ਦੇ ਸਮਰੱਥ ਹੈ। ਸਤਿਗੁਰੂ ਤੋਂ ਬਗ਼ੈਰ ਕੀਤੇ ਸਾਰੇ ਯਤਨ ਕਰਮ-ਕਾਂਡ ਹੀ ਹਨ, ਜੋ ਬੇਅਰਥ ਹਨ। ਸਤਿਗੁਰੂ ਤੋਂ ਬਿਨਾਂ ਕੀਤੇ ਯਤਨਾਂ ਨਾਲ ਮਨੁੱਖ ਨੂੰ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ, ਸਗੋਂ ਮਨੁੱਖ ਆਵਾਗਉਣ ਵਿਚ ਹੀ ਫਸ ਜਾਂਦਾ ਹੈ। "ਬਿਨੁ ਸਤਿਗੁਰ ਸੇਵੇ ਠਉਰ ਨ ਪਾਵਹੀ ਮਰਿ ਜੰਮਹਿ ਆਵਹਿ ਜਾਹਿ"[33], "ਬਿਨੁ ਸਤਿਗੁਰ ਸੁਖੁ ਕਦੇ ਨ ਪਾਵੈ ਭਾਈ ਫਿਰਿ ਫਿਰਿ ਪਛੋਤਾਵੈ"[34] ਅਤੇ "ਬਿਨੁ ਬੂਝੇ ਕਰਮ ਕਮਾਵਣੇ ਜਨਮੁ ਪਦਾਰਥੁ ਖੋਇ"[35] ਅਜਿਹੀ ਆਵਾਗਉਣ

33. ਵਾਰ ਵਡਹੰਸ, ਮ: ੩, ਪੰਨਾ 589.
34. ਸੋਰਠਿ ਮ: ੩, ਪੰਨਾ 601.
35. ਸਿਰੀਰਾਗੁ ਮ: ੩, ਪੰਨਾ 33.

ਅਤੇ ਜਨਮ ਮਰਨ ਦੀ ਘੁੰਮਣਘੇਰੀ ਵਿੱਚੋਂ ਕੇਵਲ ਸਤਿਗੁਰੂ ਹੀ ਕੱਢਣ ਦੇ ਸਮਰੱਥ ਹੈ, ਜੋ ਆਪ ਪੂਰਾ ਹੈ ਅਤੇ ਜਿਸ ਦੀ ਬਾਣੀ ਵੀ ਪੂਰੀ ਹੈ। ਉਹੋ ਸਤਿਗੁਰੂ ਹੀ ਭਵਸਾਗਰ ਤੋਂ ਪਾਰ ਲੰਘਾਵਣਹਾਰਾ ਹੈ। ਗੁਰਵਾਕ ਹੈ:

**ਗੁਰੁ ਪੂਰਾ ਪੂਰੀ ਜਾ ਕੀ ਬਾਣੀ ਅਨਿਕ ਗੁਣਾ ਜਾ ਕੇ ਜਾਹਿ ਨ ਗਣੇ ॥**

*(ਬਿਲਾਵਲੁ ਮਹਲਾ ੫, ਪੰਨਾ 805)*

**ਗੁਰੁ ਬੋਹਿਥੁ ਗੁਰੁ ਬੇੜੀ ਤੁਲਹਾ ਮਨ ਹਰਿ ਜਪਿ ਪਾਰਿ ਲੰਘਾਇਆ ॥**

*(ਮਾਰੂ ਮਹਲਾ ੧, ਪੰਨਾ 1040)*

ਸਤਿਗੁਰੂ ਦੀ ਪ੍ਰਾਪਤੀ ਵੀ ਵੱਡੇ ਭਾਗਾਂ ਨਾਲ ਹੁੰਦੀ ਹੈ, "ਸਤਿਗੁਰ ਨੋ ਸਭ ਕੋ ਲੋਚਦਾ ਜੇਤਾ ਜਗਤੁ ਸਭੁ ਕੋਇ ॥ ਬਿਨੁ ਭਾਗਾ ਦਰਸਨੁ ਨਾ ਥੀਐ ਭਾਗਹੀਣ ਬਹਿ ਰੋਇ ॥"[36] ਪਰਮਾਤਮਾ ਦੀ ਜਿਸ ਉੱਤੇ ਸਵੱਲੀ ਨਜ਼ਰ ਹੋਵੇ, ਉਸ ਦਾ ਹੀ ਸਤਿਗੁਰੂ ਨਾਲ ਮੇਲ ਹੁੰਦਾ ਹੈ। ਸਤਿਗੁਰੂ ਦੀ ਲੋੜ ਹੀ ਅਸਲ ਵਿਚ ਉਹਨਾਂ ਰੂਹਾਂ ਨੂੰ ਹੁੰਦੀ ਹੈ ਜੋ ਸੱਚ ਦੀਆਂ ਮੁਤਲਾਸ਼ੀ ਹੁੰਦੀਆਂ ਹਨ। ਜਿਹਨਾਂ ਨੇ ਵਿਖਾਵਾ ਅਤੇ ਅਡੰਬਰ ਕਰਨਾ ਹੈ, ਜਗਤ ਵਿਚ ਝੂਠ ਦਾ ਪ੍ਰਚਾਰ ਕਰਨਾ ਹੈ, ਉਹਨਾਂ ਨੂੰ ਸਤਿਗੁਰੂ ਨਾਲ ਕੁਝ ਲੈਣਾ-ਦੇਣਾ ਨਹੀਂ ਹੁੰਦਾ। ਸਤਿਗੁਰੂ ਸੱਚ ਦਾ ਭੰਡਾਰ ਹੈ, ਉਹ ਮਨੁੱਖ ਨੂੰ ਸੱਚ ਨਾਲ ਜੋੜਦਾ ਹੈ ਭਾਵ ਸਤਿਗੁਰ ਆਪਣੇ ਸਰੋਤ (ਪਰਮਾਤਮਾ) ਨਾਲੋਂ ਵਿਛੜੀਆਂ ਰੂਹਾਂ ਨੂੰ ਪ੍ਰਭੂ ਨਾਲ ਜੋੜਦਾ ਹੈ। ਗੁਰਵਾਕ ਹੈ: "ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥ ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥"[37] ਇਸ ਲਈ ਉਹ ਵੱਡਾ ਦਾਤਾ ਅਤੇ ਪਾਤਸ਼ਾਹਾਂ ਦਾ ਪਾਤਸ਼ਾਹ ਹੈ। ਗੁਰੂ ਜੀ ਨੇ ਫ਼ੁਰਮਾਇਆ ਹੈ:

**ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ ॥**
**ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ ॥**
**ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ ॥**
**ਸਤਿਗੁਰਿ ਮਿਲਿਐ ਸਚੁ ਪਾਇਆ ਜਿਨੀ ਵਿਚਹੁ ਆਪੁ ਗਵਾਇਆ ॥**
**ਜਿਨਿ ਸਚੋ ਸਚੁ ਬੁਝਾਇਆ ॥** *(ਵਾਰ ਆਸਾ, ਮਹਲਾ ੧, ਪੰਨਾ 465)*

ਸਤਿਗੁਰੂ ਬਖ਼ਸ਼ਿਸ਼ਾਂ ਦਾ ਭੰਡਾਰ ਹੈ, ਪ੍ਰਤਿਪਾਲਕ ਹੈ, ਦੁਰਮਤਿ ਦੂਰ ਕਰਨ ਦੇ ਸਮਰੱਥ ਅਤੇ ਗੁਰਮਤਿ ਦਾ ਹਿਰਦੇ ਵਿਚ ਪ੍ਰਕਾਸ਼ ਕਰਨ ਵਾਲਾ ਹੈ। ਸਤਿਗੁਰੂ ਆਪਣੇ ਸਿੱਖ ਉੱਤੇ ਸਦਾ ਹੀ ਦਿਆਲੂ ਅਤੇ ਕਿਰਪਾਲੂ ਹੈ। ਉਸ ਦੇ ਸਾਰੇ ਦੁੱਖ, ਪਾਪ ਅਤੇ ਬੰਧਨ ਕੱਟਣ ਵਾਲਾ ਹੈ। ਸਿੱਖ ਨੇ ਆਪਣੀ ਮਨਮਤਿ, ਵਿਸ਼ੇ-ਵਿਕਾਰ ਤਿਆਗਣੇ ਹੁੰਦੇ ਹਨ ਅਤੇ ਸਿੱਖ ਨੇ ਗੁਰੂ ਦੇ ਹੁਕਮ ਵਿਚ ਹੀ ਵਿਚਰਨਾ ਹੁੰਦਾ ਹੈ। "ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥" ਗੁਰਵਾਕ ਹੈ:

**ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ॥**
**ਸੇਵਕ ਕਉ ਗੁਰੁ ਸਦਾ ਦਇਆਲ ॥**

---

36. ਸਿਰੀਰਾਗੁ ਮ: ੪, ਪੰਨਾ 41.
37. ਵਾਰ ਰਾਮਕਲੀ, ਮ: ੫, ਪੰਨਾ 957.

**ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ ॥**
**ਗੁਰ ਬਚਨੀ ਹਰਿ ਨਾਮੁ ਉਚਰੈ ॥**
**ਸਤਿਗੁਰੁ ਸਿਖ ਕੇ ਬੰਧਨ ਕਾਟੈ ॥**
**ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥**
**ਸਤਿਗੁਰੁ ਸਿਖ ਕਉ ਨਾਮ ਧਨੁ ਦੇਇ ॥**
**ਗੁਰ ਕਾ ਸਿਖੁ ਵਡਭਾਗੀ ਹੇ ॥**
**ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ ॥**
**ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ॥**
**ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥**
**ਗੁਰ ਕੀ ਆਗਿਆ ਮਨ ਮਹਿ ਸਹੈ ॥**
**ਆਪਸ ਕਉ ਕਰਿ ਕਛੁ ਨ ਜਨਾਵੈ ॥**
**ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥**
**ਮਨੁ ਬੇਚੈ ਸਤਿਗੁਰ ਕੈ ਪਾਸਿ ॥**
**ਤਿਸੁ ਸੇਵਕ ਕੇ ਕਾਰਜ ਰਾਸਿ ॥**
**ਸੇਵਾ ਕਰਤ ਹੋਇ ਨਿਹਕਾਮੀ ॥**
**ਤਿਸ ਕਉ ਹੋਤ ਪਰਾਪਤਿ ਸੁਆਮੀ ॥**
**ਅਪਨੀ ਕ੍ਰਿਪਾ ਜਿਸੁ ਆਪਿ ਕਰੇਇ ॥**
**ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ ॥**
**ਬੀਸ ਬਿਸਵੇ ਗੁਰ ਕਾ ਮਨੁ ਮਾਨੈ ॥**
**ਸੋ ਸੇਵਕੁ ਪਰਮੇਸੁਰ ਕੀ ਗਤਿ ਜਾਨੈ ॥** *(ਗਉੜੀ ਸੁਖਮਨੀ ਮਹਲਾ ੫, ਪੰਨਾ 286)*

ਸਤਿਗੁਰੂ ਕਿੰਨਾ ਵੱਡਾ ਦਾਤਾ ਹੈ ਅਤੇ ਉਸ ਦੀ ਪਹਿਚਾਣ ਕੀ ਹੈ ? ਇਸ ਦੀ ਪਰਿਭਾਸ਼ਾ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿਚ ਕੀਤੀ ਹੈ। ਉਹਨਾਂ ਨੇ ਦੱਸਿਆ ਹੈ ਕਿ ਸਤਿਗੁਰੂ ਉਹ ਹੈ ਜਿਸ ਨੇ ਸਤਿ ਪੁਰਖ ਨੂੰ ਜਾਣਿਆ ਹੈ। ਸਤਿਪੁਰਖ ਨੂੰ ਜਾਣਨਾ ਉਸ ਦਾ ਸਾਖਿਆਤਕਾਰ ਹੋਣਾ ਕੋਈ ਮਾਮੂਲੀ ਗੱਲ ਨਹੀਂ। ਇਹ ਸਿਰਫ਼ ਜਾਣਕਾਰੀ ਨਹੀਂ, ਇਹ ਇਕ ਅਗੰਮੀ ਅਨੁਭਵ ਹੈ, ਇਕ ਅਲੌਕਿਕ ਰਹੱਸ ਹੈ ਅਤੇ ਇਲਾਹੀ ਖੇਡ ਹੈ, ਅਚੰਭਈ ਅਹਿਸਾਸ ਹੈ, ਅਸਚਰਜ ਕਥਾ ਹੈ। ਇਕ ਵਿਸਮਾਦੀ ਅਦਭੁਤ ਵਰਤਾਰਾ ਹੈ, ਜੋ ਬੁੱਧੀ ਮੰਡਲ ਤੋਂ ਬਹੁਤ ਉੱਚਾ ਹੈ। ਸਤਿਪੁਰਖ ਅਗਮ ਅਗੋਚਰ ਹੈ, "ਤੇਰਾ ਮਹਲੁ ਅਗੋਚਰੁ ਮੇਰੇ ਪਿਆਰੇ ਬਿਖਮੁ ਤੇਰਾ ਹੈ ਭਾਣਾ"[38] ਉਸ ਦੀ ਰਚਨਾ ਤੋਂ ਅਸੀਂ ਉਸ ਦੀ ਵਡਿਆਈ ਦਾ ਅੰਦਾਜ਼ਾ ਲਾ ਸਕਦੇ ਹਾਂ ਅਰਥਾਤ ਕੁਦਰਤ ਦੀ ਅਨੇਕਤਾ, ਭਿੰਨਤਾ ਅਤੇ ਵਿਸ਼ਾਲਤਾ ਤੋਂ ਹੀ ਕਾਦਰ ਦੀ ਵਡਿਆਈ ਬਾਰੇ ਅਹਿਸਾਸ ਕੀਤਾ ਜਾ ਸਕਦਾ ਹੈ। ਉਸ ਦੀ ਰਚਨਾ ਹੀ ਅਨੇਕ ਭਾਂਤੀ, ਬਹੁਰੰਗੀ, ਅਨੰਤ ਅਤੇ ਬੇਅੰਤ ਹੈ। ਮਨੁੱਖ ਕਰੋੜਾਂ ਜਨਮ ਲੈ ਕੇ ਵੀ ਰੋਸ਼ਨੀ ਦੀ ਰਫ਼ਤਾਰ ਨਾਲ ਦੌੜ ਕੇ ਵੀ ਉਸ ਦੀ ਰਚਨਾ ਦਾ ਅੰਤ ਨਹੀਂ ਪਾ ਸਕਦਾ, "ਬਹੁਤਾ ਕਹੀਐ ਬਹੁਤਾ

38. ਪੰਨਾ 1186.

ਹੋਇ॥ ਵਡਾ ਸਾਹਿਬੁ ਊਚਾ ਥਾਉ॥ ਊਚੇ ਉਪਰਿ ਊਚਾ ਨਾਉ॥ ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥"[39] ਵਿਗਿਆਨੀਆਂ ਅਨੁਸਾਰ ਮਨੁੱਖ ਦੀ ਹੋਂਦ ਸਿਰਫ਼ 10 ਲੱਖ ਸਾਲ ਪਹਿਲਾਂ ਹੀ ਹੋਈ ਹੈ ਜਦੋਂ ਕਿ ਇਹ ਸ੍ਰਿਸ਼ਟੀ 13.5 ਹਜ਼ਾਰ ਅਰਬ ਸਾਲ ਪਹਿਲਾਂ ਹੋਂਦ ਵਿਚ ਆ ਚੁੱਕੀ ਸੀ। ਗੁਰਬਾਣੀ ਵਿਚ ਦੱਸਿਆ ਗਿਆ ਹੈ ਕਿ ਇਹ ਪਸਾਰਾ ਅਕਾਲ-ਪੁਰਖ ਦੇ ਇੱਕੋ ਹੁਕਮ ਦੁਆਰਾ ਹੋਂਦ ਵਿਚ ਆਇਆ, "ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥"[40] ਸਤਿਗੁਰੂ ਜੀ ਹੋਰ ਸਪੱਸ਼ਟ ਕਰਦੇ ਹਨ ਕਿ ਅਕਾਲ-ਪੁਰਖ ਇਸ ਪਸਾਰੇ ਨੂੰ ਵਾਰ-ਵਾਰ ਢਾਹੁੰਦਾ ਅਤੇ ਉਸਾਰਦਾ ਰਹਿੰਦਾ ਹੈ ਅਰਥਾਤ ਇਹ ਪਸਾਰਾ ਪਹਿਲਾਂ ਵੀ ਕਈ ਵਾਰ ਹੋਂਦ ਵਿਚ ਆ ਚੁੱਕਿਆ ਹੈ, "ਕਈ ਬਾਰ ਪਸਰਿਓ ਪਾਸਾਰ"[41] ਅਤੇ "ਧਰਤਿ ਆਕਾਸੁ ਪਾਤਾਲੁ ਹੈ ਚੰਦੁ ਸੂਰੁ ਬਿਨਾਸੀ॥ ਬਾਦਿਸਾਹ ਸਾਹ ਉਮਰਾਵ ਖਾਨ ਢਾਹਿ ਡੇਰੇ ਜਾਸੀ॥"[42] ਉਹ ਪਾਰਬ੍ਰਹਮ-ਪਰਮੇਸ਼ਰ ਸਦਾ ਤੋਂ ਹੀ ਕਾਇਮ ਹੈ, ਸਦਾ ਕਾਇਮ ਰਹੇਗਾ। ਸਤਿਗੁਰੂ ਨਾਨਕ ਦੇਵ ਜੀ ਪਾਰਬ੍ਰਹਮ-ਪਰਮੇਸ਼ਰ ਬਾਰੇ ਇਉਂ ਸਪੱਸ਼ਟ ਕਰਦੇ ਹਨ ਕਿ ਉਹ "ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥" ਹੈ। ਅਜਿਹੀ ਅਨੰਤ ਅਤੇ ਅਪਰੰਪਰ-ਅਪਾਰ ਹਸਤੀ ਨਾਲ ਰੂਬਰੂ ਹੋਣਾ ਮਨੁੱਖ ਦੀ ਮਨ ਬੁੱਧੀ ਦੇ ਵੱਸ ਦੀ ਗੱਲ ਨਹੀਂ। ਸਤਿਗੁਰ ਦੀ ਪਦਵੀ ਉਸ ਪਰਮਾਤਮਾ ਵੱਲੋਂ ਹੀ ਬਖ਼ਸ਼ਿਸ਼ ਕੀਤੀ ਜਾਂਦੀ ਹੈ। ਗੁਰੂ ਚੌਥੇ ਪਾਤਸ਼ਾਹ ਫ਼ੁਰਮਾਉਂਦੇ ਹਨ :

**ਗੁਰ ਵੇਖਣ ਕਉ ਸਭੁ ਕੋਈ ਲੋਚੈ ਨਵ ਖੰਡ ਜਗਤਿ ਨਮਸਕਾਰਿਆ॥**
**ਤੁਧੁ ਆਪੇ ਆਪੁ ਰਖਿਆ ਸਤਿਗੁਰ ਵਿਚਿ ਗੁਰੁ ਆਪੇ ਤੁਧੁ ਸਵਾਰਿਆ॥**
**ਤੂ ਆਪੇ ਪੂਜਹਿ ਪੂਜ ਕਰਾਵਹਿ ਸਤਿਗੁਰ ਕਉ ਸਿਰਜਣਹਾਰਿਆ॥**

*(ਵਾਰ ਗਉੜੀ ਮਹਲਾ 4, ਪੰਨਾ 311)*

ਸਤਿਗੁਰੂ ਦੀ ਸਿਰਜਣਾ ਕਰਨ ਵਾਲਾ ਵੀ ਅਕਾਲ-ਪੁਰਖ ਆਪ ਹੀ ਹੈ। ਸਤਿਗੁਰੂ ਉਸੇ ਦਾ ਹੀ ਰੂਪ ਹੈ। ਸਤਿਗੁਰੂ ਬ੍ਰਹਮਗਿਆਨੀ ਹੈ। "ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥ ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥"[43] ਸਮਦਰਸ਼ੀ ਹੋਣ ਕਰਕੇ ਸਤਿਗੁਰੂ ਦੀ ਦ੍ਰਿਸ਼ਟੀ ਖੰਡਾਂ ਬ੍ਰਹਿਮੰਡਾਂ ਅਤੇ ਸਾਰੇ ਜੀਵਾਂ ਉੱਤੇ ਇਕਸਾਰ ਹੀ ਹੁੰਦੀ ਹੈ। ਉਹ ਨਿਰਭਉ ਅਤੇ ਨਿਰਵੈਰ ਹੁੰਦਾ ਹੈ। ਉਸ ਨੂੰ ਕਿਸੇ ਦਾ ਭੈ ਨਹੀਂ ਹੁੰਦਾ ਅਤੇ ਉਸ ਦਾ ਕਿਸੇ ਨਾਲ ਵੈਰ ਨਹੀਂ ਹੁੰਦਾ। "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥"[44] ਉਸ ਲਈ ਸਭ ਜੀਵ ਸਮਾਨ ਹੁੰਦੇ ਹਨ। ਉਹ ਧਰਮ ਦਾ ਰੱਖਿਅਕ, ਪਰਉਪਕਾਰੀ ਅਤੇ ਜ਼ੁਲਮ ਦਾ ਨਾਸ ਕਰਨ ਵਾਲਾ ਹੁੰਦਾ ਹੈ। ਉਹ ਜਨਮ

---

39. ਜਪੁ ਜੀ, ਪੰਨਾ 5.
40. ਜਪੁ ਜੀ, ਪੰਨਾ 3.
41. ਗਉੜੀ ਸੁਖਮਨੀ ਮ: ੫, ਪੰਨਾ 276.
42. ਮਾਰੂ ਵਾਰੂ ਡਖਣੇ ਮ: ੫, ਪੰਨਾ 1100.
43. ਗਉੜੀ ਸੁਖਮਨੀ ਮ: ੫, ਪੰਨਾ 273.
44. ਸਲੋਕ ਮ: ੯, ਪੰਨਾ 1427.

ਮਰਨ ਤੋਂ ਮੁਕਤ ਪਰਮਾਤਮਾ ਵਾਂਗ ਹੀ ਅਬਿਨਾਸ਼ੀ ਅਤੇ ਮੁਕਤੀ ਦਾਤਾ ਹੁੰਦਾ ਹੈ। ਉਹ ਇਸ ਲੋਕ ਵਿਚ ਵੀ ਅਤੇ ਪਰਲੋਕ ਵਿਚ ਵੀ ਆਪਣੇ ਸੇਵਕਾਂ ਸਿੱਖਾਂ ਦੇ ਨਾਲ ਹੁੰਦਾ ਹੈ, ਕਿਉਂਕਿ ਉਸਦਾ ਨਿਵਾਸ ਸਾਰੀਆਂ ਆਤਮਾਵਾਂ ਵਿਚ ਹੁੰਦਾ ਹੈ। ਗੁਰਬਾਣੀ ਦਾ ਮਹਾਂਵਾਕ ਹੈ :

**ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ॥**
**ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥**
*(ਸੂਹੀ ਮਹਲਾ 4, ਪੰਨਾ 759)*

**ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ॥**
**ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ॥**
*(ਰਾਮਕਲੀ ਮਹਲਾ 3, ਅਨੰਦੁ, ਪੰਨਾ 920)*

**ਸਰਬ ਸੁਖਾ ਮੈ ਭਾਲਿਆ ਹਰਿ ਜੇਵਡੁ ਨ ਕੋਈ॥**
**ਗੁਰ ਤੁਠੇ ਤੇ ਪਾਈਐ ਸਚੁ ਸਾਹਿਬੁ ਸੋਈ॥**
**ਬਲਿਹਾਰੀ ਗੁਰ ਆਪਣੇ ਸਦ ਸਦ ਕੁਰਬਾਨਾ॥**
**ਨਾਮੁ ਨ ਵਿਸਰਉ ਇਕੁ ਖਿਨੁ ਚਸਾ ਇਹੁ ਕੀਜੈ ਦਾਨਾ॥**
**ਭਾਗਠੁ ਸਚਾ ਸੋਇ ਹੈ ਜਿਸੁ ਹਰਿ ਧਨੁ ਅੰਤਰਿ॥**
**ਸੋ ਛੂਟੈ ਮਹਾ ਜਾਲ ਤੇ ਜਿਸੁ ਗੁਰ ਸਬਦੁ ਨਿਰੰਤਰਿ॥**
**ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤ ਸਰੁ॥**
**ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ॥**
**ਨਾਮੁ ਧਿਆਵਹੁ ਸਦ ਸਦਾ ਹਰਿ ਹਰਿ ਮਨੁ ਰੰਗੇ॥**
**ਜੀਉ ਪ੍ਰਾਣ ਧਨੁ ਗੁਰੂ ਹੈ ਨਾਨਕ ਕੈ ਸੰਗੇ॥** *(ਆਸਾ ਮਹਲਾ 5, ਪੰਨੇ 396-97)*

ਗਹਿਰ ਅਤੇ ਗੰਭੀਰ ਹੋ ਕੇ ਵੇਖਿਆਂ ਪਤਾ ਲੱਗਦਾ ਹੈ ਕਿ ਇਕ ਪਾਰਬ੍ਰਹਮ-ਪਰਮੇਸ਼ਰ ਹੈ ਜੋ ਅਪਰੰਪਰ-ਅਪਾਰ, ਅਗਮ, ਅਗੋਚਰ, ਸਰਬ ਲਾਇਕ, ਸਰਬ ਘਾਇਕ, ਸਰਬ ਕੋ ਪ੍ਰਤਿਪਾਲਕ, ਸਰਬ ਗੰਤਾ ਅਤੇ ਸਰਬ ਹੰਤਾ ਹੈ ਅਤੇ ਇਕ 'ਪਰਮ ਤੱਤ' ਦਾ ਅੰਸ਼ ਜੀਵ-ਆਤਮਾ ਜੋ ਸਰਬ ਲੋਕਾਈ ਵਿਚ ਵਿਦਮਾਨ ਹੈ। ਗੁਰਮਤਿ ਵਿਚ ਜੀਵ-ਆਤਮਾ ਨੂੰ 'ਇਸਤਰੀ' ਰੂਪ ਵਿਚ ਹੀ ਚਿੱਤਰਿਆ ਗਿਆ ਹੈ, "ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ॥"[45] ਇਹ ਜੀਵ-ਆਤਮਾ ਆਪਣੇ ਧੁਰੇ, ਆਪਣੇ ਸਰੋਤ, ਆਪਣੇ ਖ਼ਸਮ (ਮਾਲਕ) ਨਾਲੋਂ ਮੋਹ-ਮਾਇਆ ਦੇ ਜਾਲ ਵਿਚ ਫਸਣ ਅਤੇ ਅਗਿਆਨਤਾ ਕਾਰਨ ਅਮੁੱਕ ਲਾਲਸਾਵਾਂ ਅਤੇ ਤ੍ਰਿਸ਼ਨਾਵਾਂ ਦਾ ਸ਼ਿਕਾਰ ਹੋਣ ਕਾਰਨ ਵਿਛੜ ਜਾਂਦੀ ਹੈ। ਆਪਣੇ ਪ੍ਰਭੂ-ਪਤੀ ਨਾਲ ਪੁਨਰ-ਮਿਲਾਪ ਲਈ ਮੋਹ-ਮਾਇਆ ਦੇ ਜਾਲ - ਭਰਮ ਗੜ੍ਹ ਨੂੰ ਤੋੜਨ, ਅਗਿਆਨਤਾ ਨੂੰ ਮੂਲੋਂ ਹੀ ਮਿਟਾ ਕੇ ਅਤੇ 'ਕੂੜ ਦੀ ਪਾਲ' ਨੂੰ ਸਮਾਪਤ ਕਰਨ ਲਈ ਆਤਮਿਕ ਗਿਆਨ ਦਾ ਪ੍ਰਕਾਸ਼ ਪ੍ਰਾਪਤ ਕਰਨ ਲਈ ਗੁਰੂ-ਸਤਿਗੁਰੂ ਦੀ ਲੋੜ ਹੈ ਅਤੇ ਇਸ ਪੁਨਰ-ਮਿਲਾਪ ਦੇ ਕਾਰਜ

---

45. ਵਾਰ ਵਡਹੰਸ, ਮ: 3, ਪੰਨਾ 591.

ਲਈ ਜਿਵੇਂ ਦੁਨੀਆਵੀ ਤੌਰ ਉੱਤੇ ਆਪਣੀ ਧੀ ਦਾ ਰਿਸ਼ਤਾ ਜੋੜ ਕੇ ਉਸ ਦੇ "ਧੁਰੋ ਪਇਆ ਸੰਜੋਗ" ਵਾਲੇ ਪਤੀ (ਖ਼ਸਮ) ਨਾਲ ਮਿਲਾਉਣ ਦਾ ਕਾਰਜ ਸੰਸਾਰੀ ਪਿਤਾ ਕਰਦਾ ਹੈ, ਉਸੇ ਤਰ੍ਹਾਂ ਇਸ ਜੀਵ-ਆਤਮਾ ਦੇ ਪ੍ਰਭੂ-ਪਤੀ ਨਾਲ ਪੁਨਰ-ਮਿਲਾਪ ਲਈ "ਤੂੰ ਸਾਝਾ ਸਾਹਿਬੁ ਬਾਪੁ ਹਮਾਰਾ"[46] ਗੁਰੂ-ਪਿਤਾ ਦੀ ਲੋੜ ਹੁੰਦੀ ਹੈ ਜੋ ਭਰਮ-ਜਾਲ ਦੇ ਹਨੇਰੇ ਵਿਚ ਠੋਕਰਾਂ ਖਾ ਰਹੀਂ ਆਤਮਾ ਨੂੰ ਸਹੀ ਰਸਤੇ ਪਾ ਕੇ ਪ੍ਰਭੂ-ਪਤੀ ਨਾਲ ਪੁਨਰ-ਮਿਲਾਪ ਕਰਾਉਣ ਦਾ ਕਾਰਜ ਕਰਦਾ ਹੈ। ਇਸ ਰਹੱਸ ਬਾਰੇ ਗੁਰਬਾਣੀ ਵਿਚ ਥਾਂ ਪੁਰ ਥਾਂ ਸਪੱਸ਼ਟ ਕੀਤਾ ਗਿਆ ਹੈ। ਖ਼ਾਸ ਕਰਕੇ ਗੁਰੂ ਰਾਮਦਾਸ ਜੀ ਵੱਲੋਂ ਸੂਹੀ ਰਾਗ ਵਿਚ ਉਚਾਰਨ ਕੀਤੀਆਂ ਚਾਰ ਲਾਵਾਂ ਇਸੇ ਭਾਵ ਨੂੰ ਸਪੱਸ਼ਟ ਕਰਦੀਆਂ ਹਨ। ਇਥੇ ਜੀਵ-ਆਤਮਾ ਦਾ ਬਾਬਲ ਗੁਰੂ ਹੈ। ਸਾਧ ਸੰਗਤ ਵਿਚ ਜਾਣ ਉੱਤੇ ਜਦੋਂ ਸਤਿਗੁਰੂ ਦੀ ਮਤ (ਗੁਰਮਤਿ) ਪ੍ਰਾਪਤ ਹੋ ਜਾਵੇ ਤਾਂ ਅਗਿਆਨਤਾ ਕਟੀ ਜਾਂਦੀ ਹੈ ਅਤੇ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ ਅਤੇ ਪ੍ਰਕਾਸ਼ ਰੂਪ ਪ੍ਰਭੂ ਨਾਲ ਪੁਨਰ ਮਿਲਾਪ ਸੰਭਵ ਹੋ ਜਾਂਦਾ ਹੈ। ਐਸੇ ਸਤਿਗੁਰੂ ਤੋਂ ਗੁਰੂ ਜੀ ਬਲਿਹਾਰ ਜਾਂਦੇ ਹਨ, ਜਿਸ ਦੀ ਕਿਰਪਾ-ਦ੍ਰਿਸ਼ਟੀ ਸਦਕਾ ਪ੍ਰਭੂ ਦਾ ਨਾਮ ਜਪਿਆ ਜਾਂਦਾ ਹੈ। ਗੁਰਵਾਕ ਹੈ :

**ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ ॥**
**ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ ॥**
**ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ ॥**
**ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥**

*(ਸਿਰੀਰਾਗੁ ਮਹਲਾ 4, ਪੰਨਾ 78)*

ਇਸ ਤਰ੍ਹਾਂ ਸਤਿਗੁਰਾਂ ਦੀ ਨਦਰ ਦੁਆਰਾ ਜਦੋਂ ਮਨੁੱਖ ਦੀ ਆਤਮਾ ਅਤੇ ਮਨ ਵਿੱਚੋਂ "ਸਦ ਬਲਿਹਾਰੀ ਸਤਿਗੁਰ ਅਪਨੇ ॥ ਨਾਨਕ ਜਿਸੁ ਪ੍ਰਸਾਦਿ ਐਸਾ ਪ੍ਰਭੁ ਜਪਨੇ ॥"[47] ਅਗਿਆਨਤਾ, ਭਰਮ ਗੜ੍ਹ, ਮੋਹ-ਮਾਇਆ-ਜਾਲ ਸਮਾਪਤ ਹੋ ਜਾਵੇ, 'ਕੂੜ ਦੀ ਪਾਲ' ਟੁੱਟ ਜਾਵੇ, "ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥ ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥" ਅਤੇ ਮਨ-ਆਤਮਾ ਸੁਰਖ਼ਰੂ ਹੋ ਕੇ ਸਹਿਜ ਅਵਸਥਾ ਵਿਚ ਵਿਚਰਦੀ ਹੈ ਤਾਂ ਪ੍ਰਭੂ-ਮਿਲਾਪ ਲਈ ਰਸਤਾ ਪੱਧਰਾ ਹੋ ਜਾਂਦਾ ਹੈ ਅਤੇ "ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ", "ਅਬ ਤੂ ਹੀ ਮੈ ਨਾਹੀ" ਆਤਮਾ ਅਤੇ ਪਰਮਾਤਮਾ ਇਕ ਰੂਪ ਹੋ ਜਾਂਦੇ ਹਨ। ਗੁਰਬਾਣੀ ਅਜਿਹੇ ਸਤਿਗੁਰੂ ਦੀ 'ਸ਼ੁਭ ਦ੍ਰਿਸ਼ਟ' ਦੀ ਪ੍ਰਾਪਤੀ ਲਈ ਦਿਨ-ਰਾਤ ਉਸ ਦਾ ਧਿਆਨ ਧਰਨ ਦਾ ਉਪਦੇਸ਼ ਕਰਦੀ ਹੈ। ਗੁਰੂ ਜੀ ਇਉਂ ਫ਼ੁਰਮਾਉਂਦੇ ਹਨ :

**ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥**
**ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ ॥**
**ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥**
**ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ ॥**

*(ਸਿਰੀਰਾਗੁ ਮਹਲਾ ੫, ਪੰਨਾ 52)*

---

46. ਮਾਝ ਮ: ੫, ਪੰਨਾ 97.
47. ਗਉੜੀ ਸੁਖਮਨੀ ਮ: ੫, ਪੰਨਾ 287.

**ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ ॥**
**ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ ॥**
**ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ ॥**
**ਗੁਰੁ ਨਵ ਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ ॥**
**ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ ॥**
**ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥**

*(ਸਵਈਏ ਮਹਲੇ ਪਹਿਲੇ ਕੇ, ਪੰਨਾ 1392)*

ਸਤਿਗੁਰੂ ਸਭ ਦਾ ਸਾਂਝਾ ਬਾਪ ਹੈ, ਸਮਦਰਸ਼ੀ ਹੈ। ਉਸ ਲਈ "ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ"[48] ਹੀ ਹੈ। ਸਤਿਗੁਰੂ ਸਭ ਅੰਦਰ ਮੇਲ-ਮਿਲਾਪ ਪੈਦਾ ਕਰਨ ਵਾਲਾ ਹੈ। ਵਿਤਕਰੇ, ਈਰਖਾ, ਦਵੈਸ਼ ਆਦਿ ਨੂੰ ਮਿਟਾਉਣ ਵਾਲਾ ਹੈ, ਸਭ ਨੂੰ ਦਾਤਾਂ ਬਖ਼ਸ਼ਣ ਵਾਲਾ ਹੈ। ਉਹ ਕਿਸੇ ਇਕ ਫ਼ਿਰਕੇ, ਕੌਮ, ਨਸਲ, ਰੰਗ ਜਾਂ ਮੁਲਕ ਤਕ ਹੀ ਸੀਮਿਤ ਨਹੀਂ ਹੈ। ਉਹ ਤਾਂ ਅਕਾਲ-ਪੁਰਖ ਦਾ ਹੀ ਰੂਪ ਹੋਣ ਕਰਕੇ ਸਭ ਨੂੰ ਪਿਆਰ ਕਰਨ ਵਾਲਾ ਅਤੇ ਸਭ ਦਾ ਹੀ ਪਿਆਰਾ ਹੈ। ਸਰਬੱਤ ਦਾ ਭਲਾ ਲੋਚਣ ਵਾਲਾ ਹੈ। ਗੁਰਵਾਕ ਹੈ:

**ਜਿਨਾ ਭਾਣੇ ਕਾ ਰਸੁ ਆਇਆ ॥**
**ਤਿਨ ਵਿਚਹੁ ਭਰਮੁ ਚੁਕਾਇਆ ॥**
**ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ ॥**

*(ਸਿਰੀਰਾਗੁ ਮਹਲਾ ੧, ਪੰਨਾ 72)*

ਗੁਰਬਾਣੀ ਮਨੁੱਖ ਨੂੰ ਅਜਿਹੇ ਸਤਿਗੁਰੂ ਦੇ ਲੜ ਲੱਗਣ ਲਈ ਪ੍ਰੇਰਿਤ ਕਰਦੀ ਹੈ ਜੋ ਸੱਚ-ਧਰਮ ਦ੍ਰਿੜ੍ਹ ਕਰਾਵੇ ਅਤੇ ਅਕਾਲ-ਪੁਰਖ ਦੇ ਦਰ ਦਾ ਮਾਰਗ ਦੱਸਣ ਯੋਗ ਹੋਵੇ। ਗੁਰਵਾਕ ਹੈ:

**ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ ॥**
**ਅਕਥੁ ਕਥਾਵੈ ਸਬਦਿ ਮਿਲਾਵੈ ॥**
**ਹਰਿ ਕੇ ਲੋਗ ਅਵਰ ਨਹੀ ਕਾਰਾ ॥**
**ਸਾਚਉ ਠਾਕੁਰੁ ਸਾਚੁ ਪਿਆਰਾ ॥** *(ਧਨਾਸਰੀ ਮਹਲਾ ੧, ਪੰਨਾ 686)*

ਨਿਸਚੇ ਹੀ ਗੁਰਬਾਣੀ ਮਨੁੱਖ ਨੂੰ ਕੱਚੇ, ਦੰਭੀ, ਪਾਖੰਡੀ ਅਤੇ ਕਰਮ-ਕਾਂਡੀ ਗੁਰੂਆਂ ਤੋਂ ਬਚਣ ਅਤੇ ਸੱਚੇ ਗੁਰੂ ਨੂੰ ਲੱਭਣ ਲਈ ਪ੍ਰੇਰਿਤ ਕਰਦੀ ਹੈ। ਗੁਰਬਾਣੀ 'ਸਤਿਗੁਰੂ' ਦੇ ਸ਼ੁਭ ਗੁਣਾਂ ਬਾਰੇ ਚਾਨਣ ਪਾਉਂਦੀ ਹੈ ਅਤੇ ਫ਼ਰੀਦ ਜੀ ਦੇ ਉਪਦੇਸ਼ "ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥ ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥"[49] ਅਨੁਸਾਰ ਅਜਿਹੇ ਸਦਗੁਣ ਭਰਪੂਰ ਸਤਿਗੁਰੂ ਨਾਲ ਜੁੜਨ ਦੀ ਲੋੜ ਹੈ। ਸੱਚਾ ਗੁਰੂ ਸਭ ਦੇ ਔਗੁਣ ਬਖ਼ਸ਼ਣ ਵਾਲਾ ਅਤੇ ਸਰਬੱਤ ਦਾ ਭਲਾ ਲੋਚਣ ਅਤੇ ਕਰਨ ਵਾਲਾ

---

48. ਵਾਰ ਸੋਰਠਿ, ਮ: ੪, ਪੰਨਾ 648.
49. ਆਸਾ ਸੇਖ ਫਰੀਦ ਜੀ, ਪੰਨਾ 488

ਅਤੇ ਸਭ ਨੂੰ ਇਕਸਾਰ ਦਾਤਾਂ ਬਖ਼ਸ਼ਣ ਵਾਲਾ ਹੈ। ਸਦ-ਬਖ਼ਸ਼ਿੰਦ ਹੈ। ਸਤਿਗੁਰੂ ਮੁਕਤੀ-ਦਾਤਾ ਹੈ। ਸਤਿਗੁਰੂ 'ਨਾਮ' ਦਾ ਦਾਤਾ ਹੈ। ਆਪ ਵੀ ਮੁਕਤ ਹੈ। ਗੁਰਬਾਣੀ 'ਸਤਿਗੁਰੂ' ਦੀ ਅਗੰਮੀ ਅਤੇ ਇਲਾਹੀ ਸ਼ਖ਼ਸੀਅਤ ਬਾਰੇ ਇਉਂ ਰੋਸ਼ਨੀ ਪਾਉਂਦੀ ਹੈ :

**ਵਾਹੁ ਵਾਹੁ ਸਤਿਗੁਰੁ ਪੁਰਖੁ ਹੈ ਜਿਨਿ ਸਚੁ ਜਾਤਾ ਸੋਇ ॥**
**ਜਿਤੁ ਮਿਲਿਐ ਤਿਖ ਉਤਰੈ ਤਨੁ ਮਨੁ ਸੀਤਲੁ ਹੋਇ ॥**
**ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ ਜਿਸ ਨੋ ਸਮਤੁ ਸਭ ਕੋਇ ॥**
**ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ ਜਿਸੁ ਨਿੰਦਾ ਉਸਤਤਿ ਤੁਲਿ ਹੋਇ ॥**
**ਵਾਹੁ ਵਾਹੁ ਸਤਿਗੁਰੁ ਸੁਜਾਣੁ ਹੈ ਜਿਸੁ ਅੰਤਰਿ ਬ੍ਰਹਮੁ ਵੀਚਾਰੁ ॥**
**ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ ਜਿਸੁ ਅੰਤੁ ਨ ਪਾਰਾਵਾਰੁ ॥**
**ਵਾਹੁ ਵਾਹੁ ਸਤਿਗੁਰੂ ਹੈ ਜਿ ਸਚੁ ਦ੍ਰਿੜਾਏ ਸੋਇ ॥**
**ਨਾਨਕ ਸਤਿਗੁਰ ਵਾਹੁ ਵਾਹੁ ਜਿਸ ਤੇ ਨਾਮੁ ਪਰਾਪਤਿ ਹੋਇ ॥**

*(ਸਲੋਕ ਮਹਲਾ 4, ਪੰਨਾ 1421)*

ਗੁਰੂ-ਘਰ ਦੇ ਅਨਿੰਨ ਸੇਵਕ ਅਤੇ ਪੰਥ ਦੇ ਮਹਾਨ ਪ੍ਰਸਿੱਧ ਵਿਦਵਾਨ ਭਾਈ ਗੁਰਦਾਸ ਜੀ ਆਪਣੀ 26ਵੀਂ ਵਾਰ ਵਿਚ 'ਸਤਿਗੁਰੂ' ਦੀ ਹੋਂਦ, ਹਸਤੀ, ਸ਼ਖ਼ਸੀਅਤ ਅਤੇ ਸਦਗੁਣਾਂ ਬਾਰੇ ਇਉਂ ਸਪੱਸ਼ਟ ਕਰਦੇ ਹਨ ਕਿ ਸਤਿਗੁਰੂ ਸਾਰੇ ਗੁਣਾਂ ਦਾ ਭੰਡਾਰ, ਸਾਰੇ ਦੁੱਖਾਂ ਦਾ ਦਾਰੂ, ਸਾਰੇ ਸੁੱਖਾਂ ਅਤੇ ਖ਼ਜ਼ਾਨਿਆਂ ਦਾ ਮਾਲਕ, ਨੌਂ ਨਿਧਾਂ ਅਤੇ ਅਠਾਰਾਂ ਸਿਧਾਂ ਬਖ਼ਸ਼ਣ ਵਾਲਾ ਹੈ, ਸਦ ਬਖ਼ਸ਼ਿੰਦ ਹੈ।

**ਸਤਿਗੁਰ ਗੁਣੀ ਨਿਧਾਨੁ ਹੈ ਗੁਣ ਕਰਿ ਬਖਸੈ ਅਵਗੁਣਿਆਰੇ ॥**
**ਸਤਿਗੁਰੁ ਪੂਰਾ ਵੈਦੁ ਹੈ ਪੰਜੇ ਰੋਗ ਅਸਾਧ ਨਿਵਾਰੇ ॥**
**ਸੁਖ ਸਾਗਰੁ ਗੁਰੁਦੇਓ ਹੈ ਸੁਖ ਦੇ ਮੇਲਿ ਲਏ ਦੁਖਿਆਰੇ ॥**
**ਗੁਰ ਪੂਰਾ ਨਿਰਵੈਰੁ ਹੈ ਨਿੰਦਕ ਦੋਖੀ ਬੇਮੁਖ ਤਾਰੇ ॥**
**ਗੁਰ ਪੂਰਾ ਨਿਰਭਉ ਸਦਾ ਜਨਮ ਮਰਣ ਜਮ ਡਰੈ ਉਤਾਰੇ ॥**
**ਸਤਿਗੁਰੁ ਪੁਰਖੁ ਸੁਜਾਣੁ ਹੈ ਵਡੇ ਅਜਾਣ ਮੁਗਧ ਨਿਸਤਾਰੇ ॥**
**ਸਤਿਗੁਰੁ ਆਗੂ ਜਾਣੀਐ ਬਾਂਹ ਪਕੜਿ ਅੰਧਲੇ ਉਧਾਰੇ ॥**
**ਮਾਣੁ ਨਿਮਾਣੇ ਸਦ ਬਲਿਹਾਰੇ ॥** *(ਵਾਰ 26, ਪਉੜੀ 19)*

ਸਤਿਗੁਰੂ "ਟੂਟੀ ਗਾਢਨਹਾਰ ਗੋੁਪਾਲ"[50] ਹੈ। ਜੇਕਰ ਕੋਈ ਸਤਿਗੁਰਾਂ ਤੋਂ ਬੇਮੁਖ ਹੋ ਜਾਂਦਾ ਹੈ। ਸਤਿਗੁਰੂ ਉਸ ਦਾ ਬੁਰਾ ਨਹੀਂ ਚਿਤਵਦੇ, ਸਗੋਂ ਜੇਕਰ ਉਹ ਮੁੜ ਸਤਿਗੁਰੂ ਦੀ ਸ਼ਰਣ ਆ ਜਾਵੇ ਤਾਂ ਉਸ ਦੇ ਸਾਰੇ ਔਗੁਣ, ਪਾਪ-ਦੋਖ ਬਖ਼ਸ਼ੇ ਜਾਂਦੇ ਹਨ ਅਤੇ ਸਤਿਗੁਰੂ ਮੁੜ ਉਸ ਨੂੰ ਕੰਠ ਨਾਲ ਲਗਾ ਲੈਂਦੇ ਹਨ ਅਤੇ ਜੋ ਵੀ ਪ੍ਰਾਣੀ ਸੱਚੇ ਦਿਲੋਂ ਸਤਿਗੁਰੂ ਜੀ ਵੱਲ ਇਕ ਕਦਮ ਵੀ ਚੁੱਕਦਾ ਹੈ, ਸਤਿਗੁਰੂ ਜੀ ਦਿਆਲੂ ਅਤੇ ਕਿਰਪਾਲੂ ਹਨ, ਉਹ ਅਨੇਕਾਂ ਕਦਮ ਅੱਗੇ ਹੋ ਕੇ ਅਜਿਹੇ ਸਿੱਖ ਨੂੰ ਗਲਵੱਕੜੀ ਵਿਚ ਲੈ ਲੈਂਦੇ ਹਨ। ਗੁਰਵਾਕ ਹੈ :

---

50. ਗਉੜੀ ਸੁਖਮਨੀ ਮਃ ੫, ਪੰਨਾ 282.

**ਗੁਰ ਤੇ ਮੁਹੁ ਫੇਰੇ ਜੇ ਕੋਈ ਗੁਰ ਕਾ ਕਹਿਆ ਨ ਚਿਤਿ ਧਰੈ ॥**
**ਕਰਿ ਆਚਾਰ ਬਹੁ ਸੰਪਉ ਸੰਚੈ ਜੋ ਕਿਛੁ ਕਰੈ ਸੁ ਨਰਕਿ ਪਰੈ ॥**
*(ਪ੍ਰਭਾਤੀ ਮਹਲਾ ੩, ਪੰਨਾ 1334)*

**ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥**
*(ਬਿਹਾਗੜਾ ਮਹਲਾ ੫, ਪੰਨਾ 544)*

**ਚਰਨ ਸਰਨਿ ਗੁਰ ਏਕ ਪੈਂਡਾ ਜਾਇ ਚਲ,**
**ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ ॥**
*(ਕਬਿੱਤ ਸਵੱਯੇ ਭਾਈ ਗੁਰਦਾਸ ਜੀ)*

**ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ ॥**
**ਪਿਛਲੇ ਗੁਨਹ ਸਤਿਗੁਰੁ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ ॥**
*(ਵਾਰ ਬਿਲਾਵਲ, ਮਹਲਾ ੪, ਪੰਨਾ 855)*

ਪਰੰਤੂ ਜੋ ਪ੍ਰਾਣੀ ਸਤਿਗੁਰੂ ਦੇ ਉਪਦੇਸ਼ ਨੂੰ ਨਹੀਂ ਮੰਨਦਾ ਅਤੇ ਸਤਿਗੁਰੂ ਤੋਂ ਮੂੰਹ ਫੇਰ ਲੈਂਦਾ ਹੈ ਅਤੇ ਕੇਵਲ ਧਨ-ਕੁਬੇਰ-ਲੁਟੇਰਾ ਹੀ ਬਣ ਜਾਂਦਾ ਹੈ, ਉਸ ਦਾ ਇਹ ਕੱਚਾ ਧਨ ਉਸ ਨੂੰ ਨਰਕਾਂ ਦਾ ਭਾਗੀ ਹੀ ਬਣਾਉਂਦਾ ਹੈ ਅਤੇ ਉਹ ਮੁਕਤੀ ਲਈ ਕੱਚੇ ਗੁਰੂਆਂ ਪਿੱਛੇ ਭਟਕਦਾ ਫਿਰਦਾ ਹੈ। ਉਸ ਨੂੰ ਕੋਈ ਪ੍ਰਾਪਤੀ ਸੰਭਵ ਨਹੀਂ ਹੈ। ਗੁਰਵਾਕ ਹੈ:

**ਕੇਤੇ ਗੁਰ ਚੇਲੇ ਫੁਨਿ ਹੂਆ ॥**
**ਕਾਚੇ ਗੁਰ ਤੇ ਮੁਕਤਿ ਨ ਹੂਆ ॥** *(ਰਾਮਕਲੀ ਮਹਲਾ ੧, ਪੰਨਾ 932)*

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਅਜਿਹੇ ਸਦ-ਬਖ਼ਸ਼ਿੰਦ, ਵੱਡ-ਦਾਤੇ, ਸਦ ਜਾਗਤ, ਸਮਦਰਸ਼ੀ, ਅਕਾਲ ਰੂਪ, ਮੁਕਤੀ ਦਾਤੇ, ਪੱਥ ਪਰਦਰਸ਼ਕ, ਗਿਆਨ ਸਰੂਪ, ਸਾਂਝੇ ਸਤਿਗੁਰੂ ਦੀ ਪ੍ਰਾਪਤੀ ਕਿਵੇਂ ਹੋਵੇ ਤਾਂ ਜੋ ਜਗਿਆਸੂ ਗੁਰੂ ਮਾਰਗ ਦਾ ਪਾਂਧੀ ਬਣ ਕੇ "ਮਨਿ ਜੀਤੈ ਜਗੁ ਜੀਤੁ ॥" ਅਤੇ "ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ"[51] ਦੀ ਸਥਿਤੀ ਪ੍ਰਾਪਤ ਕਰ ਸਕੇ ਅਤੇ ਆਵਾਗਉਣ ਦੇ ਚੱਕਰ ਵਿੱਚੋਂ ਸਦੀਵਕਾਲ ਲਈ 'ਬੰਦ ਖ਼ਲਾਸ' ਹੋ ਸਕੇ। ਗੁਰਬਾਣੀ ਥਾਂ ਪੁਰ ਥਾਂ ਜਗਿਆਸੂ ਦੀ ਅਗਵਾਈ ਕਰਦੀ ਹੈ ਕਿਉਂਕਿ "ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ"[52] ਹੈ ਕਿਉਂਕਿ 'ਸੱਚ' ਵਿਚ ਸੱਚ ਹੀ ਸਮਾਅ ਸਕਦਾ ਹੈ, ਕੂੜ ਨਹੀਂ। ਸੱਚ ਵਿਚ ਸਮਾਉਣ ਲਈ ਮਨੁੱਖ ਨੂੰ 'ਸਚਿਆਰ' ਬਣਨ ਦੀ ਲੋੜ ਹੈ, "ਸਚਿ ਮਿਲੈ ਸਚਿਆਰੁ ਕੂੜਿ ਨ ਪਾਈਐ ॥ ਸਚੇ ਸਿਉ ਚਿਤੁ ਲਾਇ ਬਹੁੜਿ ਨ ਆਈਐ ॥"[53] ਇਸ ਲਈ ਸੰਸਾਰ ਦੇ ਝਮੇਲੇ, ਭਰਮ-ਭੁਲੇਖੇ, ਲਾਲਸਾਵਾਂ ਅਤੇ ਤ੍ਰਿਸ਼ਨਾਵਾਂ ਨੂੰ ਤਿਆਗ ਕੇ ਗੁਰ-ਉਪਦੇਸ਼ ਨੂੰ ਆਪਣੇ ਹਿਰਦੇ ਵਿਚ ਵਸਾਉਂਦਿਆਂ ਨਾਮ ਰੰਗ ਵਿਚ ਰੰਗੇ ਜਾਣ ਦਾ ਉਪਦੇਸ਼

---

51. ਬਿਲਾਵਲੁ ਮਹਲਾ ੫, ਪੰਨਾ 846.
52. ਵਾਰ ਗਉੜੀ ਮਹਲਾ ੪, ਪੰਨਾ 304.
53. ਆਸਾ ਮਹਲਾ ੧, ਪੰਨਾ 419.

ਕਰਦੀ ਹੈ, ਪਰੰਤੂ ਅਜਿਹਾ ਤਦ ਹੀ ਹੋ ਸਕਦਾ ਹੈ ਜੇਕਰ ਜਗਿਆਸੂ ਸਤਿਗੁਰੂ ਅੱਗੇ ਮੁਕੰਮਲ ਆਤਮ-ਸਮਰਪਣ ਕਰ ਦੇਵੇ ਅਤੇ "ਗੁਰ ਕੀ ਮਤਿ ਤੂੰ ਲੇਹਿ ਇਆਨੇ"[54] "ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥ ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥"[55] ਗੁਰੂ ਦੀ ਮਤਿ ਨੂੰ ਧਾਰਨ ਕਰ ਕੇ ਆਪਣਾ ਸੰਸਾਰਕ ਅਤੇ ਅਧਿਆਤਮਕ ਜੀਵਨ ਬਤੀਤ ਕਰੇ। ਭਾਈ ਗੁਰਦਾਸ ਜੀ ਇਸ ਬਾਰੇ ਇਉਂ ਸਮਝਾਉਂਦੇ ਹਨ:

**ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ॥**
**ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ॥**
**ਗੋਲਾ ਮੁਲਿ ਖਰੀਦੁ ਕਾਰੇ ਜੋਵਣਾ॥**
**ਨਾ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ॥** *(ਵਾਰ 3, ਪਉੜੀ 18)*

ਗੁਰਬਾਣੀ ਸਿੱਖ ਸੇਵਕ ਨੂੰ ਮਨ ਨਿਰਮਲ ਕਰਕੇ, ਕਪਟ ਅਤੇ ਵਿਕਾਰ ਤਿਆਗ ਕੇ ਸਤਿਗੁਰ ਦੀ ਸ਼ਰਣ ਵਿਚ ਆਉਣ ਲਈ ਪ੍ਰੇਰਿਤ ਕਰਦੀ ਹੈ। ਸੱਚੇ ਅਤੇ ਝੂਠੇ ਮਨੁੱਖ ਦਾ ਨਿਸਤਾਰਾ ਵੀ ਕਰਦੀ ਹੈ। ਸਤਿਗੁਰੂ ਆਪਣੇ ਸਿੱਖ ਸੇਵਕ ਦੀ ਘਾਲ ਥਾਂਇ ਪਾਉਂਦੇ ਹਨ ਅਤੇ ਉਸ ਨੂੰ ਬਾਂਹ ਪਕੜ ਕੇ ਵਿਸ਼ੇ-ਵਿਕਾਰ, ਹਉਮੈ-ਹੰਕਾਰ ਆਦਿ ਔਗੁਣਾਂ ਨੂੰ ਵਿੱਚੋਂ ਕੱਢਣ ਦੇ ਸਮਰੱਥ ਹੈ। ਗੁਰੂ ਰਾਮਦਾਸ ਜੀ ਇਉਂ ਉਪਦੇਸ਼ ਕਰਦੇ ਹਨ:

**ਸਤਿਗੁਰ ਕੀ ਸੇਵਾ ਨਿਰਮਲੀ ਨਿਰਮਲ ਜਨੁ ਹੋਇ ਸੁ ਸੇਵਾ ਘਾਲੇ॥**
**ਜਿਨ ਅੰਦਰਿ ਕਪਟੁ ਵਿਕਾਰੁ ਝੂਠੁ ਓਇ ਆਪੇ ਸਚੈ ਵਖਿ ਕਢੇ ਜਜਮਾਲੇ॥**
**ਸਚਿਆਰ ਸਿਖ ਬਹਿ ਸਤਿਗੁਰ ਪਾਸਿ ਘਾਲਨਿ ਕੂੜਿਆਰ ਨ ਲਭਨੀ ਕਿਤੈ ਥਾਇ ਭਾਲੇ॥**
**ਜਿਨਾ ਸਤਿਗੁਰ ਕਾ ਆਖਿਆ ਸੁਖਾਵੈ ਨਾਹੀ ਤਿਨਾ ਮੁਹ ਭਲੇਰੇ ਫਿਰਹਿ ਦਯਿ ਗਾਲੇ॥**
**ਜਿਨ ਅੰਦਰਿ ਪ੍ਰੀਤਿ ਨਹੀ ਹਰਿ ਕੇਰੀ ਸੇ ਕਿਚਰਕੁ ਵੇਰਾਈਅਨਿ ਮਨਮੁਖ ਬੇਤਾਲੇ॥**
**ਸਤਿਗੁਰ ਨੋ ਮਿਲੈ ਸੁ ਆਪਣਾ ਮਨੁ ਥਾਇ ਰਖੈ ਓਹੁ ਆਪਿ ਵਰਤੈ ਆਪਣੀ ਵਥੁ ਨਾਲੇ॥**
**ਜਨ ਨਾਨਕ ਇਕਨਾ ਗੁਰੁ ਮੇਲਿ ਸੁਖੁ ਦੇਵੈ ਇਕਿ ਆਪੇ ਵਖਿ ਕਢੈ ਠਗਵਾਲੇ॥**
*(ਵਾਰ ਗਉੜੀ, ਮਹਲਾ 8, ਪੰਨੇ 304-05)*

ਸਤਿਗੁਰੂ ਤੋਂ ਬੇਮੁਖ ਹੋਏ ਕਠੋਰ ਚਿੱਤ ਮਨੁੱਖ ਜੋ ਆਪਣੀ ਮੱਤ, ਹਉਮੈ, ਹੰਕਾਰ, ਭਰਮ-ਭੁਲੇਖੇ ਦਾ ਸ਼ਿਕਾਰ ਹੋਏ ਹੁੰਦੇ ਹਨ ਅਤੇ ਆਪਣਾ ਹੀਰੇ ਜਿਹਾ ਨਿਰਮੋਲਕ ਜੀਵਨ ਕੌਡੀ ਬਦਲੇ ਅਜਾਈਂ ਗੁਆਉਂਦੇ ਹਨ ਅਤੇ ਸਤਿਗੁਰੂ ਨੂੰ ਸਮਰਪਿਤ ਸਿੱਖ ਦੇ ਅੰਤਰ ਬਾਰੇ ਵੀ ਸਤਿਗੁਰੂ ਜੀ ਇਉਂ ਰੋਸ਼ਨੀ ਪਾਉਂਦੇ ਹਨ:

ਜਿਨ ਕੇ ਚਿਤ ਕਠੋਰ ਹਹਿ ਸੇ ਬਹਹਿ ਨ ਸਤਿਗੁਰ ਪਾਸਿ॥
ਓਥੈ ਸਚੁ ਵਰਤਦਾ ਕੂੜਿਆਰਾ ਚਿਤ ਉਦਾਸਿ॥
ਓਇ ਵਲੁ ਛਲੁ ਕਰਿ ਝਤਿ ਕਢਦੇ ਫਿਰਿ ਜਾਇ ਬਹਹਿ ਕੂੜਿਆਰਾ ਪਾਸਿ॥

---

54. ਗਉੜੀ ਸੁਖਮਨੀ ਮਹਲਾ ੫, ਪੰਨਾ 288.
55. ਧਨਾਸਰੀ ਮः ੫, ਪੰਨਾ 679.

**ਵਿਚਿ ਸਚੇ ਕੂੜੁ ਨ ਗਡਈ ਮਨਿ ਵੇਖਹੁ ਕੋ ਨਿਰਜਾਸਿ॥**
**ਕੂੜਿਆਰ ਕੂੜਿਆਰੀ ਜਾਇ ਰਲੇ ਸਚਿਆਰ ਸਿਖ ਬੈਠੇ ਸਤਿਗੁਰ ਪਾਸਿ॥**

*(ਗਉੜੀ ਕੀ ਵਾਰ ਮਹਲਾ ੪, ਪੰਨਾ 314)*

**ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ॥**
**ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥**

*(ਸੋਰਠਿ ਮਹਲਾ ੩, ਪੰਨਾ 601)*

ਪਰੰਤੂ ਸਚਿਆਰ ਸਿੱਖ ਬਣਨਾ ਅਤਿ ਕਠਿਨ ਕਾਰਜ ਹੈ। ਪਦਾਰਥਵਾਦ ਦੀ ਹਨੇਰੀ ਵਿਚ ਸਾਬਤ ਕਦਮੀਂ ਹੋ ਕੇ ਸਤਿਗੁਰੂ ਦੇ ਹੁਕਮ ਅੱਗੇ ਸੀਸ ਨਿਭਾਉਣਾ ਅਤੀ ਕਠਿਨ ਹੈ। ਅਜਿਹੇ ਮਨੁੱਖ "ਹੈਨਿ ਵਿਰਲੇ ਨਾਹੀ ਘਣੇ"[56] ਹੀ ਹਨ। ਮਨੁੱਖ ਲਈ ਸੰਸਾਰਕ ਜੀਵਨ ਵਿਚ ਹੰਕਾਰ, ਹਉਮੈ, ਕਾਮ, ਕਰੋਧ, ਲੋਭ, ਮੋਹ, ਲਾਲਸਾਵਾਂ ਅਤੇ ਤ੍ਰਿਸ਼ਨਾਵਾਂ ਦੇ ਹੜ੍ਹ ਅੱਗੇ ਅਡੋਲ ਅਤੇ ਅਹਿੱਲ ਰਹਿਣਾ ਬਹੁਤ ਹੀ ਔਖਾ ਕਾਰਜ ਹੈ। ਗੁਰਬਾਣੀ ਇਸ ਸੰਬੰਧੀ ਸਾਨੂੰ ਪੂਰਨ ਗਿਆਨ ਬਖ਼ਸ਼ਦੀ ਹੈ। ਸ੍ਰੀ ਗੁਰੂ ਅਮਰਦਾਸ ਜੀ ਇਸ ਨੂੰ "ਭਗਤਾ ਕੀ ਚਾਲ ਨਿਰਾਲੀ"[57] ਅਤੇ 'ਬਿਖਮ ਮਾਰਗ' ਕਹਿੰਦੇ ਅਤੇ ਇਸ ਮਾਰਗ ਦੇ ਪਾਂਧੀ ਹੋਣ ਲਈ "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ"[58] ਦਾ ਸਿਧਾਂਤ ਨਿਰਧਾਰਿਤ ਕਰਦੇ ਹਨ। ਸ੍ਰੀ ਗੁਰੂ ਰਾਮਦਾਸ ਜੀ, "ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥"[59] ਅਤੇ "ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥ ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥"[60] ਅਤੇ "ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥ ਸਬਦਿ ਮਰਹਿ ਫਿਰਿ ਨਾ ਮਰਹਿ ਤਾ ਸੇਵਾ ਪਵੈ ਸਭ ਥਾਇ॥ ਪਾਰਸ ਪਰਸਿਐ ਪਾਰਸੁ ਹੋਵੈ ਸਚਿ ਰਹੈ ਲਿਵ ਲਾਇ॥ ਜਿਸੁ ਪੂਰਬਿ ਹੋਵੈ ਲਿਖਿਆ ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ॥"[61] ਦਾ ਕਠਿਨ ਮਾਰਗ ਉਪਦੇਸ਼ਦੇ ਹਨ। ਇਹ ਆਪਾ ਵਾਰਨ, ਆਪਾ ਮਾਰਨ ਅਤੇ ਮੁਕੰਮਲ ਸਮਰਪਣ ਕਰਨ ਦਾ ਮਾਰਗ ਹੈ। ਸਤਿਗੁਰੂ ਨਾਲ ਮਿਲਾਪ ਕਰਨ ਦਾ ਇਹ 'ਹੁਕਮ ਰਜ਼ਾ' ਵਿਚ ਚੱਲ ਕੇ ਹੀ ਸੰਭਵ ਹੋ ਸਕਦਾ ਹੈ। ਗੁਰਵਾਕ ਹੈ :

**ਸਤਿਗੁਰ ਆਖੈ ਸੁ ਕਾਰ ਕਮਾਵਨਿ ਸੁ ਜਪੁ ਕਮਾਵਹਿ,**
**ਗੁਰਸਿਖਾਂ ਕੀ ਘਾਲ ਸਚਾ ਥਾਇ ਪਾਵੈ॥** *(ਵਾਰ ਗਉੜੀ ਮਹਲਾ ੪, ਪੰਨਾ 317)*

**ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ॥**
**ਆਪੇ ਦਇਆ ਕਰਹੁ ਪ੍ਰਭ ਦਾਤੇ ਨਾਨਕ ਅੰਕਿ ਸਮਾਵੈ॥**

*(ਤੁਖਾਰੀ ਮਹਲਾ ੪, ਪੰਨਾ 1114)*

---

56. ਸਲੋਕ ਵਾਰਾਂ ਤੇ ਵਧੀਕ, ਮਹਲਾ ੧, ਪੰਨਾ 1411.
57. ਰਾਮਕਲੀ ਮਹਲਾ ੩ ਅਨੰਦੁ, ਪੰਨਾ 918.
58. ਰਾਮਕਲੀ ਮਹਲਾ ੩ ਅਨੰਦੁ, ਪੰਨਾ 918.
59. ਸੂਹੀ ਮਹਲਾ ੪, ਪੰਨਾ 757.
60. ਵਡਹੰਸ ਮਹਲਾ ੧, ਪੰਨਾ 558.
61. ਵਾਰ ਸੋਰਠਿ, ਮਹਲਾ ੩, ਪੰਨਾ 649.

ਸਤਿਗੁਰੂ ਅੱਗੇ ਸਿੱਖ ਦੀ ਕੋਈ ਕਿੰਤੂ-ਪਰੰਤੂ ਨਹੀਂ ਹੈ, ਸਗੋਂ ਗੁਰ-ਮਾਰਗ ਦੇ ਅਡੋਲ ਅਤੇ ਦ੍ਰਿੜ੍ਹ ਪਾਂਧੀ ਹੋਣ, ਆਸ਼ਾ ਵਿਚ ਨਿਰਾਸ਼ ਰਹਿਣ, ਸਬਰ, ਸੰਤੋਖ ਅਤੇ ਸੰਜਮੀ ਜੀਵਨ ਜਿਊਣ ਅਤੇ "ਸਿਖੀ ਸਿਖਿਆ ਗੁਰ ਵੀਚਾਰਿ"[62] ਦੀ ਉੱਚਤਮ ਜੀਵਨ ਜੁਗਤ ਅਪਨਾਉਣ ਦਾ ਨਾਮ ਹੈ, ਸਿੱਖੀ। ਇਹ "ਖੰਨਿਅਹੁ ਤਿਖੀ ਵਾਲਹੁ ਨਿਕੀ"[63] ਅਤੇ 'ਗੁਰ ਸਿਖੀ ਬਰੀਕ' ਹੈ ਅਤੇ ਖੰਡੇ ਦੀ ਧਾਰਾ ਉੱਤੇ ਚੱਲਣ ਦਾ ਰਸਤਾ ਹੈ। ਗੁਰਵਾਕ ਹੈ :

**ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ॥**
**ਗੁਰਮੁਖਿ ਬੋਲਹਿ ਸੋ ਥਾਇ ਪਾਏ ਮਨਮੁਖਿ ਕਿਛੁ ਥਾਇ ਨ ਪਾਈ॥**

*(ਸੂਹੀ ਮਹਲਾ ੪, ਪੰਨਾ 758)*

ਸਤਿਗੁਰੂ ਸੱਚ ਦਾ ਵਪਾਰੀ ਹੈ। ਉਹ ਆਪ ਸਤਿ ਸਰੂਪ ਹੈ। ਸਤਿਗੁਰੂ ਹਰ ਵੇਲੇ ਅਤੇ ਹਰ ਥਾਏਂ ਸੱਚ ਵਜੋਂ ਹੀ ਵਰਤਦਾ ਹੈ। ਸਤਿਗੁਰੂ ਦਾ ਬਚਨ ਅੰਮ੍ਰਿਤ ਹੈ। ਸਤਿਗੁਰੂ ਦੀ ਪਹਿਚਾਣ ਕੇਵਲ ਗੁਰਮੁਖ ਹੀ ਕਰ ਸਕਦਾ ਹੈ। ਉਹ "ਸਤਿਗੁਰ ਬਚਨ ਬਚਨ ਹੈ ਸਤਿਗੁਰ"[64] ਹੀ ਹੈ। ਗੁਰੂ ਤੀਰਥ ਹੈ। ਗੁਰੂ ਰਹਿਮਤਾਂ ਦਾ ਵਗਦਾ ਦਰਿਆਉ ਹੈ। ਗੁਰੂ ਬਖ਼ਸ਼ਿਸ਼ਾਂ ਦਾ ਅਮੁੱਕ ਅਤੇ ਅਖੁੱਟ ਭੰਡਾਰ ਹੈ। ਗੁਰੂ ਤਾਰਣਹਾਰਾ ਹੈ। ਗੁਰਵਾਕ ਹੈ :

**ਜਿਸ ਦੈ ਅੰਦਰਿ ਸਚੁ ਹੈ ਸੋ ਸਚਾ ਨਾਮੁ ਮੁਖਿ ਸਚੁ ਅਲਾਏ॥**
**ਓਹੁ ਹਰਿ ਮਾਰਗਿ ਆਪਿ ਚਲਦਾ ਹੋਰਨਾ ਨੋ ਹਰਿ ਮਾਰਗਿ ਪਾਏ॥**
**ਜੇ ਅਗੈ ਤੀਰਥੁ ਹੋਇ ਤਾ ਮਲੁ ਲਹੈ ਛਪੜਿ ਨਾਤੈ ਸਗਵੀ ਮਲੁ ਲਾਏ॥**
**ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ॥**
**ਓਹੁ ਆਪਿ ਛੁਟਾ ਕੁਟੰਬ ਸਿਉ ਦੇ ਹਰਿ ਹਰਿ ਨਾਮੁ ਸਭ ਸ੍ਰਿਸਟਿ ਛਡਾਏ॥**
**ਜਨ ਨਾਨਕ ਤਿਸੁ ਬਲਿਹਾਰਣੈ ਜੋ ਆਪਿ ਜਪੈ ਅਵਰਾ ਨਾਮੁ ਜਪਾਏ॥**

*(ਵਾਰ ਮਾਝ, ਮਹਲਾ ੪, ਪੰਨਾ 140)*

ਸ੍ਰੀ ਗੁਰੂ ਰਾਮਦਾਸ ਜੀ ਸਤਿਗੁਰੂ ਅਤੇ ਸਿੱਖ ਦੀ ਆਪਸੀ ਪ੍ਰੀਤ-ਪਿਆਰ ਦੀ ਇਸ ਅਗੰਮੀ ਅਤੇ ਇਲਾਹੀ ਖੇਡ ਨੂੰ ਬਿਆਨ ਕਰਦਿਆਂ ਫ਼ੁਰਮਾਉਂਦੇ ਹਨ ਕਿ ਸਤਿਗੁਰੂ ਨਾਲ ਪ੍ਰੀਤ ਕਰਨ ਵਾਲੇ ਗੁਰਸਿੱਖਾਂ ਦੇ ਮੁੱਖ ਉੱਜਲ ਅਤੇ ਹਿਰਦਾ ਸਦੀਵ ਖੇੜੇ ਵਿਚ ਰਹਿੰਦਾ ਹੈ। ਗੁਰੂ ਦੇ ਭਾਣੇ ਅਤੇ ਹੁਕਮ ਵਿਚ ਵਿਚਰਨ ਵਾਲੇ ਗੁਰਸਿੱਖਾਂ ਤੋਂ ਸਤਿਗੁਰੂ ਬਲਿਹਾਰ ਜਾਂਦੇ ਹਨ। ਸਤਿਗੁਰੂ ਨਾਮ ਦਾ ਭੰਡਾਰ ਹੈ ਅਤੇ ਗੁਰਸਿੱਖ ਗੁਰੂ ਪਾਸੋਂ ਨਾਮ ਦੀ ਦਾਤ ਪ੍ਰਾਪਤ ਕਰਦਾ ਹੈ। ਗੁਰਵਾਕ ਹੈ :

**ਗੁਰਸਿਖਾਂ ਮਨਿ ਹਰਿ ਪ੍ਰੀਤਿ ਹੈ ਗੁਰੂ ਪੂਜਣ ਆਵਹਿ॥**
**ਹਰਿ ਨਾਮੁ ਵਣੰਜਹਿ ਰੰਗ ਸਿਉ ਲਾਹਾ ਹਰਿ ਨਾਮੁ ਲੈ ਜਾਵਹਿ॥**

---

62. ਵਾਰ ਆਸਾ ਮਹਲਾ ੧, ਪੰਨਾ 465.
63. ਰਾਮਕਲੀ ਮਹਲਾ ੩ ਅਨੰਦੁ, ਪੰਨਾ 918.
64. ਕਾਨੜਾ ਮਹਲਾ ੪, ਪੰਨਾ 1309.

**ਗੁਰਸਿਖਾ ਕੇ ਮੁਖ ਉਜਲੇ ਹਰਿ ਦਰਗਹ ਭਾਵਹਿ ॥**
**ਗੁਰੁ ਸਤਿਗੁਰੁ ਬੋਹਲੁ ਹਰਿ ਨਾਮ ਕਾ ਵਡਭਾਗੀ ਸਿਖ ਗੁਣ ਸਾਂਝ ਕਰਾਵਹਿ ॥**
**ਤਿਨਾ ਗੁਰਸਿਖਾ ਕੰਉ ਹਉ ਵਾਰਿਆ ਜੋ ਬਹਦਿਆ ਉਠਦਿਆ ਹਰਿ ਨਾਮੁ ਧਿਆਵਹਿ ॥**
*(ਵਾਰ ਵਡਹੰਸ, ਮ: 4, ਪੰਨਾ 590)*

ਅਜਿਹੇ ਸਤਿਗੁਰੂ ਦਾ ਉਪਦੇਸ਼-ਅੰਮ੍ਰਿਤ ਬਚਨ ਉੱਤਮ ਹੈ, ਵਿਲੱਖਣ ਹੈ, ਮੰਨਣਯੋਗ ਹੈ। ਇਹ ਅੰਮ੍ਰਿਤ ਹੈ ਕਿਉਂਕਿ ਇਹ ਤਾਂ "ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥"[65] ਤਥਾ "ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥"[66] ਤਥਾ "ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥"[67] ਇਹ ਗੁਰਬਾਣੀ "ਅੰਮ੍ਰਿਤ ਬਚਨ ਸਤਿਗੁਰ ਕੀ ਬਾਣੀ ਜੋ ਬੋਲੈ ਸੋ ਮੁਖਿ ਅੰਮ੍ਰਿਤੁ ਪਾਵੈ ॥"[68] ਤਥਾ "ਸਚਾ ਸਤਿਗੁਰੁ ਸਚੀ ਬਾਣੀ ਜਿਨਿ ਸਚੁ ਵਿਖਾਲਿਆ ਸੋਈ ॥"[69] ਦਾ ਵਿਸਮਾਦੀ ਵਰਤਾਰਾ ਹੈ। ਇਸੇ ਲਈ ਗੁਰਬਾਣੀ ਮਨੁੱਖ ਮਾਤਰ ਨੂੰ ਇਸ ਨੂੰ ਸਤਿ-ਸਤਿ ਕਰਕੇ ਮੰਨਣ ਲਈ ਪ੍ਰੇਰਦੀ ਹੈ। ਗੁਰਵਾਕ ਹੈ:

**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ,**
**ਹਰਿ ਕਰਤਾ ਆਪਿ ਮੁਹਹੁ ਕਢਾਏ ॥** *(ਵਾਰ ਗਉੜੀ ਮਹਲਾ 4, ਪੰਨਾ 308)*

ਇਹ ਗੁਰਬਾਣੀ ਸਤਿਗੁਰੂ ਦੇ ਸ਼ਬਦ ਰੂਪੀ ਬਚਨ ਹੀ ਗੁਰੂ ਰੂਪ ਹਨ। ਗੁਰੂ ਰਾਮਦਾਸ ਜੀ ਇਉਂ ਸਪੱਸ਼ਟ ਕਰਦੇ ਹਨ:

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥**
*(ਨਟ ਮਹਲਾ 4, ਪੰਨਾ 982)*

ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋਤਿ ਅਤੇ ਜੁਗਤਿ ਦੋਵੇਂ ਹੀ ਮੌਜੂਦ ਹਨ ਅਤੇ ਇਸੇ 'ਸ਼ਬਦ-ਗੁਰੂ' ਨੂੰ ਦਸਮੇਸ਼ ਜੀ ਨੇ ਨੰਦੇੜ ਦੀ ਧਰਤੀ ਉੱਤੇ ਗੁਰਤਾ-ਗੱਦੀ ਉੱਤੇ ਬਿਰਾਜਮਾਨ ਕਰ ਕੇ ਸਮੂਹ ਗੁਰਸਿੱਖਾਂ ਨੂੰ "ਆਗਿਆ ਭਈ ਅਕਾਲ ਕੀ, ਤਬੀ ਚਲਾਇਓ ਪੰਥ॥ ਸਭਿ ਸਿਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ॥ ਗੁਰੂ ਗ੍ਰੰਥ ਜੀ ਮਾਨੀਐ, ਪ੍ਰਗਟ ਗੁਰਾਂ ਕੀ ਦੇਹ॥ ਜੋ ਪ੍ਰਭ ਕੋ ਮਿਲਬੋ ਚਹੈ, ਖੋਜ ਸਬਦ ਮੈ ਲੇਹ॥" ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ ਹੈ ਜੋ ਗਿਆਨ ਦੇ ਭੰਡਾਰ ਅਤੇ ਜੋਤਿ ਰੂਪ ਹਨ।

ਉਕਤ ਸੰਖੇਪ ਵਿਚਾਰ ਉਪਰੰਤ ਸਪੱਸ਼ਟ ਹੈ ਕਿ ਮਨੁੱਖ ਨੂੰ ਅਧਿਆਤਮਕ ਅਤੇ ਸੰਸਾਰਕ ਜੀਵਨ ਦੀ ਸਫਲਤਾ ਅਤੇ ਜੀਵਨ ਦਾ ਲਕਸ਼ ਪ੍ਰਾਪਤ ਕਰਨ ਲਈ, ਸਮਰੱਥ

---

65. ਸੋਰਠਿ ਮਹਲਾ ੫, ਪੰਨਾ 628.
66. ਸੂਹੀ ਮਹਲਾ ੧, ਪੰਨਾ 763.
67. ਤਿਲੰਗ ਮਹਲਾ ੧, ਪੰਨਾ 722.
68. ਗੂਜਰੀ ਮਹਲਾ 8, ਪੰਨਾ 494.
69. ਸੂਹੀ ਮਹਲਾ ੩, ਪੰਨਾ 769.

ਸਤਿਗੁਰੂ ਦੀ ਲੋੜ ਹੈ। ਉਹ ਸਮਰੱਥ ਸਤਿਗੁਰੂ ਸ਼ਬਦ-ਗੁਰੂ ਦੇ ਰੂਪ ਵਿਚ, ਸੰਸਾਰ ਪਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਮੌਜੂਦ ਹੈ, ਜੋ ਬ੍ਰਹਿਮੰਡੀ ਗਿਆਨ ਦਾ ਸਾਗਰ ਹੈ। ਅਧਿਆਤਮਕ ਅਤੇ ਸੰਸਾਰਕ ਜੀਵਨ ਦੀ ਸਰਬਪੱਖੀ ਅਤੇ ਮੁਕੰਮਲ ਸਫਲਤਾ ਲਈ 'ਉੱਚਤਮ ਜੀਵਨ ਜੁਗਤ' ਹੈ ਅਤੇ 'ਜਾਗਤ ਜੋਤ' ਹੈ ਪਰੰਤੂ ਸਭ ਕੁਝ ਪਾਸ ਹੁੰਦਿਆਂ ਹੋਇਆਂ ਵੀ ਅਸੀਂ ਹਨੇਰੇ ਵਿਚ ਠੋਕਰਾਂ ਖਾ ਰਹੇ ਹਾਂ। ਅੰਮ੍ਰਿਤ ਦਾ ਭਰਪੂਰ ਭੰਡਾਰ ਹੋਣ ਦੇ ਬਾਵਜੂਦ ਅਸੀਂ ਬਿਖ ਹੀ ਖੱਟ ਰਹੇ ਹਾਂ ਅਤੇ ਸੰਭਾਲ ਰਹੇ ਹਾਂ। ਸੂਰਜਾਂ ਦੇ ਵੀ ਸੂਰਜ ਦੀ ਪ੍ਰਤੱਖ ਰੋਸ਼ਨੀ ਦੇ ਹੁੰਦਿਆਂ ਹੋਇਆਂ ਵੀ ਘੋਰ ਅੰਧਾਰ ਵਿਚਲੀ ਘੁੰਮਣਘੇਰੀ ਵਿਚ ਫਸੇ ਹੋਏ ਹੋਏ ਹਾਂ। ਗੁਰਵਾਕ ਹੈ :

**ਏਤੈ ਜਲਿ ਵਰਸਦੈ ਤਿਖ ਮਰਹਿ ਭਾਗ ਤਿਨਾ ਕੇ ਨਾਹਿ॥**

*(ਵਾਰ ਮਲਾਰ, ਮਹਲਾ ੩, ਪੰਨਾ 1282)*

**ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥**
**ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥** *(ਸਲੋਕ ਕਬੀਰ ਜੀ, ਪੰਨਾ 1376)*

ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਇਸ ਸੰਸਾਰੀ ਕਮਜ਼ੋਰੀ ਵੱਲ ਧਿਆਨ ਦਿਵਾਉਂਦਿਆਂ ਫ਼ੁਰਮਾਉਂਦੇ ਹਨ ਕਿ ਲੋਕਾਈ ਕਰਮ-ਕਾਂਡਾਂ ਵਿਚ ਫਸ ਕੇ ਆਪਣਾ ਜੀਵਨ ਗੁਆ ਰਹੀ ਹੈ ਅਤੇ ਉਸ ਨੂੰ ਅਕਾਲ-ਪੁਰਖ, ਪਾਰਬ੍ਰਹਮ ਪਰਮੇਸ਼ਰ, ਭਗਵਾਨ ਦੀ ਸਮਝ ਨਹੀਂ ਆ ਰਹੀ। ਇਹੋ ਵੱਡਾ ਦੁਖਾਂਤ ਹੈ ਜੋ ਆਵਾਗਉਣ ਲਈ ਜ਼ਿੰਮੇਵਾਰ ਹੈ। ਗੁਰੂ ਜੀ ਨੇ ਫ਼ੁਰਮਾਇਆ ਹੈ :

**ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥**

*(ਅਕਾਲ ਉਸਤਤ, ਪਾ: ੧੦)*

ਇਹ ਭੇਦ, ਇਹ ਰਹੱਸ, ਇਹ ਰੋਸ਼ਨੀ, ਇਹ ਗਿਆਨ ਤਾਂ ਕੇਵਲ ਤੇ ਕੇਵਲ 'ਸੱਚਾ ਗੁਰੂ' ਸਤਿਗੁਰੂ ਹੀ ਦੱਸ ਸਕਦਾ ਹੈ। ਇਸ ਲਈ ਮਨੁੱਖੀ ਜੀਵਨ ਦੀ ਸਭ ਤੋਂ ਵੱਡੀ ਲੋੜ ਹੀ 'ਸਤਿਗੁਰੂ' ਦੀ ਭਾਲ ਅਤੇ ਪ੍ਰਾਪਤੀ ਕਰਨਾ ਹੈ ਤਾਂ ਜੋ ਗੁਰ-ਉਪਦੇਸ਼ ਉੱਤੇ ਚੱਲਦਿਆਂ ਆਪਣਾ ਜੀਵਨ-ਲਕਸ਼ ਪ੍ਰਾਪਤ ਕਰ ਸਕੀਏ।

ਆਓ! ਜੁਗੋ ਜੁਗ ਅਟੱਲ ਸਮਰੱਥ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਨਿਰਮੋਲਕ ਗਿਆਨ ਦੀ ਰੋਸ਼ਨੀ ਪ੍ਰਾਪਤ ਕਰੀਏ ਅਤੇ ਆਪਣਾ ਲੋਕ ਸੁਖੀਆ ਅਤੇ ਪਰਲੋਕ ਸੁਹੇਲਾ ਕਰ ਲਈਏ।

# ਗੁਰਮਤਿ ਵਿਚ ਸਹਿਜ ਦਾ ਸੰਕਲਪ

ਦੁਨੀਆਂ ਨੂੰ ਸੰਪੂਰਨ ਕ੍ਰਾਂਤੀ ਦਾ ਮੁਕੰਮਲ ਫਲਸਫਾ, ਬ੍ਰਹਿਮੰਡੀ ਗਿਆਨ ਅਤੇ ਵਿਗਿਆਨ ਅਤੇ ਲੋਕਾਈ ਨੂੰ ਅਧਿਆਤਮਕ ਅਤੇ ਸੰਸਾਰਕ ਜੀਵਨ ਵਿਚ ਅਦੁੱਤੀ ਸਫਲਤਾ ਪ੍ਰਾਪਤੀ ਲਈ 'ਉੱਚਤਮ ਜੀਵਨ ਜੁਗਤ' ਬਖ਼ਸ਼ਣ ਵਾਲੇ "ਇਕ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ"[1] ਅਤੇ "ਜਾਹਰ ਪੀਰੁ ਜਗਤੁ ਗੁਰੁ ਬਾਬਾ"[2] ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਚਲਾਇਆ 'ਨਿਰਮਲ ਪੰਥ' ਤਥਾ 'ਗੁਰਮਤਿ ਮਾਰਗ' ਆਧਾਰਿਤ 'ਨਾਮ ਧਰਮ' ਹਰ ਪੱਖ ਤੋਂ ਆਦਿ ਤੋਂ ਅੰਤ ਤਕ 'ਸਹਿਜ ਮਾਰਗ' ਹੈ। ਜਗਿਆਸੂ ਨੇ ਨਿਰਮਲ ਪੰਥ ਦੇ ਪਾਂਧੀ ਹੋ ਕੇ 'ਨਾਮ ਧਰਮ' ਦ੍ਰਿੜ ਕਰਦਿਆਂ "ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ"[3] 'ਸਹਿਜ' ਦੀ ਪ੍ਰਾਪਤੀ ਕਰਨੀ ਹੈ। ਨਿਰਸੰਦੇਹ ! ਇਹ ਮਾਰਗ "ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥"[4] ਅਤੇ "ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ"[5] ਅਨੁਸਾਰ ਅਤਿ ਬਿਖਮ ਅਤੇ ਕਠਿਨ ਹੈ, ਤਲਵਾਰ ਦੀ ਧਾਰ ਉੱਤੇ ਤੁਰਨ ਬਰਾਬਰ ਹੈ। ਇਹ ਕਾਰਜ ਕੋਈ ਵਿਰਲਾ ਹੀ ਕਰ ਸਕਦਾ ਹੈ, "ਹੈਨਿ ਵਿਰਲੇ ਨਾਹੀ ਘਣੇ"[6] ਇਸ ਮਾਰਗ ਦੇ ਪਾਂਧੀ ਹੋਣ ਲਈ ਜਗਿਆਸੂ ਨੇ ਸੀਲ, ਸੰਜਮ, ਸਤਿ, ਸੰਤੋਖ, ਧੀਰਜ, ਭਉ, ਭਾਉ ਅਤੇ ਦ੍ਰਿੜਤਾ ਆਦਿ ਦੇ ਗੁਣਾਂ ਨੂੰ ਧਾਰਨ ਕਰਨਾ ਹੁੰਦਾ ਹੈ ਤਾਂ ਜੋ ਉਹ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਆਦਿ ਵਿਸ਼ਿਆਂ-ਵਿਕਾਰਾਂ ਉੱਤੇ ਮੁਕੰਮਲ ਕਾਬੂ ਪਾ ਕੇ "ਮਨਿ ਜੀਤੈ ਜਗੁ ਜੀਤੁ" ਦੀ ਸਥਿਤੀ ਨੂੰ ਪ੍ਰਾਪਤ ਕਰ ਸਕੇ। ਇਸ ਅਧਿਆਤਮ ਮਾਰਗ ਦੀ ਵਿਸਤ੍ਰਿਤ ਚਰਚਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਸਾਹਿਬ ਦੀਆਂ "ਗਿਆਨ ਖੰਡ ਮਹਿ ਗਿਆਨੁ ਪਰਚੰਡੁ" ਆਦਿ 'ਖੰਡਾਂ' ਵਾਲੀਆਂ ਪਉੜੀਆਂ ਵਿਚ ਕੀਤੀ ਹੈ। "ਸਿਖੀ ਸਿਖਿਆ ਗੁਰ ਵੀਚਾਰਿ"[7] ਅਨੁਸਾਰ ਜੀਵਨ ਜਿਊਣ ਵਾਲੇ ਜਗਿਆਸੂ 'ਗੁਰੂ ਕੇ ਸਿੱਖ' ਨੇ ਹਮੇਸ਼ਾ ਹੀ ਮਨ, ਬਚਨ ਅਤੇ ਕਰਮ ਕਰਕੇ ਸਹਿਜ ਵਿਚ ਰਹਿਣਾ ਹੈ। ਹਰ ਕ੍ਰਿਆ ਜਾਂ ਪ੍ਰਤੀਕ੍ਰਿਆ, ਸਮੇਤ ਨਾਮ ਜਪਣ ਦੇ, ਸਹਿਜ ਵਿਚ ਰਹਿੰਦਿਆਂ

---

1. ਭਾਈ ਗੁਰਦਾਸ ਜੀ, ਵਾਰ 1, ਪਉੜੀ 35.
2. ਭਾਈ ਗੁਰਦਾਸ ਜੀ, ਵਾਰ 24, ਪਉੜੀ 3.
3. ਸਲੋਕ ਵਾਰਾਂ ਤੇ ਵਧੀਕ, ਮਹਲਾ ੫, ਪੰਨਾ 1425.
4. ਰਾਮਕਲੀ ਮਹਲਾ ੩ ਅਨੰਦੁ, ਪੰਨਾ 918.
5. ਗਉੜੀ ਮਹਲਾ ੯, ਪੰਨਾ 219.
6. ਸਲੋਕ ਵਾਰਾਂ ਤੇ ਵਧੀਕ ਮਹਲਾ ੧, ਪੰਨਾ 1411.
7. ਵਾਰ ਆਸਾ ਮਹਲਾ ੧, ਪੰਨਾ 465.

ਹੀ ਕਰਨੀ ਹੈ। ਸਹਿਜ ਵਿਚ ਹੀ ਪ੍ਰਭੂ-ਮਿਲਾਪ ਤਥਾ ਪ੍ਰਭੂ ਪ੍ਰਾਪਤੀ ਹੋਣੀ ਹੈ। "ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ"[8] ਅਤੇ "ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ" ਦੀ ਅਗੰਮੀ ਖੇਡ ਹੈ। ਪ੍ਰਭੂ ਪ੍ਰਾਪਤੀ ਇਕ ਪ੍ਰਸਾਦਿ ਕਰਮ ਹੈ, ਜੋ ਸਤਿਗੁਰੂ ਜੀ ਵੱਲੋਂ ਦਰਸਾਏ ਮਾਰਗ ਉੱਤੇ ਚੱਲਦਿਆਂ ਸਤਿਗੁਰੂ ਦੀ ਨਦਰਿ ਤਥਾ ਕਿਰਪਾ ਦੁਆਰਾ ਹੀ ਹੋਣੀ ਹੈ—"ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ॥" ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਜੇਕਰ ਪਰਮਾਤਮਾ ਦੀ ਮਿਹਰ ਭਰੀ ਦ੍ਰਿਸ਼ਟੀ ਹੋ ਜਾਵੇ ਤਾਂ ਹੀ ਉਸ ਦੀ (ਪ੍ਰਭੂ ਦੀ) ਪ੍ਰਾਪਤੀ ਭਾਵ "ਅਬ ਤੂ ਹੀ ਮੈ ਨਾਹੀ" ਹੋ ਸਕਦੀ ਹੈ, ਵਰਨਾ ਝੂਠੇ ਮਨੁੱਖ ਦੀ ਨਿਰੀ ਗੱਪ ਅਤੇ ਨਿੱਜੀ ਵਡਿਆਈ ਹੈ ਕਿ ਉਹ ਸਿਮਰਨ ਕਰ ਰਿਹਾ ਹੈ। ਜਗਿਆਸੂ ਨੇ ਗੁਰਮਤਿ ਮਾਰਗ ਦੇ ਪਾਂਧੀ ਹੁੰਦਿਆਂ ਹੋਇਆਂ ਅਕਾਲ-ਪੁਰਖ ਦੀ ਨਦਰਿ ਦਾ ਪਾਤਰ ਬਣਨਾ ਹੈ। ਨਦਰਿ ਦੇ ਪਾਤਰ ਬਣਨ ਲਈ ਮਨੁੱਖ ਨੂੰ ਸਤਿਗੁਰੂ ਜੀ ਵੱਲੋਂ ਬਖ਼ਸ਼ਿਸ਼ ਕੀਤੇ ਸਿਧਾਂਤ, "ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ"[9] ਦਾ ਧਾਰਨੀ ਹੋਣਾ ਆਵੱਸ਼ਕ ਹੈ। ਜਪੁ ਜੀ ਸਾਹਿਬ ਤੋਂ ਪਹਿਲਾਂ 'ਮੂਲ ਮੰਤਰਿ' ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਸਪੱਸ਼ਟ ਕਰਦੇ ਹਨ, 'ਗੁਰ ਪ੍ਰਸਾਦਿ' ਇਹ ਕਾਰਜ ਕਿਸੇ ਅਡੰਬਰ, ਯਤਨ, ਕਰਮ-ਕਾਂਡ, ਸਿਆਣਪ, ਗਿਆਨ, ਵਿਦਵਤਾ ਜਾਂ ਜੁਹਦ ਤਪੱਸਿਆ ਦਾ ਸਿੱਟਾ ਨਹੀਂ ਹੈ, ਸਗੋਂ ਇਹ ਕਾਰਜ ਤਾਂ ਸ਼ੁੱਧ ਹਿਰਦੇ ਨਾਲ "ਹੁਕਮਿ ਰਜਾਈ ਚਲਣਾ" ਤਥਾ "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ"[10] ਅਤੇ "ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ"[11] ਅਤੇ "ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ"[12] ਦੇ ਸਿਧਾਂਤ ਨੂੰ ਧਾਰਨ ਕਰ ਕੇ ਗੁਰੂ ਅੱਗੇ ਮੁਕੰਮਲ ਸਮਰਪਣ ਕਰ ਕੇ "ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ॥"[13] "ਅਬ ਹਮ ਚਲੀ ਠਾਕੁਰ ਪਹਿ ਹਾਰਿ॥ ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰਿ"[14] ਅਨੁਸਾਰ ਗੁਰਮਤਿ ਮਾਰਗ ਨੂੰ ਧਾਰਨ ਕਰਨ ਦਾ ਹੀ ਫਲ ਹੁੰਦਾ ਹੈ। ਇਹ ਗੁਰਮੁਖ ਦਾ ਮਾਰਗ ਹੈ, ਦੂਸਰਾ ਮਾਰਗ ਪਦਾਰਥਵਾਦੀ ਅਤੇ ਨਿੱਜਪ੍ਰਸਤੀ ਵਾਲੀ ਸੋਚ ਵਾਲਾ ਮਨਮੁਖ ਦਾ ਮਾਰਗ ਹੈ। ਇਹ ਸੋਝੀ ਗੁਰਮੁਖ ਨੂੰ ਹੀ ਹੋ ਸਕਦੀ ਹੈ, ਮਨਮੁਖ ਨੂੰ ਮਿਰਗ ਵਾਂਗ ਉਸ ਅੰਦਰ ਮੌਜੂਦ ਕਸਤੂਰੀ ਵਾਂਗ ਸੋਝੀ ਨਹੀਂ ਹੁੰਦੀ। ਉਹ "ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ"[15] ਵਾਲੀ ਬਿਰਤੀ ਵਿਚ ਹੀ ਖਚਤ ਹੋ ਜਾਂਦਾ ਹੈ। ਉਹ ਅਧਿਆਤਮਕ ਮਾਰਗ ਨੂੰ ਛੱਡ

8. ਮਾਝ ਮਹਲਾ ੫, ਪੰਨਾ 135.
9. ਸਿਰੀਰਾਗ ਮਹਲਾ ੧, ਪੰਨਾ 62.
10. ਰਾਮਕਲੀ ਮਹਲਾ ੩ ਅਨੰਦੁ, ਪੰਨਾ 918
11. ਸਲੋਕ ਕਬੀਰ ਜੀ, ਪੰਨਾ 1375.
12. ਸੂਹੀ ਮਹਲਾ ੪, ਪੰਨਾ 757.
13. ਤੁਖਾਰੀ ਮਹਲਾ ੪, ਪੰਨਾ 1114.
14. ਦੇਵਗੰਧਾਰੀ ਮਹਲਾ ੪, ਪੰਨਾ 527.
15. ਸਵਈਏ ਮਹਲੇ ਚਉਥੇ ਕੇ ੪, ਪੰਨਾ 1406.

ਕੇ ਪਦਾਰਥਵਾਦੀ ਮਾਰਗ ਦੀਆਂ ਉਲਝਣਾਂ ਅਤੇ ਘੁੰਮਣ-ਘੇਰੀਆਂ ਵਿਚ ਹੀ ਭਟਕਦਾ ਰਹਿੰਦਾ ਹੈ। ਉਸ ਦਾ ਮਾਰਗ "ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ"[16] ਵਾਲਾ ਹੀ ਹੁੰਦਾ ਹੈ। ਗੁਰੂ ਸਾਹਿਬਾਨ ਸਹਿਜ ਅਵਸਥਾ ਵਿਚ ਮਸਤ ਗੁਰਮੁਖਿ ਅਤੇ ਸੰਸਾਰਕ ਪਦਾਰਥਕ ਘੁੰਮਣ-ਘੇਰੀ ਵਿਚ ਗ੍ਰਸੇ ਮਨਮੁਖ ਦੇ ਜੀਵਨ ਬਾਰੇ ਗੁਰਬਾਣੀ ਦੁਆਰਾ ਇਉਂ ਫ਼ੁਰਮਾਉਂਦੇ ਹਨ:

**ਸਹਜੇ ਜਾਗੈ ਸਹਜੇ ਸੋਵੈ ॥**
**ਗੁਰਮੁਖਿ ਅਨਦਿਨੁ ਉਸਤਤਿ ਹੋਵੈ ॥**
**ਮਨਮੁਖ ਭਰਮੈ ਸਹਸਾ ਹੋਵੈ ॥**
**ਅੰਤਰਿ ਚਿੰਤਾ ਨੀਦ ਨ ਸੋਵੈ ॥**
**ਗਿਆਨੀ ਜਾਗਹਿ ਸਵਹਿ ਸੁਭਾਇ ॥**
**ਨਾਨਕ ਨਾਮਿ ਰਤਿਆ ਬਲਿ ਜਾਉ ॥** *(ਵਾਰ ਸੋਰਠਿ, ਮਹਲਾ ੩, ਪੰਨਾ 646)*

**ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ ॥**
*(ਵਾਰ ਰਾਮਕਲੀ ਮਹਲਾ ੧, ਪੰਨਾ 956)*

**ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ ॥**
*(ਵਾਰ ਸੋਰਠਿ, ਮਹਲਾ ੩, ਪੰਨਾ 644)*

ਸਰੋਵਰ ਵਿਚ ਮੌਜੂਦ ਕੰਵਲ ਫੁੱਲ ਨੇ ਜਲ ਵਿੱਚੋਂ ਅੰਮ੍ਰਿਤ ਗ੍ਰਹਿਣ ਕਰਨਾ ਹੈ ਜਦੋਂ ਕਿ ਉਥੇ ਹੀ ਮੌਜੂਦ ਡੱਡੂ ਨੇ ਜਲ ਉੱਤੇ ਛਾਇਆ ਗੰਦਾ ਜਾਲਾ ਹੀ ਗ੍ਰਹਿਣ ਕਰਨਾ ਹੈ। ਸ੍ਰੀ ਗੁਰੂ ਅਮਰਦਾਸ ਜੀ ਬੜੀ ਭਾਲ, ਭਟਕਣਾ ਅਤੇ ਮਸ਼ੱਕਤ ਤੋਂ ਬਾਅਦ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਰੂਪ ਵਿਚ ਸੱਚੇ ਸਤਿਗੁਰੂ ਦੀ ਪ੍ਰਾਪਤੀ ਉਪਰੰਤ ਗੱਦ-ਗੱਦ ਹੋ ਉੱਠਦੇ ਹਨ। ਅਤਿਅੰਤ ਖ਼ੁਸ਼ੀ ਕਾਰਨ ਉਨ੍ਹਾਂ ਦੇ ਮਨ ਮੰਦਰ ਅੰਦਰ ਅਨੇਕਾਂ ਹੀ ਅਨਹਦ ਸ਼ਬਦ ਧੁਨਾਂ ਗੂੰਜ ਉੱਠਦੀਆਂ ਹਨ ਅਤੇ ਉਨ੍ਹਾਂ ਦੇ ਅੰਤਰ-ਆਤਮੇ ਮੁਕੰਮਲ ਟਿਕਾਓ, ਖਿੜਾਓ ਅਤੇ ਸਹਿਜ ਪੈਦਾ ਹੋ ਜਾਂਦਾ ਹੈ ਅਤੇ ਉਨ੍ਹਾਂ ਦੇ ਸਾਰੇ ਸੰਸੇ, ਭਰਮ, ਭੁਲੇਖੇ, ਦੁਬਿਧਾ ਅਤੇ ਸਾਰੀਆਂ ਭਟਕਣਾਂ ਸਮਾਪਤ ਹੋ ਜਾਂਦੀਆਂ ਹਨ ਅਤੇ ਉਹ ਸਤਿ ਚਿਤ ਅਨੰਦ ਦੀ ਅਵਸਥਾ ਪ੍ਰਾਪਤ ਕਰ ਲੈਂਦੇ ਹਨ। ਸ੍ਰੀ ਗੁਰੂ ਅਮਰਦਾਸ ਜੀ ਇਸ ਰਹੱਸਮਈ ਪ੍ਰਾਪਤੀ ਬਾਰੇ ਇਉਂ ਫ਼ੁਰਮਾਉਂਦੇ ਹਨ:

**ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥**
**ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ॥**
*(ਰਾਮਕਲੀ ਮਹਲਾ ੩ ਅਨੰਦੁ, ਪੰਨਾ 917)*

ਆਪਣੇ ਮਨ ਨੂੰ ਸੰਬੋਧਨ ਹੁੰਦਿਆਂ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਹੇ ਮੇਰੇ ਮਨ! ਤੂੰ ਸਦਾ ਹੀ ਅਜਿਹੇ ਸੱਚੇ ਅਤੇ ਸਮਰੱਥ ਸਤਿਗੁਰੂ ਨਾਲ ਹੀ ਰਹਿ, ਜਿਥੋਂ ਨਾਮ ਦੀ ਪ੍ਰਾਪਤੀ ਹੋਈ ਹੈ ਅਤੇ ਇਹ ਨਾਮ 'ਅਕਾਲ-ਪੁਰਖ' ਹੀ ਸਾਡਾ ਸਾਰਿਆਂ

---

16. ਗੂਜਰੀ ਮਹਲਾ ੫, ਪੰਨਾ 496.

ਦਾ ਆਧਾਰ ਓਟ ਅਤੇ ਆਸਰਾ ਹੈ ਅਤੇ ਇਸ ਦੀ ਪ੍ਰਾਪਤੀ ਨਾਲ ਮਨ ਦੀਆਂ ਸਾਰੀਆਂ ਭਟਕਣਾਂ ਦੀ ਸਮਾਪਤੀ ਦੇ ਨਾਲ-ਨਾਲ "ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ"[17] ਅਤੇ ਮਨ ਨੂੰ ਪੱਕੀ ਸਥਾਈ ਸ਼ਾਂਤੀ, ਅਸਲ ਸੁੱਖ ਅਤੇ ਸਹਿਜ ਪ੍ਰਾਪਤ ਹੋ ਗਿਆ ਹੈ।

ਮਨੁੱਖੀ ਜੀਵਨ ਦਾ ਵਿਸ਼ਲੇਸ਼ਣ ਕਰਦਿਆਂ ਪਤਾ ਲੱਗਦਾ ਹੈ ਕਿ ਮਨੁੱਖੀ ਜੀਵਨ ਇੱਛਾਵਾਂ ਨਾਲ ਭਰਿਆ ਹੋਇਆ ਹੈ। ਮਨੁੱਖ ਦੀ ਇਕ ਇੱਛਾ ਪੂਰੀ ਨਹੀਂ ਹੁੰਦੀ, ਦੂਜੀ ਹੋਰ ਪੈਦਾ ਹੋ ਜਾਂਦੀ ਹੈ। "ਆਸਾ ਮਨਸਾ ਏਹੁ ਸਰੀਰੁ ਹੈ ਅੰਤਰਿ ਜੋਤਿ ਜਗਾਏ"[18] ਇਹ ਅਮੁੱਕ ਇੱਛਾਵਾਂ ਅਤੇ ਤ੍ਰਿਸ਼ਨਾਵਾਂ ਹੀ ਮਨੁੱਖੀ ਭਟਕਣਾ, ਅਸ਼ਾਂਤੀ ਅਤੇ ਤਣਾਅ ਦਾ ਕਾਰਨ ਹਨ। ਇਹ ਮਿਰਗ ਤ੍ਰਿਸ਼ਨਾ ਵਾਂਗ ਹੀ ਹੈ। ਮਨੁੱਖ ਜਿੰਨੀ ਤੇਜ਼ੀ ਨਾਲ ਇਹਨਾਂ ਦੀ ਪੂਰਤੀ ਅਤੇ ਪ੍ਰਾਪਤੀ ਲਈ ਸਾਰੀਆਂ ਮਨੁੱਖੀ ਕਦਰਾਂ-ਕੀਮਤਾਂ ਸਦਾਚਾਰ, ਸੀਲ ਅਤੇ ਸੰਜਮ ਨੂੰ ਤੋੜ ਕੇ ਇਹਨਾਂ ਪਿੱਛੇ ਭੱਜਦਾ ਹੈ, ਉਤਨੀਆਂ ਵਧੇਰੇ ਉਸ ਦੀਆਂ ਇਹ ਤ੍ਰਿਸ਼ਨਵਾਂ ਅਤੇ ਲਾਲਸਾਵਾਂ ਹੋਰ ਵੱਧਦੀਆਂ ਰਹਿੰਦੀਆਂ ਹਨ। ਅਜਿਹਾ ਸਬਰ ਅਤੇ ਸੰਤੋਖ ਦੀ ਘਾਟ ਕਾਰਨ ਹੀ ਵਾਪਰਦਾ ਹੈ, "ਬਿਨਾ ਸੰਤੋਖ ਨਹੀ ਕੋਊ ਰਾਜੈ ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥"[19] ਅਤੇ ਕਮਲਾ-ਲਾਲਚੀ ਮਨੁੱਖ ਆਪਣਾ ਹੀਰੇ ਜੈਸਾ ਦੁਰਲੱਭ ਜਨਮ ਅਜਾਈਂ ਗਵਾ ਕੇ ਮੁੜ ਜੰਮਣ-ਮਰਨ ਦੀ ਘੁੰਮਣ-ਘੇਰੀ ਵਿਚ ਪੈ ਜਾਂਦਾ ਹੈ। ਇਹਨਾਂ ਅਮੁੱਕ ਇੱਛਾਵਾਂ ਅਤੇ ਤ੍ਰਿਸ਼ਨਾਵਾਂ ਕਾਰਨ ਹੀ "ਨਾਨਕ ਦੁਖੀਆ ਸਭੁ ਸੰਸਾਰੁ"[20] ਵਾਲੀ ਸਥਿਤੀ ਬਣੀ ਹੋਈ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਜਪੁਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਹੀ ਇਸ ਸੰਸਾਰਕ ਸੱਚ ਨੂੰ ਪ੍ਰਗਟ ਕਰਦੇ ਹਨ, "ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥" ਇਸ ਦਾ ਭਾਵ ਹੈ ਕਿ ਇੱਛਾਵਾਂ ਯੁਕਤ ਭੁੱਖ ਨਾ ਤਾਂ ਕਦੇ ਪੂਰੀ ਹੋ ਸਕਦੀ ਹੈ ਅਤੇ ਨਾ ਹੀ ਇਸ ਤੋਂ ਦੂਰ ਭੱਜਿਆ ਜਾ ਸਕਦਾ ਹੈ। ਰਿਸ਼ੀ, ਮੁਨੀ, ਜਪੀ, ਤਪੀ, ਹਠੀ, ਸੰਨਿਆਸੀ ਕਿਸੇ ਨਾ ਕਿਸੇ ਭੁੱਖ ਨਾਲ ਪੀੜਿਤ ਰਹੇ ਹਨ ਅਤੇ ਉਹ ਆਪਣੀਆਂ ਤ੍ਰਿਸ਼ਨਾਵਾਂ ਅਤੇ ਕਾਮੁਕ ਬਿਰਤੀਆਂ ਉੱਤੇ ਕਾਬੂ ਨਹੀਂ ਪਾ ਸਕੇ। ਗੁਰਵਾਕ ਹੈ :

**ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ ॥**
**ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ ॥**

*(ਮਾਰੂ ਮਹਲਾ ੧, ਪੰਨਾ 1013)*

ਇਸੇ ਕਰਕੇ ਉਹ ਅਨੇਕ ਕਿਸਮ ਦੀ ਜੋਗ ਸਾਧਨਾ ਅਤੇ ਕਰਮ-ਕਾਂਡਾਂ ਵਿਚ ਹੀ ਲੀਨ ਰਹੇ ਅਤੇ ਫਲਸਰੂਪ ਰਿਧੀਆਂ-ਸਿਧੀਆਂ ਪ੍ਰਾਪਤ ਕਰਨ ਤਕ ਹੀ ਸੀਮਿਤ ਰਹੇ, ਪਰੰਤੂ ਸਹਿਜ ਅਤੇ ਬ੍ਰਹਮ ਪ੍ਰਾਪਤੀ ਕਰਨ ਵਿਚ ਅਸਮਰੱਥ ਰਹੇ ਹਨ। ਗੁਰਬਾਣੀ

---

17. ਸੂਹੀ ਮਹਲਾ ੫, ਪੰਨਾ 747.
18. ਵਡਹੰਸੁ ਮਹਲਾ ੩, ਪੰਨਾ 559.
19. ਗਉੜੀ ਸੁਖਮਨੀ ਮਹਲਾ ੫, ਪੰਨਾ 279.
20. ਵਾਰ ਰਾਮਕਲੀ, ਮਹਲਾ ੧, ਪੰਨਾ 954.

ਇਸ ਰਹੱਸ ਨੂੰ ਇਉਂ ਸਪੱਸ਼ਟ ਕਰਦੀ ਹੈ, "ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ॥ ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ॥"[21] ਸਤਿਗੁਰੂ ਜੀ ਮਨੁੱਖ ਨੂੰ ਪ੍ਰਭਾਵਿਤ ਕਰ ਰਹੇ ਸਹਸੇ ਰੋਗ ਦੀ ਨਵਿਰਤੀ ਦਾ ਇਲਾਜ ਵੀ ਇਸੇ ਸ਼ਬਦ ਅੰਦਰ ਦੱਸਦੇ ਹਨ, "ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ॥"[22] ਸਤਿਗੁਰੂ ਜੀ ਇਸ ਦਾ ਹੱਲ ਇਉਂ ਫ਼ੁਰਮਾਉਂਦੇ ਹਨ, "ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ॥ ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ॥"[23] ਵਿਅਕਤੀ ਦੀਆਂ ਇੱਛਾਵਾਂ ਦਾ ਕਾਰਨ ਉਸ ਦੇ ਮਨ ਦੀਆਂ ਭਾਵਨਾਵਾਂ, ਤ੍ਰਿਸ਼ਨਾਵਾਂ ਅਤੇ ਲਾਲਸਾਵਾਂ ਹੁੰਦੀਆਂ ਹਨ। ਮਨ ਵਿਚ ਪੈਦਾ ਹੋਏ ਫ਼ੁਰਨੇ ਅਤੇ ਵਿਸ਼ੇ-ਵਿਕਾਰ ਮਨੁੱਖ ਨੂੰ ਭਟਕਣ ਵਿਚ ਪਾਈ ਰੱਖਦੇ ਹਨ। ਮਨੁੱਖੀ ਮਨ ਅਤਿ ਦਾ ਚੰਚਲ ਹੈ ਅਤੇ ਮਨ ਦੀ ਚੰਚਲਤਾ ਹੀ ਸਭ ਬੁਰਾਈਆਂ ਨੂੰ ਜਨਮ ਦਿੰਦੀ ਹੈ, ਪਰੰਤੂ ਇਸ ਚੰਚਲਤਾਈ ਜਾਂ ਸੈਂਕੜੇ ਹੀ ਸਿਆਣਪਾਂ ਨਾਲ ਪ੍ਰਭੂ ਪ੍ਰਾਪਤੀ ਨਹੀਂ ਹੋ ਸਕਦੀ ਹੈ। ਸ੍ਰੀ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ, "ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ॥"[24] ਜਿਸ ਕਰਕੇ ਮਨੁੱਖੀ ਮਨ ਕਦੀ ਵੀ ਸਥਿਰ ਨਹੀਂ ਰਹਿੰਦਾ ਸਗੋਂ ਇਹ ਕਦੇ ਤੋਲਾ ਕਦੇ ਮਾਸਾ ਹੁੰਦਾ ਰਹਿੰਦਾ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ, "ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ॥ ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ॥"[25] ਅਤੇ ਭਗਤ ਰਵਿਦਾਸ ਜੀ ਵੀ ਇਸੇ ਮਾਨਸਿਕ ਦਸ਼ਾ ਨੂੰ ਸਪੱਸ਼ਟ ਕਰਦੇ ਹਨ ਜੋ ਨਿਸਚੇ ਹੀ ਮਨੁੱਖੀ ਮਨ ਦਾ ਦੁਖਾਂਤ ਹੀ ਹੈ:

**ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥**
**ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥**
**ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥**
**ਮਾਇਆ ਗਈ ਤਬ ਰੋਵਨੁ ਲਗਤੁ ਹੈ॥** *(ਆਸਾ ਰਵਿਦਾਸ ਜੀ, ਪੰਨਾ 487)*

ਮਨ ਜੇਕਰ ਸਭ ਬੁਰਾਈਆਂ ਦੀ ਜੜ੍ਹ ਹੈ ਤਾਂ ਮਨੁੱਖ ਨੂੰ ਸਿੱਧੇ ਮਾਰਗ ਉੱਤੇ ਪਾਉਣ ਵਾਲਾ ਵੀ ਮਨ ਹੀ ਹੈ। ਜੇਕਰ ਮਨ ਦੀ ਦੁਬਿਧਾ ਅਤੇ ਸੰਸਾ ਮੁਕ ਜਾਵੇ ਅਤੇ ਇਸ ਵਿਚ ਸਹਿਜ ਪੈਦਾ ਹੋ ਜਾਵੇ ਤਾਂ ਸਭ ਭਟਕਣ ਮੁਕ ਜਾਂਦੀ ਹੈ ਅਤੇ ਮਨੁੱਖ ਪ੍ਰਭੂ ਪ੍ਰਾਪਤੀ ਦਾ ਮਾਰਗ ਧਾਰਨ ਕਰ ਲੈਂਦਾ ਹੈ। ਸਹਿਜ ਦੀ ਪ੍ਰਾਪਤੀ ਹੀ ਪ੍ਰਭੂ ਪ੍ਰਾਪਤੀ ਦਾ ਸਹੀ ਪਾਤਰ ਬਣਨਾ ਹੈ, "ਗਿਆਨ ਖੰਡ ਮਹਿ ਗਿਆਨੁ ਪਰਚੰਡੁ॥ ਤਿਥੈ ਨਾਦ ਬਿਨੋਦ ਕੋਡ ਅਨੰਦੁ॥" ਦੀ ਸੋਝੀ ਪ੍ਰਾਪਤ ਹੋ ਜਾਂਦੀ ਹੈ। ਨਿਸਚੇ ਹੀ ਆਤਮਿਕ ਗਿਆਨ ਇਕ ਰਹੱਸਮਈ ਅਨੁਭਵ ਹੈ। ਇਹ ਅਦਭੁਤ ਵਰਤਾਰਾ ਹੈ ਜੋ 'ਬੁੱਧੀਮੰਡਲ

21. ਰਾਮਕਲੀ ਮਹਲਾ ੩ ਅਨੰਦੁ, ਪੰਨਾ 919.
22. ਰਾਮਕਲੀ ਮਹਲਾ ੩ ਅਨੰਦੁ, ਪੰਨਾ 919.
23. ਰਾਮਕਲੀ ਮਹਲਾ ੩ ਅਨੰਦੁ, ਪੰਨਾ 919.
24. ਰਾਮਕਲੀ ਮਹਲਾ ੩ ਅਨੰਦੁ, ਪੰਨਾ 918.
25. ਰਾਮਕਲੀ ਮਹਲਾ ੧, ਪੰਨਾ 876.

ਦੀ ਕੈਦ' ਤੋਂ ਪਰ੍ਹੇ ਦੀ ਬਾਤ ਹੈ, ਬਿਆਨ ਨਹੀਂ ਕੀਤਾ ਜਾ ਸਕਦਾ ਸਗੋਂ ਸ਼ਾਂਤ ਚਿੱਤ ਅਨੰਦ ਹੋਣ ਦੀ ਅਧਿਆਤਮਕ ਮੰਡਲ ਦੀ ਇਸ ਅਗੰਮੀ ਖੇਡ ਨੂੰ ਅੰਦਰੋ-ਅੰਦਰ ਮਾਣਿਆ ਹੀ ਜਾ ਸਕਦਾ ਹੈ। ਸਾਰੇ ਭਰਮ ਭੁਲੇਖੇ ਅਤੇ ਸ਼ੰਕਾਵਾਂ ਮੁਕ ਜਾਂਦੀਆਂ ਹਨ। 'ਕਿਉਂ ਹੋਇਆ ਅਤੇ ਕੀਕਣ ਹੋਇਆ' ਦੇ ਸਵਾਲ ਸ੍ਵੈ-ਸਿੱਧ ਹੀ ਹੱਲ ਹੋ ਜਾਂਦੇ ਹਨ। ਆਪਾ-ਭਾਵ ਮਿਟ ਜਾਂਦਾ ਹੈ। ਦੁਈ-ਦਵੈਸ਼ ਅਤੇ ਦਵੰਦ-ਦੁਬਿਧਾ ਮੁਕ ਜਾਂਦੀ ਹੈ। ਗਿਆਨ ਪ੍ਰਾਪਤੀ ਉਪਰੰਤ ਮਨੁੱਖ ਸਾਰੇ ਭੇਦ-ਭਾਵ ਮਿਟਾ ਕੇ ਸਭ ਅੰਦਰ ਇੱਕੋ ਜੋਤਿ ਦਾ ਅਹਿਸਾਸ ਪ੍ਰਾਪਤ ਕਰ ਲੈਂਦਾ ਹੈ। ਹਿਰਦਾ, "ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ"[26] ਪੁਕਾਰ ਉੱਠਦਾ ਹੈ। ਇਹੋ ਹੀ ਸਮ-ਦ੍ਰਿਸ਼ਟੀ :

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥**
**ਲੋਗਾ ਭਰਮਿ ਨ ਭੂਲਹੁ ਭਾਈ॥**
**ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥ਰਹਾਉ॥**
**ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥**
**ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ॥**
**ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ॥**
**ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥**
**ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ॥**
**ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ॥**

*(ਪ੍ਰਭਾਤੀ ਕਬੀਰ ਜੀ, ਪੰਨੇ 1349-50)*

ਦੀ ਸੋਝੀ ਪ੍ਰਾਪਤ ਹੋ ਜਾਂਦੀ ਹੈ। ਬਸ! ਇਥੇ ਹੀ ਸਹਿਜ ਦੀ ਪ੍ਰਾਪਤੀ ਹੋ ਜਾਂਦੀ ਹੈ। ਇਹਨਾਂ ਦੋਹਾਂ ਹਾਲਤਾਂ ਦਾ ਕੇਂਦਰ-ਬਿੰਦੂ ਮਨੁੱਖੀ ਮਨ ਹੀ ਹੈ, "ਕਾਇਆ ਨਗਰੀ ਇਹੁ ਮਨੁ ਰਾਜਾ ਪੰਚ ਵਸਹਿ ਵੀਚਾਰੀ॥"[27] ਇਸ ਲਈ ਗੁਰਮਤਿ ਜੋਗੀਆਂ, ਸੰਨਿਆਸੀਆਂ, ਰਿਸ਼ੀਆਂ ਅਤੇ ਮੁਨੀਆਂ ਵਾਂਗ ਮਨ ਨੂੰ ਮਾਰਨ ਦਾ ਉਪਦੇਸ਼ ਨਹੀਂ ਕਰਦੀ, ਸਗੋਂ ਮਨ ਨੂੰ ਜਿੱਤਣ ਦਾ ਉਪਦੇਸ਼ ਕਰਦੀ ਹੈ ਅਤੇ ਇਹੋ ਹੀ ਗੁਰਮਤਿ ਗਿਆਨ ਹੈ। ਇਹੋ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਮੁੱਚੀ ਲੋਕਾਈ ਲਈ ਫਲਸਫਾ ਹੈ। ਮਨ ਨੂੰ ਜਿੱਤਣ ਲਈ ਸੱਚੇ ਸਤਿਗੁਰੂ ਦੀ ਲੋੜ ਸ੍ਰੀ ਗੁਰੂ ਨਾਨਕ ਦੇਵ ਜੀ ਮੂਲ-ਮੰਤਰ ਵਿਚ ਵੀ ਦ੍ਰਿੜ੍ਹ ਕਰਾਉਂਦੇ ਹਨ। ਗੁਰਬਾਣੀ ਇਸ ਭੇਦ ਨੂੰ ਹੋਰ ਸਪੱਸ਼ਟ ਕਰਦੀ ਹੈ। ਗੁਰਵਾਕ ਹੈ :

- **ਏਹੁ ਜੀਉ ਬਹੁਤੇ ਜਨਮ ਭਰੰਮਿਆ ਤਾ ਸਤਿਗੁਰਿ ਸਬਦੁ ਸੁਣਾਇਆ॥**
  **ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ॥**
  **ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ਹੀ ਵਿਚਹੁ ਆਪੁ ਗਵਾਇਆ॥**

*(ਵਾਰ ਆਸਾ ਮਹਲਾ ੧, ਪੰਨਾ 465)*

---

26. ਸੋਰਠਿ ਮਹਲਾ ੧, ਪੰਨਾ 596.
27. ਰਾਮਕਲੀ ਮਹਲਾ ੧, ਪੰਨਾ 907.

ਗੁਰਬਾਣੀ ਅਧਿਆਤਮਕ ਅਤੇ ਸੰਸਾਰਕ ਜੀਵਨ ਦੀ ਸਫਲਤਾ ਲਈ ਕੀਤੇ ਜਾਂਦੇ ਦੁਵੱਲੇ ਸੰਘਰਸ਼ ਦੌਰਾਨ ਸਹਿਜ ਵਿਚ ਵਿਚਰਨ ਲਈ ਮਨੁੱਖ ਨੂੰ ਪ੍ਰੇਰਿਤ ਕਰਦੀ ਹੈ, "ਕਾਇਆ ਨਗਰੀ ਮਹਿ ਮੰਗਣਿ ਚੜਹਿ ਜੋਗੀ ਤਾ ਨਾਮੁ ਪਲੈ ਪਾਈ ॥"[28] ਨਾਮ ਸਿਮਰਨ, ਪਰਮਾਤਮਾ ਦਾ ਜਸ ਗਾਇਨ ਕਰਨ ਅਤੇ ਚਿੰਤਨ ਕਰਨ ਲਈ ਸਹਿਜਤਾ ਅਤੇ ਸੰਸਾਰਕ ਕਾਰਜਸ਼ੀਲਤਾ ਵਿਚ ਵੀ ਸਹਿਜਤਾ ਹੀ ਸਹੀ ਅਤੇ ਯੋਗ ਹੈ। ਇਸ ਵਿਚ ਉਪਰਾਮਤਾ ਜਾਂ ਦੁਬਿਧਾ ਦੀ ਕੋਈ ਥਾਂ ਨਹੀਂ। ਗੁਰਬਾਣੀ ਮਨੁੱਖ ਨੂੰ ਇਉਂ ਸੋਧਿਤ ਕਰਦੀ ਹੈ :

**ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ ॥**
**ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥** *(ਆਸਾ ਕਬੀਰ ਜੀ, ਪੰਨਾ 478)*

**ਤਿਤੁ ਜਾਇ ਬਹਹੁ ਸਤਸੰਗਤੀ ਜਿਥੈ ਹਰਿ ਕਾ ਹਰਿ ਨਾਮੁ ਬਿਲੋਈਐ ॥**
**ਸਹਜੇ ਹੀ ਹਰਿ ਨਾਮੁ ਲੇਹੁ ਹਰਿ ਤਤੁ ਨ ਖੋਈਐ ॥**
*(ਵਾਰ ਵਡਹੰਸ, ਮਹਲਾ ੪, ਪੰਨਾ 587)*

ਪ੍ਰਭੂ ਦਾ ਜਸ ਗਾਇਨ "ਕੀਰਤਨੁ ਨਿਰਮੋਲਕ ਹੀਰਾ॥ ਆਨੰਦ ਗੁਣੀ ਗਹੀਰਾ ॥"[29] ਅਤੇ "ਕਲਜੁਗ ਮਹਿ ਕੀਰਤਨੁ ਪਰਧਾਨਾ ॥ ਗੁਰਮੁਖਿ ਜਪੀਐ ਲਾਇ ਧਿਆਨਾ ॥"[30] ਕਰਨ ਲਈ ਹੀ ਧਿਆਨ ਕੇਂਦਰਿਤ ਹੋ ਕੇ ਹੀ ਮਨ ਨੂੰ ਸਹਿਜ ਅਵਸਥਾ ਵਿਚ ਟਿਕਾਇਆ ਜਾ ਸਕਦਾ ਹੈ ਪਰੰਤੂ ਦੁਬਿਧਾ ਵਿਚ ਫਸਿਆ ਮਨੁੱਖ ਅਤੇ ਵਿਖਾਵੇ ਦੇ ਕਰਮ-ਕਾਂਡ ਵਿਚ ਲੱਗਾ ਹੋਇਆ ਵਿਅਕਤੀ ਅਤੇ ਅਡੰਬਰ ਕਰਕੇ ਲੋਕਾਂ ਦਾ ਸ਼ੋਸ਼ਣ ਕਰਨ ਵਾਲਾ ਅਖੌਤੀ ਸਾਧ-ਸੰਤ ਗਿਆਨੀ ਜਾਂ ਰਾਗੀ ਕੁਝ ਵੀ ਪ੍ਰਾਪਤ ਨਹੀਂ ਕਰ ਸਕਦਾ, ਨਾ ਹੀ ਕਿਸੇ ਹੋਰ ਨੂੰ ਪ੍ਰਭੂ ਪ੍ਰਾਪਤੀ ਦਾ ਮਾਰਗ ਦੱਸ ਸਕਦਾ ਹੈ ਕਿਉਂਕਿ ਉਸ ਦਾ ਵਿਸ਼ਵਾਸ ਦ੍ਰਿੜ ਨਹੀਂ ਹੁੰਦਾ ਅਤੇ ਮਨ ਅੰਦਰ ਟਿਕਾਉ ਨਹੀਂ ਹੁੰਦਾ ਸਗੋਂ ਉਹ ਤਾਂ ਇਹ ਸਭ ਕੁਝ ਆਪਣੇ ਸਵਾਰਥ ਲਈ ਕਰ ਰਿਹਾ ਹੁੰਦਾ ਹੈ। ਮਨ ਅੰਦਰ ਕਪਟ ਅਤੇ ਛਲ ਛੱਲਾਂ ਮਾਰ ਰਿਹਾ ਹੁੰਦਾ ਹੈ ਅਤੇ ਨਾ ਹੀ ਸੰਗੀਤ ਦੀਆਂ ਅਨੇਕ ਪ੍ਰਕਾਰੀ ਧੁਨਾਂ ਕੱਢ ਕੇ ਹੀ ਸਹਿਜ ਦੀ ਪ੍ਰਾਪਤੀ ਸੰਭਵ ਹੈ। ਗੁਰਵਾਕ ਹੈ :

**ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ ਨਹੀ ਹਰਿ ਹਰਿ ਭੀਜੈ ਰਾਮ ਰਾਜੇ ॥**
**ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ ॥**
*(ਆਸਾ ਮਹਲਾ ੪, ਪੰਨਾ 450)*

**ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ ॥**
**ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਇ ॥**
*(ਸਲੋਕ ਵਾਰਾਂ ਤੇ ਵਧੀਕ ਮਹਲਾ ੪, ਪੰਨਾ 1423)*

---

28. ਰਾਮਕਲੀ ਮਹਲਾ ੩, ਪੰਨਾ 908.
29. ਰਾਮਕਲੀ ਮਹਲਾ ੫, ਪੰਨਾ 893.
30. ਮਾਰੂ ਸੋਲਹੇ ਮਹਲਾ ੫, ਪੰਨਾ 1075.

**ਸਤਿਗੁਰੁ ਜਿਨਾ ਨ ਸੇਵਿਓ ਸਬਦਿ ਨ ਲਗੋ ਪਿਆਰੁ ॥**
**ਸਹਜੇ ਨਾਮੁ ਨ ਧਿਆਇਆ ਕਿਤੁ ਆਇਆ ਸੰਸਾਰਿ ॥**

*(ਵਾਰ ਗੂਜਰੀ ਮਹਲਾ ੩, ਪੰਨਾ 512)*

ਸਪੱਸ਼ਟ ਹੈ ਕਿ ਮਨ ਅੰਦਰ ਸੱਚਾ ਅਤੇ ਸਥਿਰ ਪ੍ਰਭੂ-ਪ੍ਰੇਮ ਅਤੇ ਦ੍ਰਿੜ੍ਹ ਵਿਸ਼ਵਾਸ ਪੈਦਾ ਹੋਣਾ ਵੀ ਸਹਿਜ ਦਾ ਹੀ ਇਕ ਰੂਪ ਹੈ। ਮਨੁੱਖ ਜਦੋਂ ਸਾਰੇ ਭਰਮ, ਭੁਲੇਖੇ, ਦੁਬਿਧਾ ਅਤੇ ਵਹਿਮ ਛੱਡ ਕੇ ਗੁਰਬਾਣੀ ਤੋਂ, ਜਿਸ ਤਰ੍ਹਾਂ ਇਕ ਬਾਲਕ ਆਪਣੀ ਮਾਤਾ ਤੋਂ ਦੁੱਧ ਦੀ ਮੰਗ ਕਰਦਾ ਹੈ, ਗੁਰ-ਗਿਆਨ ਦੀ ਮੰਗ ਕਰਦਾ ਹੈ ਤਾਂ ਪਰਮਾਤਮਾ ਦੇ ਸਹਿਜੇ ਹੀ ਗਾਏ ਸੁਜੱਸ ਦੁਆਰਾ ਹੀ ਸਹਿਜ ਅਤੇ ਪ੍ਰਭੂ ਪ੍ਰੇਮ ਦੀ ਪ੍ਰਾਪਤੀ ਹੋ ਸਕਦੀ ਹੈ। ਗੁਰਵਾਕ ਹੈ :

**ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ ॥**
**ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ ॥**
**ਸਹਜੈ ਹੀ ਤੇ ਸੁਖ ਸਾਤਿ ਹੋਇ ਬਿਨੁ ਸਹਜੈ ਜੀਵਣੁ ਬਾਦਿ ॥**
**ਸਹਜਿ ਸਾਲਾਹੀ ਸਦਾ ਸਦਾ ਸਹਜਿ ਸਮਾਧਿ ਲਗਾਇ ॥**
**ਸਹਜੇ ਹੀ ਗੁਣ ਊਚਰੈ ਭਗਤਿ ਕਰੇ ਲਿਵ ਲਾਇ ॥**
**ਸਬਦੇ ਹੀ ਹਰਿ ਮਨਿ ਵਸੈ ਰਸਨਾ ਹਰਿ ਰਸੁ ਖਾਇ ॥**

*(ਸਿਰੀਰਾਗੁ ਮਹਲਾ ੩, ਪੰਨਾ 68)*

**ਸਤਿਗੁਰ ਤੇ ਗੁਣ ਊਪਜੈ ਜਾ ਪ੍ਰਭੁ ਮੇਲੈ ਸੋਇ ॥**
**ਸਹਜੇ ਨਾਮੁ ਧਿਆਈਐ ਗਿਆਨੁ ਪਰਗਟੁ ਹੋਇ ॥**

*(ਆਸਾ ਮਹਲਾ ੩, ਪੰਨੇ 428-29)*

**ਸਹਜੇ ਜਿਨਿ ਪ੍ਰਭੁ ਜਾਣਿ ਪਛਾਣਿਆ ॥**
**ਨਾਨਕ ਨਾਮੁ ਮਿਲੈ ਮਨੁ ਮਾਨਿਆ ॥** *(ਧਨਾਸਰੀ ਮਹਲਾ ੩, ਪੰਨੇ 663-64)*

ਇਸੇ ਤਰ੍ਹਾਂ ਸੰਸਾਰਕ ਜੀਵਨ ਵਿਚ ਸਹਿਜ ਸੁਭਾਅ ਵਿਚਰਨ ਵਾਲਾ ਮਨੁੱਖ ਕਦੀ ਵੀ ਥੱਕਦਾ-ਟੁੱਟਦਾ ਨਹੀਂ, ਸਗੋਂ ਆਪਣੀ ਮੰਜ਼ਲ ਦੀ ਪ੍ਰਾਪਤੀ ਕਰ ਲੈਂਦਾ ਹੈ, "ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ॥ ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥"[31] ਹੀ ਗੁਰਮਤਿ ਦਾ ਉਪਦੇਸ਼ ਹੈ, ਨਹੀਂ ਤਾਂ 'ਕਾਹਲੀ ਅੱਗੇ ਟੋਏ' ਵਾਲੀ ਹਾਲਤ ਹੀ ਹੁੰਦੀ ਹੈ। ਗੁਰਮਤਿ, ਕੱਛੂਕੁੰਮੇ ਵਾਲੀ ਢਿੱਲੀ ਚਾਲ ਜਾਂ ਖ਼ਰਗੋਸ਼ ਵਾਲੀ ਸਰਪੱਟ ਤੇਜ਼ੀ ਨਹੀਂ ਸੁਝਾਉਂਦੀ, ਸਗੋਂ ਮੱਧ ਮਾਰਗ ਅਪਨਾਉਣ ਲਈ ਹੀ ਪ੍ਰੇਰਦੀ ਹੈ। ਸਹਿਜਤਾ ਭਰਪੂਰ ਸੰਸਾਰਕ ਜੀਵਨ ਦਾ ਸਦਾਚਾਰ ਸਤਿਗੁਰੂ ਜੀ ਨਿਮਰਤਾ, ਮਿੱਠਾ ਬੋਲਣਾ, ਹਲੀਮੀ, ਖਿਮਾਂ-ਯਾਚਨਾ, ਖਿਮਾਂ ਕਰਨ ਦੀ ਸ਼ਕਤੀ, ਪਰਉਪਕਾਰਤਾ, ਦ੍ਰਿੜ੍ਹਤਾ, ਸਿਦਕ-ਦਿਲੀ, ਸਾਬਤ ਕਦਮੀਂ ਹੋਣਾ ਆਦਿ ਨਿਸਚਿਤ ਕਰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਬਾਰਹਮਾਹਾ ਤੁਖਾਰੀ ਵਿਚ "ਸਹਿਜ ਪਕੇ ਸੋ ਮੀਠਾ" ਦਾ ਉਪਦੇਸ਼ ਦ੍ਰਿੜ੍ਹ ਕਰਾਉਂਦੇ ਹਨ। ਇਹ ਹੀ ਗੁਰਮੁਖ ਦਾ ਗੁਰਮਤਿ ਸਦਾਚਾਰ ਤਥਾ ਸਭਿਆਚਾਰ ਹੈ। ਗੁਰਵਾਕ ਹੈ :

---

31. ਸਲੋਕ ਫਰੀਦ ਜੀ, ਪੰਨਾ 1384.

**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥**
**ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥**

*(ਸਲੋਕ ਫਰੀਦ ਜੀ, ਪੰਨਾ 1384)*

ਗੁਰਮਤਿ ਅਨੁਸਾਰ ਸਹਿਜ ਤਥਾ ਪ੍ਰਭੂ ਪ੍ਰਾਪਤੀ ਲਈ ਕਿਰਤ ਘਰ-ਗ੍ਰਿਹਸਥ ਅਤੇ ਸੰਸਾਰ ਤਿਆਗਣ ਦੀ ਲੋੜ ਨਹੀਂ ਹੈ ਸਗੋਂ ਕਿਰਤ, ਗ੍ਰਿਹਸਥ, ਸ਼ਕਤੀ ਅਤੇ ਭਗਤੀ ਵਾਲਾ ਮੁਕੰਮਲ ਪਰਉਪਕਾਰੀ ਅਤੇ ਨੇਕ ਜੀਵਨ ਜਿਊਂਦਿਆਂ ਉਸ ਅਕਾਲ ਪੁਰਖ ਦੇ ਭਉ ਅਤੇ ਭਾਉ ਅੰਦਰ ਵਿਚਰਦਿਆਂ ਹੀ ਇਹ ਪ੍ਰਾਪਤੀ ਸੰਭਵ ਹੈ ਅਤੇ ਅਜਿਹੇ ਗੁਰਸਿੱਖਾਂ ਤੋਂ ਗੁਰੂ ਜੀ ਬਲਿਹਾਰ ਜਾਂਦੇ ਹਨ, "ਤਿਨਾ ਗੁਰਸਿਖਾ ਕੰਉ ਹਉ ਵਾਰਿਆ ਜੋ ਬਹਦਿਆ ਉਠਦਿਆ ਹਰਿ ਨਾਮੁ ਧਿਆਵਹਿ ॥"[32] ਇਤਿਹਾਸ ਗਵਾਹ ਹੈ ਕਿ ਕੇਵਲ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ, ਜੋ ਅੱਠ ਸਾਲ ਦੀ ਬਾਲ ਉਮਰੇ ਹੀ ਜੋਤੀ-ਜੋਤਿ ਸਮਾਅ ਗਏ, ਨੂੰ ਛੱਡ ਕੇ ਬਾਕੀ ਸਾਰੇ ਗੁਰੂ ਸਾਹਿਬਾਨ ਗ੍ਰਿਹਸਥੀ ਸਨ ਅਤੇ ਉਨ੍ਹਾਂ ਨੇ ਅਮਲੀ ਰੂਪ ਵਿਚ ਸੰਸਾਰੀ ਜੀਵਨ ਜਿਊਂਦਿਆਂ ਰਾਜ-ਜੋਗ ਅਤੇ ਸਹਿਜ-ਜੋਗ ਕਮਾਇਆ ਅਤੇ ਲੋੜ ਪੈਣ ਉੱਤੇ ਮੁਕੰਮਲ ਸਹਿਜ ਵਿਚ ਰਹਿੰਦਿਆਂ ਮਹਾਨ ਸ਼ਹੀਦੀਆਂ ਵੀ ਪਾਈਆਂ ਜਾਂ ਫਿਰ ਦੁਸ਼ਮਣਾਂ ਨਾਲ ਖੰਡਾ ਵੀ ਖੜਕਾਇਆ। ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਿਸਾਲ ਅਤੇ ਇਸੇ ਤਰ੍ਹਾਂ ਮੈਦਾਨੇ ਜੰਗ ਵਿਚ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਦੇ ਖੰਡਾ ਖੜਕਾਉਣ ਅਤੇ ਛੋਟੇ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਾਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਨੂੰ ਸੰਪੂਰਨ ਸਹਿਜ, ਸਿਦਕ, ਦ੍ਰਿੜ੍ਹਤਾ ਅਤੇ ਨਿਰਭੈਤਾ ਵਿਚ ਰਹਿੰਦਿਆਂ ਦੁਨੀਆਂ ਦੀ ਲਾ-ਮਿਸਾਲ ਸ਼ਹੀਦੀ ਪਾਉਣ ਦੀ ਅਮਰ ਮਿਸਾਲ ਸਾਰੇ ਜਗਤ ਦੇ ਸਾਹਮਣੇ ਹੈ। ਇਹ ਸਹਿਜ ਅਵਸਥਾ ਦੀ ਸਿਖਰ ਹੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਗੁਰਬਾਣੀ ਵਿਚ ਅੰਕਿਤ ਹੈ :

**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥**

*(ਸਵਈਏ ਮਹਲੇ ਪਹਿਲੇ ਕੇ ੧, ਪੰਨਾ 1389)*

**ਜਪੁ ਕਲ ਸੁਜਸੁ ਨਾਨਕ ਗੁਰ ਸਹਜੁ ਜੋਗੁ ਜਿਨਿ ਮਾਣਿਓ ॥**

*(ਸਵਈਏ ਮਹਲੇ ਪਹਿਲੇ ਕੇ ੧, ਪੰਨਾ 1390)*

ਇਹ ਮਿਸਾਲ ਸਾਰੇ ਗੁਰੂ ਸਾਹਿਬਾਨ ਉੱਤੇ ਢੁੱਕਦੀ ਹੈ ਕਿਉਂ ਕਿ ਗੁਰੂ ਜੋਤਿ ਤਾਂ ਇੱਕੋ ਹੀ ਸੀ, ਕੇਵਲ ਸਰੀਰ ਹੀ ਬਦਲਦੇ ਰਹੇ ਹਨ, "ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ"[33] ਦੀ ਅਗੰਮੀ ਖੇਡ ਹੀ ਸੀ।

ਸ੍ਰੀ ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਵਿਚ "ਰਾਜ ਮਹਿ ਰਾਜੁ ਜੋਗ ਮਹਿ ਜੋਗੀ ॥ ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ ॥"[34] ਭਾਵ ਸੰਜਮੀ ਪਰੰਤੂ

---

32. ਵਾਰ ਵਡਹੰਸ ਮਹਲਾ ੪, ਪੰਨਾ 590.
33. ਵਾਰ ਰਾਮਕਲੀ ਬਲਵੰਡਿ ਤਥਾ ਸਤੈ ਡੂਮਿ ਆਖੀ, ਪੰਨਾ 966.
34. ਗਉੜੀ ਸੁਖਮਨੀ ਮਹਲਾ ੫, ਪੰਨਾ 284.

ਮੁਕੰਮਲ ਜੀਵਨ ਜਿਊਣ ਦੀ ਉੱਚਤਮ ਜੀਵਨ-ਜੁਗਤ ਦੱਸਦੇ ਹਨ ਅਤੇ ਇਸੇ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਜੋਗ ਕਮਾਉਣ ਅਤੇ ਸਹਿਜ ਸੁਭਾਅ ਅਜਪਾ-ਜਾਪ ਵਿਚ ਲੀਨ ਹੋਣ ਦੀ ਬਿਧੀ ਇਉਂ ਸਮਝਾਉਂਦੇ ਹਨ :

**ਰੇ ਮਨ ਇਹ ਬਿਧਿ ਜੋਗੁ ਕਮਾਓ ॥**
**ਸਿੰਙੀ ਸਾਚ ਅਕਪਟ ਕੰਠਲਾ ਧਿਆਨ ਬਿਭੂਤ ਚੜ੍ਹਾਓ ॥ਰਹਾਉ ॥**
**ਤਾਤੀ ਗਹੁ ਆਤਮ ਬਸਿ ਕਰ ਕੀ ਭਿੱਛਾ ਨਾਮ ਅਧਾਰੰ ॥**
**ਬਾਜੇ ਪਰਮ ਤਾਰ ਤਤੁ ਹਰਿ ਕੋ ਉਪਜੈ ਰਾਗ ਰਸਾਰੰ ॥**
**ਉਘਟੈ ਤਾਨ ਤਰੰਗ ਰੰਗਿ ਅਤਿ ਗਿਆਨ ਗੀਤ ਬੰਧਾਨੰ ॥**
**ਚਕਿ ਚਕਿ ਰਹੇ ਦੇਵ ਦਾਨਵ ਮੁਨਿ ਛਕਿ ਛਕਿ ਬਯੋਮ ਬਿਵਾਨੰ ॥**
**ਆਤਮ ਉਪਦੇਸ ਭੇਸੁ ਸੰਜਮ ਕੋ ਜਾਪ ਸੁ ਅਜਪਾ ਜਾਪੈ ॥**
**ਸਦਾ ਰਹੈ ਕੰਚਨ ਸੀ ਕਾਯਾ ਕਾਲ ਨ ਕਬਹੂੰ ਬਯਾਪੈ ॥**

*(ਸ਼ਬਦ ਹਜਾਰੇ, ਰਾਮਕਲੀ ਪਾਤਿਸਾਹੀ ੧੦)*

ਸਤਿਗੁਰੂ ਜੀ ਸਮਝਾਉਂਦੇ ਹਨ ਕਿ ਨਿਰੰਤਰ ਸਹਿਜ ਸੁਭਾਅ ਹੋ ਰਹੇ ਅਜਪਾ-ਜਾਪ ਤੋਂ ਬਿਨਾਂ ਸਰੀਰ ਨੂੰ ਹੱਠ ਵਿਧੀਆਂ, ਮੋਨ ਧਾਰਨ ਕਰਕੇ, ਭੁੱਖੇ ਰਹਿ ਕੇ ਜਾਂ ਸਰੀਰ ਨੂੰ ਤਰ੍ਹਾਂ-ਤਰ੍ਹਾਂ ਦੇ ਕਸ਼ਟ ਦੇਣ ਦੁਆਰਾ ਜਾਂ ਉੱਚੀਆਂ ਆਵਾਜ਼ਾਂ ਕੱਢ ਕੇ ਜਾਂ ਉੱਚੀ-ਉੱਚੀ ਕੂਕ ਕੇ ਅਕਾਲ-ਪੁਰਖ ਨਾਲ ਜੁੜਿਆ ਨਹੀਂ ਜਾ ਸਕਦਾ। ਇਸ ਲਈ ਅਜਿਹੇ ਕਠਿਨ ਤੌਰ ਤਰੀਕੇ ਨਿਰਾਰਥਕ ਹਨ। ਗੁਰਵਾਕ ਹੈ :

**ਮਨਹਠਿ ਤਰਫ ਨ ਜਿਪਈ ਜੇ ਬਹੁਤਾ ਘਾਲੇ ॥**
**ਤਰਫ ਜਿਣੈ ਸਤ ਭਾਉ ਦੇ ਜਨ ਨਾਨਕ ਸਬਦੁ ਵੀਚਾਰੇ ॥**

*(ਵਾਰ ਸੂਹੀ, ਮਹਲਾ ੨, ਪੰਨਾ 787)*

**ਮਨਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ ॥**

*(ਵਾਰ ਵਡਹੰਸ, ਮਹਲਾ ੩, ਪੰਨਾ 593)*

**ਸਾਹਿਬੁ ਸਦਾ ਹਦੂਰਿ ਹੈ ਕਿਆ ਉਚੀ ਕਰਹਿ ਪੁਕਾਰ ॥**

*(ਸਲੋਕ ਮਹਲਾ ੩, ਪੰਨਾ 1420)*

ਸਗੋਂ ਗੁਰੂ ਜੀ ਤਾਂ ਇਉਂ ਵੀ ਸਪੱਸ਼ਟ ਕਰਦੇ ਹਨ ਕਿ ਜੇਕਰ ਤੁਹਾਡੀ ਅੰਤਰ-ਆਤਮਾ ਸ਼ੁੱਧ ਨਹੀਂ ਹੋਈ ਅਤੇ ਵਿਸ਼ਵਾਸ ਦ੍ਰਿੜ੍ਹ ਨਹੀਂ ਹੋਇਆ, ਸਹਿਜ ਦੀ ਪ੍ਰਾਪਤੀ ਨਹੀਂ ਹੋਈ ਤਾਂ ਵਿਖਾਵੇ ਦੇ ਅਜਿਹੇ ਪਾਠ, ਕਥਾ, ਕੀਰਤਨ ਜਾਂ ਜਸ ਗਾਇਨ ਦਾ ਲਾਭ ਨਹੀਂ ਹੈ। 'ਸਹਿਜ' ਸ਼ਬਦ ਸ਼ਾਂਤ ਅਤੇ ਟਿਕਾਉ ਦੇ ਅਰਥਾਂ ਵਿਚ ਵਧੇਰੇ ਵਰਤਿਆ ਜਾਂਦਾ ਹੈ। "ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ॥"[35] ਇਹ ਟਿਕਾਉ ਤਾਂ ਹੀ ਸੰਭਵ ਮੰਨਿਆ ਗਿਆ ਹੈ ਜੇਕਰ ਮਨ ਹਉਮੈ ਰਹਿਤ ਹੋਵੇ। ਹਉਮੈ ਦਾ ਗਿਆਨ ਹੋਣ ਉੱਤੇ ਹੀ ਮਨੁੱਖ ਇਸ ਤੋਂ ਦੂਰ ਰਹਿ ਸਕਦਾ ਹੈ ਅਤੇ ਉਹ ਪ੍ਰਭੂ-ਪ੍ਰਾਪਤੀ ਦੇ ਮਾਰਗ ਨੂੰ ਧਾਰਨ ਕਰ ਸਕਦਾ ਹੈ, "ਹਉਮੈ ਬੂਝੈ ਤਾ

35. ਰਾਮਕਲੀ ਮਹਲਾ ੩ ਅਨੰਦੁ, ਪੰਨਾ 917.

ਦਰੁ ਸੂਝੈ॥ ਗਿਆਨ ਵਿਹੂਣਾ ਕਥਿ ਕਥਿ ਲੂਝੈ॥"[36] ਅਤੇ "ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥"[37] ਭਾਈ ਕਾਨ੍ਹ ਸਿੰਘ ਨਾਭਾ ਸਹਿਜ ਦਾ ਇਕ ਅਰਥ ਸਾਥ ਪੈਦਾ ਹੋਣ ਵਾਲਾ ਮੰਨਦੇ ਹਨ। ਇਸ ਦਾ ਭਾਵ ਹੈ ਕਿ ਸਹਿਜ ਉਹ ਹੈ ਜਿਹੜਾ ਮਨੁੱਖ ਦੇ ਨਾਲ ਹੀ ਪੈਦਾ ਹੁੰਦਾ ਹੈ ਅਤੇ ਉਸ ਦੇ ਨਾਲ ਹੀ ਰਹਿੰਦਾ ਹੈ। ਬਾਹਰੀ ਪਦਾਰਥਾਂ ਦੀ ਚਕਾਚੌਂਧ ਭਰਪੂਰ ਜਕੜ ਮਨੁੱਖ ਨੂੰ ਉਸ ਦੇ ਮੂਲ ਸੁਭਾਅ ਤੋਂ ਦੂਰ ਲੈ ਜਾਂਦੀ ਹੈ ਅਤੇ ਉਹ ਭਟਕਣ ਵਿਚ ਪੈ ਕੇ ਆਪਣੀ ਪਹਿਚਾਣ ਗਵਾ ਬੈਠਦਾ ਹੈ। ਗੁਰਬਾਣੀ ਮਨੁੱਖ ਨੂੰ ਉਸ ਦੇ ਮੂਲ ਗੁਣਾਂ ਨੂੰ ਧਾਰਨ ਕਰਨ ਉੱਤੇ ਜ਼ੋਰ ਦਿੰਦੀ ਹੈ। ਮਨੁੱਖ ਦੇ ਉਨ੍ਹਾਂ ਮੂਲ ਗੁਣਾਂ ਵਿਚ ਹੀ ਉਸ ਦਾ ਅਸਲ ਸੁਭਾਅ ਅਤੇ ਗਿਆਨ ਦਾ ਮੂਲ ਸੂਤਰ ਹੁੰਦਾ ਹੈ, ਜਿਹੜਾ ਉਸ ਨੂੰ ਉਸ ਦੇ ਉਦੇਸ਼ ਵੱਲ ਲੈ ਕੇ ਜਾਣ ਵਿਚ ਸਹਾਈ ਹੁੰਦਾ ਹੈ। ਇਸ ਕਰਕੇ ਗੁਰਬਾਣੀ ਵਿਚ ਕਿਹਾ ਗਿਆ ਹੈ, "ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ॥"[38] ਆਪਣੇ ਮੂਲ ਗੁਣਾਂ ਨਾਲ ਜੁੜਿਆ ਹੋਇਆ ਮਨੁੱਖ ਦਿਖਾਵੇ, ਭੇਖ, ਭਰਮ-ਭੁਲੇਖੇ, ਅਡੰਬਰ ਅਤੇ ਭੇਦ-ਭਾਵ ਤੋਂ ਦੂਰ ਹੁੰਦਾ ਹੈ। ਗੁਰਮਤਿ ਵਿਚ ਇਸ ਅਵਸਥਾ ਨੂੰ ਸਹਿਜ ਦੀ ਅਵਸਥਾ ਹੀ ਮੰਨਿਆ ਗਿਆ ਹੈ। ਮਨੁੱਖ ਦੇ ਮਨ ਵਿਚ ਪੈਦਾ ਹੋਣ ਵਾਲੇ ਫੁਰਨੇ ਪਾਣੀ ਦੇ ਬੁਲਬੁਲਿਆਂ ਵਾਂਗ ਹੁੰਦੇ ਹਨ, ਜਿਹੜੇ ਪਲ ਭਰ ਲਈ ਆਉਂਦੇ ਅਤੇ ਚਲੇ ਜਾਂਦੇ ਹਨ ਪਰ ਇਹ ਮਨੁੱਖ ਨੂੰ ਐਸੀ ਚੇਟਕ ਲਗਾ ਜਾਂਦੇ ਹਨ ਕਿ ਉਸ ਦਾ ਮਨ ਉਨ੍ਹਾਂ ਫੁਰਨਿਆਂ ਪਿੱਛੇ ਭੱਜਣ ਅਤੇ ਉਨ੍ਹਾਂ ਨੂੰ ਫੜਨ ਦਾ ਯਤਨ ਕਰਦਾ ਹੈ। ਫੁਰਨੇ ਤਾਂ ਫੁਰਨੇ ਹੀ ਹੁੰਦੇ ਹਨ ਅਤੇ ਇਨ੍ਹਾਂ ਦੇ ਸੱਚ ਸਾਬਤ ਹੋਣ ਦੀ ਗੁੰਜ਼ਾਇਸ਼ ਬਹੁਤ ਘੱਟ ਹੁੰਦੀ ਹੈ। ਜਿਹੜਾ ਮਨ ਇਨ੍ਹਾਂ ਦੇ ਪਿੱਛੇ ਭੱਜਦਾ ਹੈ, ਉਹ ਮਨ ਅਤੇ ਸਰੀਰ ਦੋਵਾਂ ਨੂੰ ਭਟਕਣ ਵਿਚ ਪਾ ਦਿੰਦਾ ਹੈ। ਇਸ ਭਟਕਣ ਤੋਂ ਨਿਕਲ ਕੇ 'ਸੱਚ' ਨੂੰ ਪਹਿਚਾਣਨ ਵਾਲੇ ਜੀਵਨ ਜਿਊਣ ਨੂੰ ਹੀ ਸਹਿਜ ਕਿਹਾ ਜਾਂਦਾ ਹੈ। ਗੁਰਵਾਕ ਹੈ :

> **ਗੁਰ ਕਿਰਪਾ ਤੇ ਜਾਣਿਆ ਜਿਥੈ ਤੁਧੁ ਆਪੁ ਬੁਝਾਇਆ॥**
> **ਸਹਜੇ ਹੀ ਸਚਿ ਸਮਾਇਆ॥** *(ਵਾਰ ਆਸਾ ਮਹਲਾ ੧, ਪੰਨਾ 469)*

> **ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ ਕੈ ਹਿਰਦੈ ਸਚੁ ਵਸਾਇਆ॥**
> *(ਵਾਰ ਆਸਾ ਮਹਲਾ ੧, ਪੰਨਾ 467)*

ਗੁਰਮਤਿ ਸਾਨੂੰ ਰਿਸ਼ੀਆਂ, ਮੁਨੀਆਂ, ਜੋਗੀਆਂ, ਸੰਨਿਆਸੀਆਂ ਅਤੇ ਸਿਧਾਂ ਵੱਲੋਂ ਧਾਰਨ ਕੀਤੇ ਜਾਂਦੇ ਹੱਠ-ਜੋਗ ਦੇ ਟਾਕਰੇ ਉੱਤੇ ਗੁਰਮਤਿ ਮਾਰਗ ਦਾ ਰਾਜ-ਜੋਗ ਅਤੇ ਸਹਿਜ-ਜੋਗ ਅਪਨਾਉਣ ਲਈ ਪ੍ਰੇਰਿਤ ਕਰਦੀ ਹੈ। ਗੁਰਮੁਖ ਨੇ ਗ੍ਰਿਹਸਥ ਵਿਚ ਵਿਚਰਦਿਆਂ ਹੀ ਜੋਗ ਦੀ ਪ੍ਰਾਪਤੀ ਕਰਨੀ ਹੈ। ਇਸ ਮਾਰਗ ਨੂੰ ਹੀ ਸਹਿਜ-ਜੋਗ ਜਾਂ ਰਾਜ-ਜੋਗ ਕਿਹਾ ਜਾਂਦਾ ਹੈ। ਗੁਰਮੁਖ ਨੇ ਘਰ-ਗ੍ਰਿਹਸਥ ਤਿਆਗਣ ਦੀ

---

36. ਵਾਰ ਆਸਾ ਮਹਲਾ ੧, ਪੰਨਾ 466.
37. ਵਡਹੰਸੁ ਮਹਲਾ ੩, ਪੰਨਾ 560.
38. ਆਸਾ ਮਹਲਾ ੩, ਪੰਨਾ 441.

ਬਜਾਏ ਇਕ ਸਾਧਾਰਨ ਮਨੁੱਖ ਵਾਂਗ ਸਮੁੱਚੇ ਮਾਨਵ ਮੰਡਲ ਦਾ ਸ਼ਹਿਰੀ (Global Citizen) "ਏਕੁ ਪਿਤਾ ਏਕਸ ਕੇ ਹਮ ਬਾਰਿਕ"[39] ਬਣ ਕੇ ਮੁਕੰਮਲ ਗ੍ਰਿਹਸਥੀ ਅਤੇ ਸੰਸਾਰਕ ਜੀਵਨ ਜਿਊਣਾ ਹੈ, "ਪੁਤੀ ਗੰਢੁ ਪਵੈ ਸੰਸਾਰਿ"[40] ਅਤੇ "ਨਾਨਕੁ ਆਖੈ ਏਹੁ ਬੀਚਾਰੁ॥ ਸਿਫਤੀ ਗੰਢੁ ਪਵੈ ਦਰਬਾਰਿ॥"[41] ਵਾਲਾ ਜੀਵਨ ਜਿਊਣਾ ਹੈ ਅਤੇ ਉਸ ਨੇ 'ਬੇਗਮਪੁਰੇ' ਦਾ ਵਾਸੀ ਬਣਨਾ ਹੈ, ਜਿਥੇ ਸਹਿਜ-ਅਨੰਦ ਹੀ ਹੈ। ਸੰਸਾਰਕ ਅਤੇ ਸਰੀਰਕ ਲੋੜਾਂ ਦੀ ਪੂਰਤੀ ਦੇ ਨਾਲ-ਨਾਲ ਆਤਮਿਕ ਲੋੜਾਂ ਦੀ ਪੂਰਤੀ ਵੀ ਕਰਨੀ ਹੈ ਤਾਂ ਜੋ ਉਹ ਸਫਲ ਦੁਨਿਆਵੀ ਜੀਵਨ ਜਿਊਂਦਿਆਂ ਹੋਇਆਂ ਹੀ ਆਤਮਿਕ ਤੌਰ ਉੱਤੇ ਵੀ ਪੂਰੀ ਤਰ੍ਹਾਂ ਸਫਲ ਹੋ ਸਕੇ ਅਤੇ ਸਹਿਜ ਦੀ ਪ੍ਰਾਪਤੀ ਕਰ ਸਕੇ। ਉਸ ਨੇ "ਹਥੀ ਕਾਰ ਕਮਾਵਣੀ ਪੈਰੀ ਚਲਿ ਸਤਿਸੰਗਿ ਮਿਲੇਹੀ"[42] ਅਨੁਸਾਰ "ਕਿਰਤ ਕਰਨੀ ਹੈ, ਵੰਡ ਛਕਣਾ ਹੈ ਅਤੇ ਨਾਮ ਜਪਣਾ ਹੈ। ਸਤਿਗੁਰੂ ਜੀ ਸਫਲ ਜੀਵਨ ਜੁਗਤ ਇਉਂ ਦੱਸਦੇ ਹਨ:

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥**

*(ਵਾਰ ਗੂਜਰੀ ਮਹਲਾ ੫, ਪੰਨਾ 522)*

**ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ॥**

*(ਮਾਰੂ ਮਹਲਾ ੪, ਪੰਨਾ 1070)*

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥**

*(ਰਾਮਕਲੀ ਮਹਲਾ ੧, ਪੰਨਾ 938)*

**ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥**
**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥**

*(ਵਾਰ ਗੂਜਰੀ ਮਹਲਾ ੫, ਪੰਨਾ 522)*

ਗੁਰਮਤਿ ਮਨੁੱਖੀ ਮਨ ਦੇ ਸਹਿਜ ਅਵਸਥਾ ਦੀ ਪ੍ਰਾਪਤੀ ਦੇ ਰਸਤੇ ਵਿਚ ਆਉਂਦੀਆਂ ਵਿਸ਼ੇ-ਵਿਕਾਰਾਂ ਦੀਆਂ ਅੜਚਨਾਂ ਦਾ ਤਿਆਗ ਕਰਨ ਅਤੇ ਉਹ ਕੁਝ ਮੰਗਣ ਲਈ ਪ੍ਰੇਰਿਤ ਕਰਦੀ ਹੈ ਜੋ ਕੁਝ ਉਸ ਨੂੰ ਪ੍ਰਭੂ-ਪ੍ਰਾਪਤੀ ਵਿਚ ਸਹਾਈ ਹੋ ਸਕੇ। ਗੁਰਬਾਣੀ ਮਨੁੱਖ ਨੂੰ ਇਉਂ ਪ੍ਰੇਰਿਤ ਕਰਦੀ ਹੈ:

ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ॥
ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ॥
ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ॥
ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ॥

*(ਮਾਰੂ ਮਹਲਾ ੫, ਪੰਨਾ 1018)*

---

39. ਸੋਰਠਿ ਮਹਲਾ ੫, ਪੰਨਾ 611.
40. ਵਾਰ ਮਾਝ ਮਹਲਾ ੧, ਪੰਨਾ 143.
41. ਵਾਰ ਮਾਝ ਮਹਲਾ ੧, ਪੰਨਾ 143.
42. ਭਾਈ ਗੁਰਦਾਸ, ਵਾਰ 1, ਪਉੜੀ 3.

ਜੇ ਕਿਸੇ ਹਿਰਦੇ ਵਿਚ ਗੁਰਬਾਣੀ ਦਾ ਇਕ ਵੀ ਤੀਰ ਵੱਜ ਜਾਵੇ ਤਾਂ ਉਹ ਵਿਅਰਥ ਅਤੇ ਹਉਮੈ ਵਿਚ ਬੋਲਣ ਜੋਗਾ ਨਹੀਂ ਰਹਿੰਦਾ। ਉਸ ਦੀ ਆਵਾਜ਼ ਵਿਚ ਕੰਬਣੀ ਆ ਜਾਵੇਗੀ। ਉਸ ਦੇ ਲਹਿਜੇ ਵਿਚ ਨਿਮਰਤਾ ਆ ਜਾਵੇਗੀ। ਉਸ ਦੀ ਰੂਹ ਸਤਿਗੁਰੂ ਦੇ ਚਰਨਾਂ ਉੱਤੇ ਢਹਿ ਪਵੇਗੀ। ਇਹ ਬਿਰਤੀ ਸਿਰਫ਼ ਸੋਚਣੀ ਦਾ ਹੀ ਫ਼ਰਕ ਹੈ। ਇਕ ਪਾਸੇ ਸ਼ਰਧਾ ਹੈ ਅਤੇ ਇਕ ਪਾਸੇ ਵਡੱਪਣ-ਹਉਮੈ ਹੈ। ਇਕ ਪਾਸੇ ਸਹਿਜ ਹੈ ਅਤੇ ਇਕ ਪਾਸੇ ਕੂੜਾ ਮਾਣ ਅਤੇ ਵਿਸ਼ੇਸ਼ਤਾ ਹੈ। ਇਸ ਲਈ ਗੁਰੂ ਮਹਾਰਾਜ ਜੀਵ ਨੂੰ ਉਪਦੇਸ਼ਮਈ ਤਾੜਨਾ ਕਰਦੇ ਹਨ:

**ਮਨ ਤੂੰ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ ਗੁਰਮੁਖਿ ਨਿਮਾਣਾ ਹੋਹੁ॥**
**ਅੰਤਰਿ ਅਗਿਆਨੁ ਹਉ ਬੁਧਿ ਹੈ ਸਚਿ ਸਬਦਿ ਮਲੁ ਖੋਹੁ॥**
**ਹੋਹੁ ਨਿਮਾਣਾ ਸਤਿਗੁਰੂ ਅਗੈ ਮਤ ਕਿਛੁ ਆਪੁ ਲਖਾਵਹੇ॥**
**ਆਪਣੈ ਅਹੰਕਾਰਿ ਜਗਤੁ ਜਲਿਆ ਮਤ ਤੂੰ ਆਪਣਾ ਆਪੁ ਗਵਾਵਹੇ॥**
**ਸਤਿਗੁਰ ਕੈ ਭਾਣੈ ਕਰਹਿ ਕਾਰ ਸਤਿਗੁਰ ਕੈ ਭਾਣੈ ਲਾਗਿ ਰਹੁ॥**
**ਇਉ ਕਹੈ ਨਾਨਕੁ ਆਪੁ ਛਡਿ ਸੁਖ ਪਾਵਹਿ ਮਨ ਨਿਮਾਣਾ ਹੋਇ ਰਹੁ॥**

*(ਆਸਾ ਮਹਲਾ ੩, ਪੰਨਾ 441)*

ਜਿਹਨਾਂ ਨੇ ਸਤਿਗੁਰੂ ਦੀ ਸੇਵਾ ਨਹੀਂ ਕੀਤੀ ਅਤੇ ਸ਼ਬਦ ਮਨ ਵਿਚ ਨਹੀਂ ਵਸਾਇਆ, ਗੁਰੂ ਜੀ ਉਹਨਾਂ ਦੇ ਜੀਵਨ ਨੂੰ ਵਿਅਰਥ ਗਿਣਦੇ ਹਨ:

**ਸਤਿਗੁਰੁ ਜਿਨਾ ਨ ਸੇਵਿਓ ਸਬਦਿ ਨ ਲਗੋ ਪਿਆਰੁ॥**
**ਸਹਜੇ ਨਾਮੁ ਨ ਧਿਆਇਆ ਕਿਤੁ ਆਇਆ ਸੰਸਾਰਿ॥**

*(ਵਾਰ ਗੂਜਰੀ ਮ: ੩, ਪੰਨਾ 512)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇਂ ਭਾਰਤ ਵਿਚ ਦੋ ਧਰਮ ਹਿੰਦੂ ਅਤੇ ਮੁਸਲਮਾਨ ਅਤੇ ਦੋ ਮੱਤ—ਬੁੱਧ ਮੱਤ ਅਤੇ ਜੈਨ ਮੱਤ ਪ੍ਰਮੁੱਖ ਤੌਰ 'ਤੇ ਪ੍ਰਚੱਲਿਤ ਸਨ। ਮੁਸਲਮਾਨ ਹਾਕਮ ਜਮਾਤ ਦਾ ਹਿੱਸਾ ਸਨ ਅਤੇ ਹਿੰਦੂ ਰਾਜੇ ਆਪਣੀਆਂ ਬੇਟੀਆਂ ਦਾ ਰਿਸ਼ਤਾ ਹਾਕਮ ਜਮਾਤ ਨਾਲ ਜੋੜ ਕੇ ਆਪਣੀਆਂ ਰਿਆਸਤਾਂ ਬਚਾ ਸਕੇ ਸਨ। ਰਾਜਪੂਤ ਰਾਜੇ ਮਾਨ ਸਿੰਘ ਦੀ ਮਿਸਾਲ ਇਕ ਇਤਿਹਾਸਕ ਸੱਚਾਈ ਹੈ, ਜਿਸ ਨੇ ਆਪਣੀ ਭੈਣ ਜੋਧਾਂ ਬਾਈ ਦਾ ਡੋਲਾ ਬਾਦਸ਼ਾਹ ਅਕਬਰ ਦੇ ਹਵਾਲੇ ਕਰ ਦਿੱਤਾ ਸੀ। ਉਨ੍ਹਾਂ ਦਾ ਖਾਣ-ਪੀਣ, ਰਹਿਣ-ਸਹਿਣ ਅਤੇ ਰਸਮੋ-ਰਿਵਾਜ ਹਾਕਮ ਜਮਾਤ ਵਰਗਾ ਹੀ ਹੋ ਗਿਆ ਸੀ। ਅਜਿਹੀ ਜੀਵਨ-ਜਾਂਚ ਨੂੰ ਗੁਰੂ ਜੀ ਨੇ ਗ਼ੁਲਾਮੀ ਦਾ ਚਿੰਨ੍ਹ ਮੰਨਿਆ ਹੈ। ਇਸ ਦਾ ਭਾਵ ਹੈ ਕਿ ਮਨੁੱਖ ਦੀ ਸਰੀਰਕ ਗ਼ੁਲਾਮੀ ਨਾਲੋਂ ਮਾਨਸਿਕ ਗ਼ੁਲਾਮੀ ਸਮਾਜ ਨੂੰ ਵਧੇਰੇ ਪ੍ਰਭਾਵਿਤ ਕਰਦੀ ਹੈ। ਗ਼ੁਲਾਮ ਮਾਨਸਿਕਤਾ ਅੱਗੇ ਹੋਰਨਾਂ ਨੂੰ ਗ਼ੁਲਾਮ ਬਣਾਉਣ ਵਿਚ ਸਹਾਈ ਹੁੰਦੀ ਹੈ। "ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ"[43] ਅਤੇ "ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ"[44] ਵਾਲੀ ਸਮਾਜ ਵਿਚ ਪੈਦਾ ਹੋਈ ਅਜਿਹੀ ਗ਼ੁਲਾਮੀ ਤੋਂ ਗੁਰੂ ਜੀ ਨੇ ਦੂਰ

43. ਵਾਰ ਆਸਾ ਮਹਲਾ ੧, ਪੰਨਾ 471.
44. ਧਨਾਸਰੀ ਮਹਲਾ ੧, ਪੰਨਾ 663.

ਰਹਿਣ ਦਾ ਸੰਦੇਸ਼ ਦਿੱਤਾ ਹੈ। ਅਜਿਹੇ ਜੀਵਨ ਵਿਚ ਸਹਿਜ ਦੀ ਪ੍ਰਾਪਤੀ ਬਿਲਕੁਲ ਹੀ ਸੰਭਵ ਨਹੀਂ ਹੈ। ਇਹ ਤਾਂ ਕੇਵਲ ਵਕਤੀ ਤੌਰ ਉੱਤੇ ਆਪਣਾ ਥੋੜ੍ਹ-ਚਿਰਾ ਜੀਵਨ ਅਤੇ ਰਾਜ-ਸ਼ਕਤੀ ਤਥਾ ਹੋਂਦ-ਹਸਤੀ ਬਚਾਉਣ ਦਾ ਹੀ ਇਕ ਨਿਰਾਰਥਕ ਯਤਨ ਹੋ ਨਿਬੜਦਾ ਹੈ। ਗੁਰਬਾਣੀ ਵਿਚ ਦੱਸਿਆ ਗਿਆ ਹੈ ਕਿ ਸਹਿਜ ਵਿਚ ਰਹਿਣ ਵਾਲਾ ਮਨੁੱਖ ਗ਼ੁਲਾਮ ਨਹੀਂ ਹੁੰਦਾ। ਉਹ ਪੂਰਨ ਤੌਰ 'ਤੇ ਸੁਤੰਤਰ ਹੁੰਦਾ ਹੈ। ਉਹ ਸਦਾ ਹੀ ਪਰਮਾਤਮਾ ਨਾਲ ਓਤ-ਪੋਤ ਹੋਇਆ ਰਹਿੰਦਾ ਹੈ। ਉਹ ਹੀ ਖ਼ਾਲਸਾ ਹੈ, "ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥ ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥"[45] ਤਥਾ "ਸੁਖ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥"[46] ਤਥਾ "ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ॥"[47] ਦੁਨਿਆਵੀ ਦੁੱਖ ਅਤੇ ਸੁੱਖ ਲਾਭ ਅਤੇ ਹਾਣ ਉਸ ਲਈ ਇੱਕੋ ਜਿਹੇ ਹਨ। ਕਿਸੇ ਤਰ੍ਹਾਂ ਦਾ ਡਰ ਉਸ ਦੀ ਮਾਨਸਿਕਤਾ ਅਤੇ ਸੋਚ ਨੂੰ ਪ੍ਰਭਾਵਿਤ ਨਹੀਂ ਕਰ ਸਕਦਾ ਕਿਉਂਕਿ ਉਸ ਨੂੰ ਨਾ ਤਾਂ ਕਿਸੇ ਦੁਨਿਆਵੀ ਪ੍ਰਾਪਤੀ ਦੀ ਇੱਛਾ ਹੁੰਦੀ ਹੈ ਅਤੇ ਨਾ ਹੀ ਉਸ ਨੂੰ ਉਸ ਦੀ ਕਿਸੇ ਵਸਤੂ ਦੇ ਚਲੇ ਜਾਣ ਦਾ ਡਰ ਹੁੰਦਾ ਹੈ। ਉਹ ਤਾਂ ਕਾਦਰ ਦੀ ਕੁਦਰਤ ਦੇ ਖੇਲ ਨੂੰ ਅਟੱਲ ਮੰਨਦਿਆਂ ਹੋਇਆਂ ਗੁਰੂ ਦੇ ਭਾਣੇ ਵਿਚ ਹੀ ਵਿਚਰਦਾ ਹੈ। ਅਜਿਹੀ ਮਾਨਸਿਕਤਾ ਵਾਲੇ ਵਿਅਕਤੀ ਨੂੰ ਗੁਰਮਤਿ ਵਿਚ ਗੁਰਮੁਖ ਕਿਹਾ ਗਿਆ ਹੈ, ਭਾਵ ਉਹ ਹਮੇਸ਼ਾ ਹੀ ਸਹਿਜ ਅਤੇ ਸ਼ਾਂਤ ਚਿੱਤ ਹੋ ਕੇ ਭਾਣੇ ਵਿਚ ਵਿਚਰਦਾ ਹੈ। ਗੁਰਵਾਕ ਹੈ, "ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ॥ ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥ ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ॥"[48] ਗੁਰਮੁਖ ਹਰ ਸਮੇਂ ਅਤੇ ਸਥਾਨ ਉੱਤੇ ਸੱਚ ਦੇ ਮਾਰਗ ਉੱਤੇ ਚੱਲਦਾ ਹੈ ਅਤੇ ਸੱਚ ਦੇ ਵਿਰੋਧ ਵਿਚ ਉੱਠਣ ਵਾਲੀ ਕਿਸੇ ਵੀ ਆਵਾਜ਼ ਦਾ ਡੱਟ ਕੇ ਵਿਰੋਧ ਕਰਦਾ ਹੈ। ਸਾਡੇ ਸਾਹਮਣੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਮਿਸਾਲ ਪ੍ਰਤੱਖ ਹੈ ਜਿਨ੍ਹਾਂ ਨੂੰ ਸਮੇਂ ਦੀ ਹਕੂਮਤ ਨੇ ਤਿੰਨ ਆਦੇਸ਼ ਦਿੱਤੇ ਸਨ : (1) ਕਰਾਮਾਤ ਵਿਖਾਉ, (2) ਇਸਲਾਮ ਕਬੂਲ ਕਰ ਲਉ, (3) ਸ਼ਹੀਦ ਹੋਣ ਲਈ ਤਿਆਰ ਹੋ ਜਾਉ। ਗੁਰੂ ਸਾਹਿਬ ਸਹਿਜ ਵਿਚ ਰਹਿਣ ਵਾਲੇ ਅਕਾਲ ਰੂਪ ਪੂਰਨ ਸੱਚੇ ਸੰਤ ਸਨ ਜਿਨ੍ਹਾਂ ਨੂੰ ਆਪਣੇ ਸਿਧਾਂਤ ਆਪਣੀ ਜਾਨ ਤੋਂ ਵਧੇਰੇ ਪਿਆਰੇ ਸਨ। ਉਹ ਆਪਣੀ ਮਿਸਾਲ ਪੇਸ਼ ਕਰ ਕੇ ਸੰਸਾਰ ਦੇ ਲੋਕਾਂ ਨੂੰ ਆਪਣਾ ਧਰਮ ਪਾਲਣ ਦੀ ਜੁਗਤ ਵੀ ਦੱਸਣਾ ਚਾਹੁੰਦੇ ਸਨ। ਉਹ ਹਮੇਸ਼ਾ ਨਾ ਡਰਨ ਅਤੇ ਨਾ ਡਰਾਉਣ ਦਾ ਉਪਦੇਸ਼ ਦਿੰਦੇ ਹਨ, "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥ ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥"[49] ਤਥਾ "ਸਾਧਨ ਹੇਤਿ ਇਤੀ

45. ਸੋਰਠਿ ਮਹਲਾ ੯, ਪੰਨਾ 633.
46. ਗਉੜੀ ਮਹਲਾ ੯, ਪੰਨਾ 219.
47. ਵਾਰ ਮਾਝ ਮਹਲਾ ੧, ਪੰਨਾ 149.
48. ਸਲੋਕ ਵਾਰਾਂ ਤੇ ਵਧੀਕ ਸਲੋਕ ਮਹਲਾ ੩, ਪੰਨਾ 1414.
49. ਸਲੋਕ ਮਹਲਾ ੯, ਪੰਨਾ 1427.

ਜਿਨਿ ਕਰੀ॥ ਸੀਸੁ ਦੀਆ ਪਰ ਸੀ ਨ ਉਚਰੀ॥"[50] ਉਨ੍ਹਾਂ ਨੇ ਸਹਿਜ ਮਾਰਗ ਧਾਰਨ ਕਰਦੇ ਹੋਏ ਆਪਣਾ ਬਲਿਦਾਨ ਦੇ ਦਿੱਤਾ ਪਰ ਸਮੇਂ ਦੀ ਹਕੂਮਤ ਦੀ ਈਨ ਨਹੀਂ ਮੰਨੀ। ਇਹੋ ਮਾਰਗ "ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥"[51] ਦਾ ਉਪਦੇਸ਼ ਕਰਨ ਵਾਲੇ ਪੰਜਵੇਂ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਖ਼ਤਿਆਰ ਕਰਦਿਆਂ ਅਤਿ ਕਠਿਨ ਤਸੀਹੇ ਝੱਲਦਿਆਂ, ਅਡੋਲ ਚਿੱਤ ਰਹਿੰਦਿਆਂ ਸ਼ਹੀਦੀ ਦੇ ਦਿੱਤੀ ਪਰ ਸਹਿਜ ਨਹੀਂ ਤਿਆਗਿਆ। ਇਸ ਤਰ੍ਹਾਂ ਸੰਸਾਰ ਦੇ ਇਤਿਹਾਸ ਵਿਚ ਅੱਤਿਆਚਾਰ ਉੱਤੇ ਸਤਿਆਚਾਰ ਦੀ ਜਿੱਤ ਹੋਈ ਜੋ ਲੋਕਾਈ ਲਈ ਸਦੀਵਕਾਲ ਲਈ ਪੱਥ-ਪਰਦਰਸ਼ਕ ਬਣੀ ਰਹੇਗੀ। ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਉੱਤੇ 1704 ਈ. ਦੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਗਵਾਈ ਹੇਠ ਖ਼ਾਲਸਾ ਫ਼ੌਜਾਂ ਅਤੇ ਦੂਜੇ ਪਾਸੇ ਮੁਗ਼ਲੀਆ ਅਤੇ ਬਾਈ ਧਾਰ ਦੇ ਪਹਾੜੀ ਹਿੰਦੂ ਰਾਜਿਆਂ ਦੀ ਸਾਂਝੀ ਕਮਾਨ ਹੇਠ ਇਕੱਠੀਆਂ ਫ਼ੌਜਾਂ ਦਰਮਿਆਨ ਹੋਏ ਖ਼ੂਨ ਡੋਲ੍ਹਵੇਂ ਜੰਗ ਦੌਰਾਨ ਗੁਰਮੁਖਤਾਈ ਦੇ ਮੁਜੱਸਮੇ ਅਤੇ ਸਹਿਜ ਦੇ ਪ੍ਰਤੱਖ ਸਰੂਪ ਭਾਈ ਘਨੱਈਆ ਜੀ ਵੱਲੋਂ ਆਪਣੀਆਂ ਅਤੇ ਦੁਸ਼ਮਣ ਦੀਆਂ ਫ਼ੌਜਾਂ ਦੇ ਜ਼ਖ਼ਮੀਆਂ ਦੀ ਬਿਨਾਂ ਕਿਸੇ ਭੇਦ-ਭਾਵ ਦੇ "ਜੋ ਦੀਸੈ ਸੋ ਤੇਰਾ ਰੂਪ" ਦੇ ਸਿਧਾਂਤ ਅਨੁਸਾਰ ਕੀਤੀ ਜਲ-ਪਾਣੀ ਅਤੇ ਮਲ੍ਹਮ-ਪੱਟੀ ਦੀ ਸੇਵਾ ਸੰਸਾਰ ਵਿਚ ਸਹਿਜ ਅਵਸਥਾ ਦੇ ਸਿਖਰ ਉੱਤੇ ਪਹੁੰਚੀ ਸ਼ਖ਼ਸੀਅਤ ਦੀ ਹੀ ਅਜਬ ਕਹਾਣੀ ਹੈ, ਜਿਹੜੀ ਕਿ ਆਪਣੇ-ਆਪ ਵਿਚ ਹੀ ਨਿਰਾਲੀ ਅਤੇ ਲਾਸਾਨੀ ਹੈ। ਸੰਸਾਰ ਦੇ ਰਹਿਬਰ ਮਰਦਿ-ਮੈਦਾਨ ਅਤੇ ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਆਪਣੇ ਮਾਤਾ, ਪਿਤਾ, ਚਾਰੇ ਸਾਹਿਬਜ਼ਾਦਿਆਂ, ਮਾਮਿਆਂ, ਅਨੇਕਾਂ ਹੀ ਨਾਦੀ ਪੁੱਤਰਾਂ ਦੇ ਧਰਮ ਯੁੱਧ ਵਿਚ ਸ਼ਹੀਦ ਹੋ ਜਾਣ ਉਪਰੰਤ ਦੀਨਾ ਕਾਂਗੜ ਦੀ ਧਰਤੀ ਤੋਂ ਜ਼ਾਲਮ ਔਰੰਗਜ਼ੇਬ ਨੂੰ ਲਿਖਿਆ 'ਜ਼ਫ਼ਰਨਾਮਾ' ਖਿਦਰਾਣੇ ਦੀ ਢਾਬ (ਮੁਕਤਸਰ ਸਾਹਿਬ) ਦੀ ਜੰਗ, ਤਲਵੰਡੀ ਸਾਬੋ (ਹੁਣ ਤਖ਼ਤ ਸ੍ਰੀ ਦਮਦਮਾ ਸਾਹਿਬ) ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪੂਰਨਤਾ ਅਤੇ ਗੁਰੂ ਕੇ ਮਹਿਲਾਂ ਨੂੰ ਇਹ ਕਹਿਣਾ, "ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ॥ ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜਾਰ॥" ਅਤੇ ਫਿਰ ਨੰਦੇੜ (ਹੁਣ ਤਖ਼ਤ ਸ੍ਰੀ ਹਜ਼ੂਰ ਸਾਹਿਬ) ਦੀ ਧਰਤੀ ਉੱਤੇ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਸੰਸਾਰ ਨੂੰ ਦਿੱਤੇ 'ਸ਼ਬਦ-ਗੁਰੂ' ਦੇ ਸੰਕਲਪ ਨੂੰ ਅਮਲੀ ਰੂਪ ਦਿੰਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ "ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ॥ ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ॥" ਅਨੁਸਾਰ ਸਦੀਵਕਾਲ ਲਈ "ਸਤਿਗੁਰੁ ਮੇਰਾ ਸਦਾ ਸਦਾ ਨ ਆਵੈ ਨ ਜਾਇ॥ ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥"[52] ਨੂੰ ਗੁਰਤਾ-ਗੱਦੀ ਦੇਣ ਵਾਲਾ ਮਹਾਨ ਅਤੇ ਇਤਿਹਾਸਿਕ ਕਾਰਜ ਸੰਸਾਰ ਵਿਚ ਹੋਰ ਕੋਈ ਰਹਿਬਰ ਨਹੀਂ ਕਰ ਸਕਿਆ। ਇਹ 'ਸਹਿਜ ਅਵਸਥਾ'

---

50. ਪੰਚਮੋ ਧਿਆਇ, ਬਚਿੱਤ੍ਰ ਨਾਟਕ।
51. ਵਾਰ ਮਾਰੂ ਮਹਲਾ ੫, ਪੰਨਾ 1102.
52. ਸੂਹੀ ਮਹਲਾ ੪, ਪੰਨਾ 759.

ਦਾ ਸਿਖਰ ਹੀ ਸੀ ਜੋ ਅਤਿ ਅਨੂਠੀ, ਵਿਲੱਖਣ, ਵੱਖਰੀ ਅਤੇ ਨਿਰਾਲੀ ਸੀ। ਅੱਜ ਵੀ ਹੈ ਅਤੇ ਭਵਿੱਖ ਵਿਚ ਇਹ ਮਿਸਾਲ ਲਾਸਾਨੀ ਹੀ ਰਹੇਗੀ। ਸ੍ਰੀ ਗੁਰੂ ਰਾਮਦਾਸ ਜੀ ਵੱਲੋਂ ਉਚਾਰਨ ਕੀਤੇ ਸ਼ਬਦ ਰੂਪੀ ਮਹਾਨ ਅਤੇ ਵਿਲੱਖਣ ਸਹਿਜਤਾ ਦੇ ਸਿਧਾਂਤ, "ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ"[53] ਦੇ ਸੱਚ ਨੂੰ ਅਮਲੀ ਰੂਪ ਵਿਚ ਅਮਰ ਅਤੇ ਅਜ਼ੀਮ ਸ਼ਹੀਦ ਬਾਬਾ ਦੀਪ ਸਿੰਘ ਜੀ ਨੇ ਮੁਗ਼ਲਾਂ ਵਿਰੁੱਧ ਜੂਝਦਿਆਂ ਸ੍ਰੀ ਹਰਿਮੰਦਰ ਸਾਹਿਬ ਨੂੰ ਧਾੜਵੀਆਂ ਦੇ ਕਬਜ਼ੇ ਵਿੱਚੋਂ ਆਜ਼ਾਦ ਕਰਾਉਣ ਹਿੱਤ ਸ਼ਹੀਦੀ ਦੇ ਕੇ ਸੰਸਾਰ ਦੇ ਸਾਹਮਣੇ ਪ੍ਰਗਟ ਕਰ ਦਿੱਤਾ। ਇਹ ਸਹਿਜ ਅਵਸਥਾ ਦਾ ਸਿਖਰ ਹੀ ਸੀ। ਅਸਲ ਵਿਚ ਇਹੋ ਜਿਹਾ ਸਭਿਆਚਾਰ ਸਹਿਜ ਵਿਚ ਵਿਚਰ ਰਹੀ ਮਾਨਸਿਕਤਾ ਦਾ ਹੀ ਹੁੰਦਾ ਹੈ। ਗੁਰਵਾਕ ਹੈ :

**ਸਹਜਿ ਮਿਲੈ ਮਿਲਿਆ ਪਰਵਾਣੁ ॥**
**ਨਾ ਤਿਸੁ ਮਰਣੁ ਨ ਆਵਣੁ ਜਾਣੁ ॥**
**ਠਾਕੁਰ ਮਹਿ ਦਾਸੁ ਦਾਸ ਮਹਿ ਸੋਇ ॥**
**ਜਹ ਦੇਖਾ ਤਹ ਅਵਰੁ ਨ ਕੋਇ ॥** *(ਧਨਾਸਰੀ ਮਹਲਾ ੧, ਪੰਨਾ 686)*

ਸਹਿਜ ਇਕ ਅਜਿਹਾ ਗੁਣ ਹੈ, ਜਿਹੜਾ ਮਨੁੱਖ ਨੂੰ ਉਸ ਦੇ ਭੂਤ, ਭਵਿੱਖ ਅਤੇ ਵਰਤਮਾਨ ਵਿਚ ਇੱਕੋ ਜਿਹਾ ਰਹਿਣ ਦੀ ਪ੍ਰੇਰਨਾ ਕਰਦਾ ਹੈ। ਸਮੇਂ ਦੀਆਂ ਘਟਨਾਵਾਂ ਨਾ ਤਾਂ ਉਸ ਦੇ ਉਦੇਸ਼ ਨੂੰ ਪ੍ਰਭਾਵਿਤ ਕਰ ਸਕਦੀਆਂ ਹਨ ਅਤੇ ਨਾ ਹੀ ਉਸ ਨੂੰ ਭਟਕਾ ਸਕਦੀਆਂ ਹਨ। ਅਜਿਹੀਆਂ ਉੱਤਮ ਅਤੇ ਪਾਕ-ਪਵਿੱਤਰ ਰੂਹਾਂ ਬਾਰੇ ਦਸਮੇਸ਼ ਜੀ ਫ਼ੁਰਮਾਉਂਦੇ ਹਨ, "ਧੰਨ ਜੀਓ ਤਿਹ ਕੋ ਜਗ ਮੈ, ਮੁਖ ਤੇ ਹਰਿ ਚਿਤ ਮੈ ਜੁਧੁ ਬਿਚਾਰੈ ॥"[54] ਤਥਾ "ਜਬ ਆਵ ਕੀ ਅਉਧ ਨਿਧਾਨ ਬਨੈ, ਅਤ ਹੀ ਰਨ ਮੈ ਤਬ ਜੂਝ ਮਰੋਂ ॥"[55] ਜੋਗੀ, ਜਤੀ, ਤਪੀ, ਸੰਨਿਆਸੀ ਸਮਾਜ ਨੂੰ ਛੱਡ ਕੇ ਜੰਗਲਾਂ ਅਤੇ ਪਹਾੜਾਂ ਵਿਚ ਚਲੇ ਗਏ ਪਰ ਮਨ ਸ਼ਾਂਤ ਨਹੀਂ ਹੋਏ, ਸਹਿਜਤਾ ਤੋਂ ਕੋਹਾਂ ਦੂਰ ਹੀ ਰਹੇ ਬਲਕਿ ਵੱਡੇ ਭਾਰੀ ਤਪੱਸਵੀ ਹੋਣ ਦੇ ਅਹਿਸਾਸ ਨਾਲ ਉਨ੍ਹਾਂ ਅੰਦਰ ਹੰਕਾਰ ਹੋਰ ਵੱਧ ਗਿਆ। ਉਨ੍ਹਾਂ ਦੇ ਮਨ ਵਿਚ ਪੈਦਾ ਹੋਏ ਹੰਕਾਰ ਨੇ ਉਨ੍ਹਾਂ ਦੇ ਸਰੀਰ ਨੂੰ ਭਟਕਣ ਵਿਚ ਪਾ ਦਿੱਤਾ, "ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ ॥ ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ ॥"[56] ਦੂਜੇ ਪਾਸੇ ਦੁਨਿਆਵੀ ਜੀਵਾਂ ਨੂੰ ਮਾਇਆ ਦੇ ਪ੍ਰਭਾਵ ਨੇ ਮੁਕਤ ਨਾ ਹੋਣ ਦਿੱਤਾ। ਕੁਝ ਮਨੁੱਖ ਦੁਨਿਆਵੀ ਜਗਤ ਵਿਚ ਰਹਿ ਕੇ ਮਾਇਆ ਇਕੱਤਰ ਕਰਨ ਅਤੇ ਸਭ ਪ੍ਰਕਾਰੀ ਹੀਲੇ ਵਰਤ ਕੇ ਰਾਜ-ਸ਼ਕਤੀ ਉੱਤੇ ਕਾਬਜ਼ ਰਹਿਣ ਦੇ ਆਹਰ ਵਿਚ ਲੱਗ ਗਏ ਅਤੇ ਕੁਝ ਦੁਨਿਆਵੀ ਜਗਤ ਨੂੰ ਛੱਡ ਕੇ ਜੰਗਲਾਂ ਅਤੇ ਪਹਾੜਾਂ ਵਿਚ ਚਲੇ

---

53. ਵਡਹੰਸ ਮਹਲਾ ੧, ਪੰਨਾ 558.
54. ਕ੍ਰਿਸ਼ਨਾਵਤਾਰ ਪਾ: ੧੦.
55. ਚੰਡੀ ਚਰਿਤ੍ਰ, ਪਾ: ੧੦.
56. ਸਾਰੰਗ ਪਰਮਾਨੰਦ ਜੀ, ਪੰਨਾ 1253.

ਜਾਣ ਨੂੰ ਮੁਕਤੀ ਦਾ ਸਫਲ ਰਸਤਾ ਸਮਝਣ ਲੱਗ ਪਏ। ਅਜਿਹੇ ਦੁਨਿਆਵੀ ਜੀਵਾਂ ਦੇ ਮਨ ਵਿਚ ਉਪਜੇ ਦਵੈਤ ਅਤੇ ਦੁਬਿਧਾ ਨੇ ਮਨੁੱਖ ਨੂੰ ਸ਼ਾਂਤ ਨਹੀਂ ਰਹਿਣ ਦਿੱਤਾ। ਦੁਨਿਆਵੀ ਜਗਤ ਵਿਚ ਰਹਿਣ ਵਾਲੇ ਅਤੇ ਇਸ ਨੂੰ ਛੱਡ ਕੇ ਚਲੇ ਜਾਣ ਵਾਲਿਆਂ ਵਿੱਚੋਂ ਸਹਿਜ ਸ਼ਾਂਤੀ ਕਿਸੇ ਨੂੰ ਵੀ ਪ੍ਰਾਪਤ ਨਹੀਂ ਹੋਈ, 'ਦੁਬਿਧਾ ਮਹਿ ਦੋਨੋਂ ਗਏ ਮਾਇਆ ਮਿਲੀ ਨ ਰਾਮ' ਵਾਲੀ ਗੱਲ ਹੀ ਹੋਈ। ਗੁਰਮਤਿ ਇਸ ਵਿਵਸਥਾ ਨੂੰ ਪ੍ਰਵਾਨ ਨਹੀਂ ਕਰਦੀ, ਸਗੋਂ ਇਸ ਬਿਰਤੀ ਦਾ ਖੰਡਨ ਕਰਦੀ ਹੈ, "ਤਜੈ ਗਿਰਸਤੁ ਭਇਆ ਬਨ ਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਈਆ॥"[57] ਤਥਾ "ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ॥ ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ॥"[58] ਅਤੇ ਇਸ ਦੇ ਉਲਟ ਗੁਰਮਤਿ ਤਾਂ ਮੁਕੰਮਲ ਜੀਵਨ ਜਿਊਣ ਦਾ ਉਪਦੇਸ਼ ਕਰਦੀ ਹੈ, "ਗ੍ਰਿਹੀ ਅੰਤਰਿ ਸਾਚਿ ਲਿਵ ਲਾਗੀ॥ ਨਾਨਕ ਸਤਿਗੁਰੁ ਸੇਵਹਿ ਸੇ ਵਡਭਾਗੀ॥"[59] ਤਥਾ "ਸਤਿਗੁਰ ਕੀ ਐਸੀ ਵਡਿਆਈ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ॥"[60] ਗ੍ਰਿਹਸਥ ਵਿਚ ਵਿਚਰਦਿਆਂ ਗੁਰਮਤਿ ਮਾਰਗ ਦੇ ਪਾਂਧੀ ਹੁੰਦਿਆਂ, "ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥ ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥"[61] ਅਤੇ "ਗੁਰਿ ਕਹਿਆ ਸਾ ਕਾਰ ਕਮਾਵਹੁ॥ ਗੁਰ ਕੀ ਕਰਣੀ ਕਾਹੇ ਧਾਵਹੁ॥"[62] ਦੇ ਮਾਰਗ ਉੱਤੇ ਚੱਲਦਿਆਂ ਮਨੁੱਖੀ ਆਤਮਾ ਸਹਿਜ-ਅਨੰਦ ਦੇ ਸਿਖਰ ਨੂੰ ਜਾ ਅਪੜਦੀ ਹੈ ਅਤੇ ਉਸ ਸਹਿਜ ਦੀ ਆਤ੍ਮਿਕ ਸਥਿਤੀ ਬਾਰੇ ਸ੍ਰੀ ਗੁਰੂ ਅੰਗਦ ਦੇਵ ਜੀ ਇਉਂ ਫ਼ੁਰਮਾਉਂਦੇ ਹਨ :

**ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥**
**ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥**
**ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ॥**
**ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥**

*(ਵਾਰ ਮਾਝ, ਮ: ੨, ਪੰਨਾ 139)*

ਜਿਨ੍ਹਾਂ ਰੂਹਾਂ ਨੇ ਇਹ ਵਿਲੱਖਣ ਅਤੇ ਨਿਰਾਲੀ ਸਥਿਤੀ ਨੂੰ ਪ੍ਰਾਪਤ ਕਰ ਲਿਆ, ਉਨ੍ਹਾਂ ਨੇ ਹੀ ਫਿਰ ਜਗਤ ਦੇ ਸਾਹਮਣੇ ਲਾਸਾਨੀ, ਅਸਚਰਜਤਾ ਭਰਪੂਰ ਅਤੇ ਮਨੁੱਖੀ ਅਕਲ ਨੂੰ ਦੰਗ ਕਰ ਦੇਣ ਵਾਲਾ ਇਤਿਹਾਸ ਸਿਰਜਿਆ। ਮਰਜੀਵੜਿਆਂ ਦੇ ਉਸ ਇਤਿਹਾਸ ਨੂੰ ਹਰ ਗੁਰਸਿੱਖ ਹਰ ਰੋਜ਼ ਅਰਦਾਸ ਸਮੇਂ ਸ਼ਰਧਾ ਅਤੇ ਸਤਿਕਾਰ ਨਾਲ ਯਾਦ ਕਰਦਾ ਹੈ, "ਜਿਨ੍ਹਾਂ ਸਿੰਘਾਂ-ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ-ਬੰਦ ਕਟਵਾਏ, ਖੋਪਰ ਲੁਹਾਏ, ਚਰਖੜੀਆਂ ਉੱਤੇ ਚੜ੍ਹਾਏ ਗਏ, ਪੁੱਠੀਆਂ ਖੱਲਾਂ

---

57. ਬਿਲਾਵਲੁ ਮਹਲਾ ੪, ਪੰਨਾ 835.
58. ਬਿਲਾਵਲੁ ਕਬੀਰ ਜੀ, ਪੰਨਾ 855.
59. ਗਉੜੀ ਮਹਲਾ ੩, ਪੰਨਾ 230.
60. ਧਨਾਸਰੀ ਮਹਲਾ ੧, ਪੰਨਾ 661.
61. ਆਸਾ ਫਰੀਦ ਜੀ, ਪੰਨਾ 488.
62. ਰਾਮਕਲੀ ਮਹਲਾ ੧, ਪੰਨਾ 933.

ਲੁਹਾਈਆਂ, ਕੀਮਾਂ-ਕੀਮਾਂ ਕੀਤੇ ਗਏ, ਆਰਿਆਂ ਨਾਲ ਚਿਰਾਏ ਗਏ ਪਰ ਧਰਮ ਨਹੀਂ ਹਾਰਿਆ।" ਗੁਰੂ ਸਾਹਿਬਾਨ ਨੇ ਮਨੁੱਖੀ ਜੀਵਾਂ ਨੂੰ ਜਗਤ ਵਿਚ ਰਹਿੰਦੇ ਹੋਏ ਮੁਕਤੀ ਪ੍ਰਾਪਤ ਕਰਨ 'ਜੀਵਤ-ਮੁਕਤ' ਹੋਣ ਦਾ ਉਪਦੇਸ਼ ਕੀਤਾ। ਇਹ ਉਪਦੇਸ਼ ਸਾਰੇ ਸੰਸਾਰ ਲਈ ਹੀ ਉੱਤਮ, ਵਿਲੱਖਣ ਅਤੇ ਨਿਵੇਕਲਾ ਸੀ। ਪਰ ਹੁਣ ਪ੍ਰਸ਼ਨ ਇਹ ਪੈਦਾ ਹੁੰਦਾ ਹੈ ਕਿ ਦੁਨਿਆਵੀ ਜੀਵਾਂ ਨੂੰ ਮੁਕਤੀ ਪ੍ਰਾਪਤ ਕਿਵੇਂ ਹੋਵੇ ? ਗੁਰਬਾਣੀ ਦੱਸਦੀ ਹੈ ਕਿ ਸਹਿਜ ਵਿਚ ਆ ਕੇ ਮਨੁੱਖ ਆਪਣੀਆਂ ਇੰਦਰੀਆਂ ਨੂੰ ਸ਼ਾਂਤ ਕਰੇ ਅਤੇ ਫਿਰ ਪ੍ਰਭੂ-ਪ੍ਰੇਮ ਪੈਦਾ ਕਰ ਸਕਦਾ ਹੈ। ਜਿੰਨਾ ਚਿਰ ਵਿਅਕਤੀ ਮਾਇਆ ਦੇ ਪ੍ਰਭਾਵ ਅਧੀਨ ਹੈ ਉਹ ਸਹਿਜ ਦੀ ਪ੍ਰਾਪਤੀ ਨਹੀਂ ਕਰ ਸਕਦਾ, "ਮਾਇਆ ਵਿਚਿ ਸਹਜੁ ਨ ਊਪਜੈ ਮਾਇਆ ਦੂਜੈ ਭਾਇ॥"[63] ਇਸ ਦਾ ਭਾਵ ਇਹ ਹੈ ਕਿ ਮਨੁੱਖ ਜਿੰਨਾ ਸਮਾਂ ਕੇਵਲ ਤੇ ਕੇਵਲ ਦੁਨਿਆਵੀ ਜਗਤ ਦਾ ਹਿੱਸਾ ਹੈ ਭਾਵ ਜਿਤਨਾ ਚਿਰ ਉਹ ਅਧਿਆਤਮ ਨੂੰ ਤਿਆਗ ਕੇ ਦੁਨਿਆਵੀ ਸੰਸਕਾਰਾਂ ਵਿਚ ਖਚਤ ਰਹਿੰਦਾ ਹੈ, ਉਹ "ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ"[64] ਵਾਲੀ ਸਥਿਤੀ ਨੂੰ ਹੀ ਪ੍ਰਾਪਤ ਹੁੰਦਾ ਹੈ। ਉਹ ਨਾ ਤਾਂ ਸਹਿਜ ਅਵਸਥਾ ਪ੍ਰਾਪਤ ਕਰ ਸਕਦਾ ਹੈ ਅਤੇ ਨਾ ਹੀ ਮਾਇਆ ਦੇ ਪ੍ਰਭਾਵ ਤੋਂ ਮੁਕਤ ਹੋ ਸਕਦਾ ਹੈ। ਸਤਿਗੁਰੂ ਜੀ ਇਸ ਦੁਨਿਆਵੀ ਸੱਚ ਨੂੰ ਇਉਂ ਪ੍ਰਗਟ ਕਰਦੇ ਹਨ, "ਜੋ ਜੋ ਦੀਸੈ ਸੋ ਸੋ ਰੋਗੀ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥"[65] ਗੁਰਬਾਣੀ ਇਸ ਗੁੰਝਲ ਦਾ ਹੱਲ ਵੀ ਪੇਸ਼ ਕਰਦੀ ਹੈ ਕਿ ਮਨੁੱਖ ਗੁਰੂ ਦੇ ਦੁਆਰਾ ਇਹ ਪ੍ਰਾਪਤੀ ਕਰ ਸਕਦਾ ਹੈ, "ਭਾਈ ਰੇ ਗੁਰ ਬਿਨੁ ਸਹਜੁ ਨ ਹੋਇ"[66] ਤਥਾ "ਗੁਰੂ ਦੁਆਰੈ ਹੋਇ ਸੋਝੀ ਪਾਇਸੀ"[67] ਤਥਾ "ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ"[68] "ਸਾਚੁ ਕਹੋਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥"[69] ਗੁਰੂ ਮਨੁੱਖ ਨੂੰ ਸੱਚ ਨਾਲ ਜੋੜਨ ਦਾ ਕਾਰਜ ਕਰਦਾ ਹੈ। ਗੁਰੂ ਪਿਤਾ ਹੈ ਜੋ ਜੀਵ-ਆਤਮਾ ਨੂੰ ਸੋਧ ਪ੍ਰਦਾਨ ਕਰਦਿਆਂ ਦੁਨੀਆਦਾਰੀ ਦੇ ਪਦਾਰਥਵਾਦੀ ਅੰਧਕਾਰ ਵਿੱਚੋਂ ਕੱਢ ਕੇ, "ਗੁਰ ਗਿਆਨ ਪਰਚੰਡ ਬਲਾਇਆ" ਦਾ ਵਿਲੱਖਣ ਕਾਰਜ ਕਰਦਿਆਂ ਪ੍ਰਭੂ-ਪਤੀ ਪਰਮੇਸ਼ਰ ਨਾਲ ਮਿਲਾਪ ਕਰਵਾ ਦਿੰਦਾ ਹੈ। ਸੂਹੀ ਰਾਗ ਵਿਚ ਸ੍ਰੀ ਗੁਰੂ ਰਾਮਦਾਸ ਜੀ ਵੱਲੋਂ ਉਚਾਰੀਆਂ ਚਾਰੇ ਲਾਵਾਂ ਮਨੁੱਖੀ ਆਤਮਾ ਦੇ ਗੁਰੂ ਪਿਤਾ ਦੇ ਉਪਦੇਸ਼ ਦੁਆਰਾ ਪ੍ਰਭੂ ਪਤੀ ਨਾਲ ਪੂਰਨ ਮਿਲਾਪ ਦਾ ਹੀ ਗਿਆਨ ਦਿੱਤਾ ਗਿਆ ਹੈ। ਇਸੇ ਲਈ ਸਤਿਗੁਰੂ ਜੀ ਫ਼ਰਮਾਉਂਦੇ ਹਨ, "ਗੁਰ ਕੀ ਮਤਿ ਤੂੰ ਲੇਹਿ ਇਆਨੇ॥ ਭਗਤਿ ਬਿਨਾ ਬਹੁ ਡੂਬੇ ਸਿਆਨੇ॥"[70] ਤਥਾ "ਸਹਸ ਸਿਆਣਪਾ

---

63. ਸਿਰੀਰਾਗ ਮਹਲਾ ੩, ਪੰਨਾ 68.
64. ਵਾਰ ਆਸਾ ਮਹਲਾ ੧, ਪੰਨਾ 464.
65. ਭੈਰਉ ਮਹਲਾ ੫, ਪੰਨਾ 1140.
66. ਸਿਰੀਰਾਗ ਮਹਲਾ ੩, ਪੰਨਾ 68.
67. ਸੂਹੀ ਮਹਲਾ ੧, ਪੰਨਾ 730.
68. ਰਾਮਕਲੀ ਮਹਲਾ ੩ ਅਨੰਦੁ, ਪੰਨਾ 922.
69. ਅਕਾਲ ਉਸਤਤਿ ਪਾ: ੧੦.
70. ਗਉੜੀ ਸੁਖਮਨੀ ਮ: ੫, 288.

ਲਖ ਹੋਹਿ ਤ ਇਕ ਨ ਚਲੈ ਨਾਲਿ॥" ਸੱਚ ਅਜਿਹਾ ਦਾਰੂ ਮੰਨਿਆ ਗਿਆ ਹੈ, ਜਿਹੜਾ ਕਿ ਮਨ ਨੂੰ ਲੱਗੀਆਂ ਸਭ ਬੁਰਾਈਆਂ ਨੂੰ ਬਾਹਰ ਕੱਢ ਦਿੰਦਾ ਹੈ, "ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥ ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥"[71] ਤਥਾ "ਅਉਖਧੁ ਤੇਰੋ ਨਾਮੁ ਦਇਆਲ॥"[72] ਤਥਾ "ਸਰਬ ਰੋਗ ਕਾ ਅਉਖਦੁ ਨਾਮੁ॥"[73] ਅਤੇ "ਪਾਰਜਾਤੁ ਇਹੁ ਹਰਿ ਕੋ ਨਾਮ॥ ਕਾਮਧੇਨ ਹਰਿ ਹਰਿ ਗੁਣ ਗਾਮ॥"[74] ਸੱਚ ਨਾਲ ਜੁੜਿਆ ਮਨੁੱਖ ਸਹਿਜ ਦੀ ਅਵਸਥਾ ਨੂੰ ਪ੍ਰਾਪਤ ਕਰਦਾ ਹੈ, ਜਿਹੜੀ ਪ੍ਰਭੂ-ਪ੍ਰਾਪਤੀ ਨੂੰ ਸੰਭਵ ਬਣਾਉਂਦੀ ਹੈ, "ਸਾਚੈ ਸਬਦਿ ਸਹਜ ਧੁਨਿ ਉਪਜੈ ਮਨਿ ਸਾਚੈ ਲਿਵ ਲਾਈ॥"[75] ਗੁਰਮਤਿ ਦਾ ਉਦੇਸ਼ ਹੀ ਮਨੁੱਖ ਨੂੰ ਸੰਸਾਰਕ ਜੀਵਨ ਵਿਚ ਹਸੰਦਿਆਂ, ਖਲੰਦਿਆਂ, ਪੈਨੰਦਿਆਂ, ਖਾਵੰਦਿਆਂ ਅਨੁਸਾਰ ਸੰਸਾਰਕ ਅਤੇ ਸਮਾਜਿਕ ਲੋੜਾਂ ਦੀ ਪੂਰਤੀ ਹਿਤ ਉੱਦਮ ਅਤੇ ਸੁਕ੍ਰਿਤ ਕਰਦਿਆਂ ਮਾਇਕ ਪਦਾਰਥਾਂ ਵਿਚ ਖਚਤ ਹੋਣ ਦੀ ਥਾਂ ਇਹਨਾਂ ਤੋਂ ਨਿਰਲੇਪ ਰਹਿੰਦਿਆਂ ਪ੍ਰਭੂ-ਪ੍ਰਾਪਤੀ ਲਈ ਨਿਰੰਤਰ ਸਹਿਜ ਸੁਭਾਅ ਅਭਿਆਸੀ ਬਣਾਉਣਾ ਹੈ ਤਾਂ ਜੋ ਉਹ ਆਪਣਾ ਜੀਵਨ ਲਕਸ਼, "ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥"[76] ਪ੍ਰਾਪਤ ਕਰ ਸਕੇ। ਗੁਰਵਾਕ ਹੈ:

**ਸਹਜੇ ਜਿਨਿ ਪ੍ਰਭੁ ਜਾਣਿ ਪਛਾਣਿਆ॥**
**ਨਾਨਕ ਨਾਮੁ ਮਿਲੈ ਮਨੁ ਮਾਨਿਆ॥** *(ਧਨਾਸਰੀ ਮਹਲਾ ੩, ਪੰਨੇ 663-64)*

**ਸੁਣਿ ਹਰਿ ਗੁਣ ਭੀਨੇ ਸਹਜਿ ਸੁਭਾਏ॥**
**ਗੁਰਮਤਿ ਸਹਜੇ ਨਾਮੁ ਧਿਆਏ॥** *(ਸੂਹੀ ਮਹਲਾ ੩, ਪੰਨਾ 767)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਸਹਿਜ ਦੀ ਪ੍ਰਾਪਤੀ ਲਈ ਇਹੋ ਰਸਤਾ ਉਪਦੇਸ਼ਦੇ ਹਨ:

**ਧੀਰਜ ਧਾਮ ਬਨਾਇ ਇਹੈ ਤਨ ਬੁਧਿ ਸੁ ਦੀਪਕ ਜਿਉ ਉਜੀਆਰੈ॥**
**ਗਯਾਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ॥**
*(ਕ੍ਰਿਸ਼ਨਾਵਤਾਰ)*

ਇਸ ਤਰ੍ਹਾਂ ਸਤਿਗੁਰੂ ਦੀ ਕਿਰਪਾ ਦੁਆਰਾ ਮਨ ਦੀ ਮੈਲ ਦੂਰ ਹੋਣ ਉਪਰੰਤ ਸ਼ੁੱਧ ਆਤਮਾ ਦਸਵੇਂ ਦੁਆਰ ਵਿਚ ਅਪੜਦੀ ਹੈ। ਉਸ ਸਰਬ ਸੁਖ-ਸਹਿਜ-ਧੀਰਜ ਧਾਮ ਦੀ ਅਵਸਥਾ ਜੋ ਕਿਸੇ ਵਿਰਲੇ ਵਡਭਾਗੀ ਮਨੁੱਖ ਦੇ ਹਿੱਸੇ ਹੀ ਆਉਂਦੀ ਹੈ, ਬਾਰੇ ਸਤਿਗੁਰੂ ਇਉਂ ਗਿਆਨ ਕਰਾਉਂਦੇ ਹਨ:

---

71. ਵਾਰ ਆਸਾ ਮਹਲਾ ੧, ਪੰਨਾ 468.
72. ਧਨਾਸਰੀ ਮਹਲਾ ੫, ਪੰਨਾ 675.
73. ਗਉੜੀ ਸੁਖਮਨੀ ਮਹਲਾ ੫, ਪੰਨਾ 274.
74. ਗਉੜੀ ਸੁਖਮਨੀ ਮਹਲਾ ੫, ਪੰਨਾ 265.
75. ਸਾਰੰਗ ਮ: ੩, ਪੰਨਾ 1234.
76. ਆਸਾ ਮਹਲਾ ੫, ਪੰਨਾ 378.

ਸੂਖ ਮਹਲ ਜਾ ਕੇ ਊਚ ਦੁਆਰੇ ॥
ਤਾ ਮਹਿ ਵਾਸਹਿ ਭਗਤ ਪਿਆਰੇ ॥
ਸਹਜ ਕਥਾ ਪ੍ਰਭ ਕੀ ਅਤਿ ਮੀਠੀ ॥
ਵਿਰਲੈ ਕਾਹੂ ਨੇਤ੍ਰਹੁ ਡੀਠੀ ॥ਰਹਾਉ॥
ਤਹ ਗੀਤ ਨਾਦ ਅਖਾਰੇ ਸੰਗਾ ॥
ਊਹਾ ਸੰਤ ਕਰਹਿ ਹਰਿ ਰੰਗਾ ॥
ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ ॥
ਸਾਚ ਨਾਮ ਕੀ ਅੰਮ੍ਰਿਤ ਵਰਖਾ ॥
ਗੁਹਜ ਕਥਾ ਇਹ ਗੁਰ ਤੇ ਜਾਣੀ ॥
ਨਾਨਕੁ ਬੋਲੈ ਹਰਿ ਹਰਿ ਬਾਣੀ ॥ *(ਸੂਹੀ ਮਹਲਾ ੫, ਪੰਨਾ 739)*

ਆਗੈ ਸੁਖੁ ਪਾਛੈ ਸੁਖ ਸਹਜਾ ਘਰਿ ਆਨੰਦੁ ਹਮਾਰੈ ॥
*(ਸੋਰਠਿ ਮਹਲਾ ੫, ਪੰਨਾ 609)*

ਮਿੱਠਤ, ਨਿਮਰਤਾ ਅਤੇ ਮੁਕੰਮਲ ਸਮਰਪਣ ਦੀ ਭਾਵਨਾ ਨਾਲ ਹੀ ਜੀਵਨ ਵਿਚ ਸਹਿਜ ਦੇ ਪੱਧਰ ਉੱਤੇ ਆਇਆ ਜਾ ਸਕਦਾ ਹੈ। ਗੁਰੂ ਸਾਹਿਬਾਨ ਲੋਕਾਈ ਅੱਗੇ ਖ਼ੁਦ ਹੀ ਇਸ ਦੀ ਅਨੂਠੀ ਮਿਸਾਲ ਪੇਸ਼ ਕਰਦੇ ਹਨ। ਇਸ ਲਈ ਜਦੋਂ ਮਨੁੱਖ ਆਪਣੇ ਆਪ ਨੂੰ ਗ਼ਰੀਬ ਅਤੇ ਨਿਮਾਣਾ "ਗੁਰਮੁਖ ਨਿਮਾਣਾ ਹੋਇ" ਸਮਝ ਕੇ ਗੁਰੂ ਦੀ ਸ਼ਰਨ ਵਿਚ ਜਾਂਦਾ ਹੈ, ਓਦੋਂ ਉਹ ਸਹਿਜ ਵਿਚ ਹੁੰਦਾ ਹੈ ਅਤੇ ਸਹਿਜ ਵਿਚ ਭਗਤੀ ਕਰਨ ਕਰਕੇ ਸਹਿਜ ਅਨੰਦ ਦੀ ਪ੍ਰਾਪਤੀ ਕਰ ਸਕਦਾ ਹੈ। ਸਹਿਜ ਦੇ ਮਹੱਤਵ ਅਤੇ ਮੁਕੰਮਲ ਸੰਕਲਪ ਬਾਰੇ ਗੁਰੂ ਜੀ ਨੇ ਇਸ ਸ਼ਬਦ ਵਿਚ ਸਪੱਸ਼ਟ ਵਰਣਨ ਕੀਤਾ ਹੈ :

ਸਹਜੈ ਨੋ ਸਭ ਲੋਚਦੀ ਬਿਨੁ ਗੁਰ ਪਾਇਆ ਨ ਜਾਇ ॥
ਪੜਿ ਪੜਿ ਪੰਡਿਤ ਜੋਤਕੀ ਥਕੇ ਭੇਖੀ ਭਰਮਿ ਭੁਲਾਏ ॥
ਗੁਰ ਭੇਟੇ ਸਹਜੁ ਪਾਇਆ ਆਪਣੀ ਕਿਰਪਾ ਕਰੇ ਰਜਾਇ ॥
ਭਾਈ ਰੇ ਗੁਰ ਬਿਨੁ ਸਹਜੁ ਨ ਹੋਇ ॥
ਸਬਦੈ ਹੀ ਤੇ ਸਹਜੁ ਊਪਜੈ ਹਰਿ ਪਾਇਆ ਸਚੁ ਸੋਇ ॥ਰਹਾਉ॥
ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ ॥
ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ ॥
ਸਹਜੈ ਹੀ ਤੇ ਸੁਖ ਸਾਤਿ ਹੋਇ ਬਿਨੁ ਸਹਜੈ ਜੀਵਣੁ ਬਾਦਿ ॥
ਸਹਜਿ ਸਾਲਾਹੀ ਸਦਾ ਸਦਾ ਸਹਜਿ ਸਮਾਧਿ ਲਗਾਇ ॥
ਸਹਜੇ ਹੀ ਗੁਣ ਊਚਰੈ ਭਗਤਿ ਕਰੇ ਲਿਵ ਲਾਇ ॥
ਸਬਦੇ ਹੀ ਹਰਿ ਮਨਿ ਵਸੈ ਰਸਨਾ ਹਰਿ ਰਸੁ ਖਾਇ ॥
ਸਹਜੇ ਕਾਲੁ ਵਿਡਾਰਿਆ ਸਚ ਸਰਣਾਈ ਪਾਇ ॥
ਸਹਜੇ ਹਰਿ ਨਾਮੁ ਮਨਿ ਵਸਿਆ ਸਚੀ ਕਾਰ ਕਮਾਇ ॥
ਸੇ ਵਡਭਾਗੀ ਜਿਨੀ ਪਾਇਆ ਸਹਜੇ ਰਹੇ ਸਮਾਇ ॥
ਮਾਇਆ ਵਿਚਿ ਸਹਜੁ ਨ ਊਪਜੈ ਮਾਇਆ ਦੂਜੈ ਭਾਇ ॥
ਮਨਮੁਖ ਕਰਮ ਕਮਾਵਣੇ ਹਉਮੈ ਜਲੈ ਜਲਾਇ ॥

ਜੰਮਣੁ ਮਰਣੁ ਨ ਚੂਕਈ ਫਿਰਿ ਫਿਰਿ ਆਵੈ ਜਾਇ॥
ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ॥
ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ॥
ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ॥
ਨਿਰਗੁਣ ਨਾਮੁ ਨਿਧਾਨੁ ਹੈ ਸਹਜੇ ਸੋਝੀ ਹੋਇ॥
ਗੁਣਵੰਤੀ ਸਾਲਾਹਿਆ ਸਚੇ ਸਚੀ ਸੋਇ॥
ਭੁਲਿਆ ਸਹਜਿ ਮਿਲਾਇਸੀ ਸਬਦਿ ਮਿਲਾਵਾ ਹੋਇ॥
ਬਿਨੁ ਸਹਜੈ ਸਭੁ ਅੰਧੁ ਹੈ ਮਾਇਆ ਮੋਹੁ ਗੁਬਾਰੁ॥
ਸਹਜੇ ਹੀ ਸੋਝੀ ਪਈ ਸਚੈ ਸਬਦਿ ਅਪਾਰਿ॥
ਆਪੇ ਬਖਸਿ ਮਿਲਾਇਅਨੁ ਪੂਰੇ ਗੁਰ ਕਰਤਾਰਿ॥
ਸਹਜੇ ਅਦਿਸਟੁ ਪਛਾਣੀਐ ਨਿਰਭਉ ਜੋਤਿ ਨਿਰੰਕਾਰੁ॥
ਸਭਨਾ ਜੀਆ ਕਾ ਇਕੁ ਦਾਤਾ ਜੋਤੀ ਜੋਤਿ ਮਿਲਾਵਣਹਾਰੁ॥
ਪੂਰੈ ਸਬਦਿ ਸਲਾਹੀਐ ਜਿਸ ਦਾ ਅੰਤੁ ਨ ਪਾਰਾਵਾਰੁ॥
ਗਿਆਨੀਆ ਕਾ ਧਨੁ ਨਾਮੁ ਹੈ ਸਹਜਿ ਕਰਹਿ ਵਾਪਾਰੁ॥
ਅਨਦਿਨੁ ਲਾਹਾ ਹਰਿ ਨਾਮੁ ਲੈਨਿ ਅਖੁਟ ਭਰੇ ਭੰਡਾਰ॥
ਨਾਨਕ ਤੋਟਿ ਨ ਆਵਈ ਦੀਏ ਦੇਵਣਹਾਰਿ॥

*(ਸਿਰੀਰਾਗੁ ਮਹਲਾ ੩, ਪੰਨੇ 68-69)*

ਆਧੁਨਿਕ ਮਨੁੱਖ ਦਾ ਇਹ ਦੁਖਾਂਤ ਹੀ ਹੈ ਕਿ ਗੁਰ ਗਿਆਨ ਦੀ ਰੋਸ਼ਨੀ-ਗੁਰਮਤੀ ਉੱਚਤਮ ਜੀਵਨ ਜੁਗਤ ਦੇ ਹੁੰਦਿਆਂ ਹੋਇਆਂ ਵੀ ਉਹ ਅੰਧੇਰੇ ਵਿਚ ਟੱਕਰਾਂ ਮਾਰ ਰਿਹਾ ਹੈ। ਅੰਮ੍ਰਿਤ ਦੀ ਥਾਂ ਬਿਖ ਸੰਗ੍ਰਹਿ ਕਰਨ ਲਈ ਅਤਿ ਦਾ ਰੁਝਿਆ ਹੋਇਆ ਹੈ। ਮਹਾਨ ਵਿਲੱਖਣ ਗੁਰਮਤਿ ਗਿਆਨ ਤੋਂ ਟੁੱਟਿਆ ਹੋਇਆ ਅਜੋਕਾ ਮਨੁੱਖ ਮ੍ਰਿਗ ਤ੍ਰਿਸ਼ਨਾ ਵਾਲੀ ਬਿਰਤੀ ਅਨੁਸਾਰ ਬੜੀ ਤੇਜ਼ੀ ਨਾਲ ਆਪਣੀ ਸਰਬਨਾਸੀ ਤਬਾਹੀ ਵੱਲ ਨੂੰ ਵੱਧ ਰਿਹਾ ਹੈ। ਉਸ ਦਾ ਮਨ ਹਮੇਸ਼ਾ ਅਸ਼ਾਂਤ ਅਤੇ ਤਣਾਅ ਭਰਪੂਰ ਹੈ। ਜੀਵਨ ਵਿੱਚੋਂ ਸੱਚ, ਸੰਤੋਖ, ਸੰਜਮ, ਭਉ ਅਤੇ ਭਾਉ ਜਿਵੇਂ ਮਨਫ਼ੀ ਹੋ ਗਿਆ ਹੋਵੇ। ਅਮੁੱਕ ਤ੍ਰਿਸ਼ਨਾਵਾਂ ਅਤੇ ਲਾਲਸਾਵਾਂ ਦਾ ਸ਼ਿਕਾਰ ਹੋ ਕੇ ਆਪਣੇ ਮੂਲ ਸੁਭਾਅ ਨੂੰ ਤਿਆਗ ਬੈਠਾ ਹੈ। ਅਜਿਹੇ ਭਿਹਾਵਲੇ ਹਾਲਾਤ ਵਿੱਚੋਂ ਮੁਕਤ ਕਰਕੇ ਮਨੁੱਖ ਨੂੰ ਮੁਕੰਮਲ ਸਹਿਜ, ਸਥਿਰ ਸ਼ਾਂਤੀ, ਸੰਤੁਸ਼ਟੀ, ਸੁੱਖ ਅਤੇ ਖ਼ੁਸ਼ੀ ਕੇਵਲ ਤੇ ਕੇਵਲ ਗੁਰਮਤਿ ਜੁਗਤਿ ਹੀ ਯਕੀਨੀ ਬਣਾ ਸਕਦੀ ਹੈ।

# ਗੁਰਮਤਿ ਵਿਚ ਸਾਧ-ਸੰਤ ਦਾ ਸੰਕਲਪ ਅਤੇ ਮਹੱਤਵ

ਸੰਸਾਰ ਵਿਚ ਪੁਰਾਤਨ ਸਮੇਂ ਤੋਂ ਹੀ ਸਾਧ, ਸੰਤ, ਭਗਤ, ਮਹਾਤਮਾ, ਪੀਰ ਫ਼ਕੀਰ, ਰਿਸ਼ੀ ਮੁਨੀ, ਸਿਧ ਜੋਗੀ, ਬਨਵਾਸੀ ਸੰਨਿਆਸੀ ਪੈਦਾ ਹੁੰਦੇ ਰਹੇ ਹਨ। ਆਪਣੇ ਆਪਣੇ ਸਮੇਂ ਵਿਚ ਇਨ੍ਹਾਂ ਦਾ ਬਹੁਤ ਮਾਣ ਸਤਿਕਾਰ ਅਤੇ ਪ੍ਰਭਾਵ ਰਿਹਾ ਹੈ। ਭਾਰਤ ਦੇਸ਼ ਵਿਚ ਤਾਂ ਇਹ ਸਾਰੇ ਮਹਾਂਪੁਰਸ਼ ਘਰ-ਬਾਰ ਤਿਆਗ ਕੇ ਕਠਿਨ ਤਪੱਸਿਆ ਕਰ ਕੇ ਉੱਚੀ ਆਤਮਿਕ ਅਵਸਥਾ ਪ੍ਰਾਪਤ ਕਰਨ ਦਾ ਯਤਨ ਕਰਦੇ ਸਨ। ਇਹਨਾਂ ਮਹਾਂਪੁਰਖਾਂ ਦੇ ਇਹ ਸਮੂਹ ਯਤਨ ਇਕਾਂਤ ਜੀਵਨ ਵਿਚ ਹੀ ਹੁੰਦੇ ਸਨ। ਨਿੱਜੀ ਤੌਰ 'ਤੇ ਇਹਨਾਂ ਯਤਨਾਂ ਦੇ ਮੁੱਦਈ ਇਹ ਮਹਾਂਪੁਰਸ਼ ਆਮ ਜਨ-ਜੀਵਨ ਵਿਚ ਲੋਕਾਂ ਦੀ ਅਗਵਾਈ ਕਰਨ ਤੋਂ ਪ੍ਰਹੇਜ਼ ਹੀ ਨਹੀਂ ਸਨ ਕਰਦੇ, ਸਗੋਂ ਇਹ ਕਿਰਤ ਅਤੇ ਗ੍ਰਿਹਸਥ ਤੋਂ ਵੀ ਦੂਰ ਹੋ ਗਏ ਸਨ। ਪਰੰਤੂ ਤੇਰ੍ਹਵੀਂ-ਚੌਧਵੀਂ ਸਦੀ ਵਿਚ ਭਾਰਤ ਵਿਚ ਉੱਠੀ ਕ੍ਰਾਂਤੀਕਾਰੀ 'ਸੂਫ਼ੀ ਲਹਿਰ' ਅਤੇ 'ਭਗਤੀ ਲਹਿਰ' ਨੇ ਅਧਿਆਤਮਕ ਜੀਵਨ ਦੇ ਅਰਥ ਹੀ ਬਦਲ ਦਿੱਤੇ। ਭਗਤ ਰਾਮਾਨੰਦ, ਭਗਤ ਪਰਮਾਨੰਦ, ਭਗਤ ਕਬੀਰ, ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ, ਭਗਤ ਸੈਣ ਜੀ ਆਦਿ ਇਹ ਸਮੂਹ ਭਗਤ ਕਿਰਤੀ ਅਤੇ ਗ੍ਰਿਹਸਥੀ ਵੀ ਸਨ, ਪਰੰਤੂ ਉਹ 'ਨਾਮ ਧਰਮ' ਦੇ ਧਾਰਨੀ ਬਣਦਿਆਂ ਆਪਣੇ ਉੱਚੇ-ਸੁੱਚੇ ਜੀਵਨ ਕਾਰਨ 'ਰੱਬ ਰੂਪ' ਹੀ ਬਣ ਗਏ। ਇਹ 'ਭਗਤੀ ਲਹਿਰ' ਭਾਰਤ ਦੇ ਅਧਿਆਤਮਕ ਇਤਿਹਾਸ ਵਿਚ ਇਕ ਕ੍ਰਾਂਤੀਕਾਰੀ ਮੋੜ ਸੀ। ਇਸ ਤੋਂ ਪਹਿਲਾਂ ਦੇ ਭਾਰਤੀ ਸਮਾਜ ਦੇ ਇਤਿਹਾਸ ਵੱਲ ਝਾਤ ਮਾਰਦਿਆਂ ਪਤਾ ਲੱਗਦਾ ਹੈ ਕਿ ਮਨੂ (ਮਨੁ) ਰਿਸ਼ੀ ਨੇ ਸਮਾਜ ਨੂੰ ਚਾਰ ਵਰਣਾਂ—ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ ਵਿਚ ਵੰਡ ਦਿੱਤਾ ਅਤੇ ਮਨੁੱਖੀ ਜ਼ਿੰਦਗੀ ਨੂੰ ਚਾਰ ਆਸ਼ਰਮਾਂ—1. ਬ੍ਰਹਮਚਰਯ, 2. ਗ੍ਰਿਹਸਥ, 3. ਵਣਪ੍ਰਸਥ, 4. ਸੰਨਿਆਸ ਵਿਚ ਵੰਡ ਦਿੱਤਾ। ਗੁਰਬਾਣੀ ਵੀ "ਚਾਰਿ ਬਰਨ ਚਾਰਿ ਆਸ੍ਰਮ ਹੈ ਕੋਈ ਮਿਲੈ ਗੁਰੂ ਗੁਰ ਨਾਨਕ ਸੋ ਆਪਿ ਤਰੈ ਕੁਲ ਸਗਲ ਤਰਾਧੋ"[1] ਵਿਚਾਰ ਦੁਆਰਾ ਕਰਦੀ ਹੈ। ਇਸ ਤਰ੍ਹਾਂ ਚੌਥਾ ਸੰਨਿਆਸ ਆਸ਼ਰਮ ਸੰਸਾਰੀ ਕਿਰਤ ਅਤੇ ਗ੍ਰਿਹਸਥ ਨੂੰ ਤਿਆਗ ਕੇ, ਜੰਗਲਾਂ ਵਿਚ ਜਾ ਕੇ, ਤੱਪਸਿਆ ਕਰਦਿਆਂ ਜੀਵਨ ਦਾ ਅੰਤਲਾ ਕਾਲ ਬਿਤਾਉਣ ਦੀ ਵਿਧੀ ਨਿਸਚਿਤ ਕਰਦਾ ਹੈ। ਇਹਨਾਂ ਨੂੰ ਸਮਾਜ ਵਿਚ ਸਾਧੂ, ਸੰਤ, ਸਿਧ, ਸੰਨਿਆਸੀ, ਨਾਥ ਅਤੇ ਜੋਗੀ ਕਰਕੇ ਜਾਣਿਆ ਜਾਂਦਾ ਸੀ ਅਤੇ ਸਮਾਂ ਗੁਜ਼ਰਨ ਤੇ ਬੁੱਧ ਮੱਤ ਦੇ ਵੀ ਦੋ ਫ਼ਿਰਕੇ ਬਣ ਗਏ ਸਨ—ਇਕ ਹੀਨਯਾਨ ਅਤੇ

---

1. ਕਾਨੜਾ ਮਹਲਾ ੪, ਪੰਨਾ 1297.

ਇਕ ਮਹਾਂਯਾਨ, ਮਹਾਂਯਾਨ ਫ਼ਿਰਕੇ ਵਾਲੇ ਭਿਖਸ਼ੂ ਨੂੰ ਵੀ ਸਾਧੂ, ਸੰਨਿਆਸੀ ਅਤੇ ਸੰਤ ਹੀ ਕਿਹਾ ਜਾਂਦਾ ਸੀ। ਇਹਨਾਂ ਦੋਹਾਂ ਵਿਧੀਆਂ ਨਾਲ ਭਾਰਤ ਅੰਦਰ ਅਣਗਿਣਤ ਸਾਧੂ, ਸੰਤ, ਨਾਂਗੇ ਅਤੇ ਸੰਨਿਆਸੀ ਬਣ ਗਏ। ਗੋਰਖ ਨਾਥ, ਮਛੰਦਰ ਨਾਥ, ਭੰਗਰ ਨਾਥ, ਔਘੜ ਨਾਥ ਆਦਿ ਸਿਧ-ਸਾਧੂਆਂ ਨਾਲ ਗੁਰੂ ਨਾਨਕ ਦੇਵ ਸਾਹਿਬ ਦੀ ਇਤਿਹਾਸਿਕ 'ਗੋਸਟਿ' ਹੋਈ ਜਿਸ ਦਾ ਵਿਸਤ੍ਰਿਤ ਵੇਰਵਾ 'ਸਿਧ ਗੋਸਟਿ' ਦੇ ਸਿਰਲੇਖ ਹੇਠ ਰਚੀ ਗੁਰਬਾਣੀ ਵਿਚ ਪ੍ਰਾਪਤ ਹੈ। ਇਹ ਸਮੂਹ ਰਿਧੀਆਂ-ਸਿਧੀਆਂ ਪ੍ਰਾਪਤ ਕਰਨ, ਉਮਰ ਲੰਮੀ ਕਰਨ ਲਈ ਸੁਖਮਨਾ, ਇੜਾ ਅਤੇ ਪਿੰਗਲਾ ਨਾੜੀਆਂ ਦੇ ਘੁੰਮਣ-ਘੇਰ ਵਿਚ ਉਲਝੇ ਰਹੇ। ਸਮਾਜ ਤੋਂ ਦੂਰ ਕਿਰਤ-ਗ੍ਰਿਹਸਥ ਤੋਂ ਭਗੌੜੇ, ਰੱਬ ਰੂਪ ਨਾ ਬਣ ਸਕੇ ਅਤੇ ਆਵਾਗਉਣ ਤੋਂ ਮੁਕਤ ਨਾ ਹੋ ਸਕੇ ਸਗੋਂ ਸਮਾਜ ਉੱਤੇ ਬੋਝ ਹੀ ਬਣ ਗਏ। ਦੇਸ਼ ਦੀ ਲੰਮੀ ਗ਼ੁਲਾਮੀ ਲਈ ਹੋਰ ਕਾਰਨਾਂ ਦੇ ਨਾਲ-ਨਾਲ ਸਮਾਜਿਕ ਜਾਤ-ਵਰਣ ਵੰਡ ਅਤੇ ਜ਼ਿੰਦਗੀ ਦੀ ਆਸ਼ਰਮ ਵੰਡ ਵੀ ਬਣੀ। ਇਹਨਾਂ ਵਿਧੀਆਂ ਨਾਲ ਦੇਸ਼-ਸਮਾਜ ਦੀ ਕਿਸੇ ਵੀ ਸਮੱਸਿਆ ਦਾ ਹੱਲ ਹੋਣ ਦੀ ਥਾਂ, ਇਹ ਵੱਖ-ਵੱਖ ਭੇਖਾਂ, ਕਰਮਕਾਂਡ, ਪਾਖੰਡ, ਪਰਪੰਚ, ਭਰਮ-ਭੁਲੇਖੇ, ਵਹਿਮ ਅਤੇ ਭਰਮ ਦੁਆਰਾ, ਜ਼ਿੰਦਗੀ ਦੀਆਂ ਸਮੱਸਿਆਵਾਂ ਦੀ ਗੰਢ ਪੱਕੀ ਪੀਡੀ ਕਰ ਦਿੱਤੀ। ਜਿਸ ਕਾਰਨ ਭਾਰਤੀ ਸਮਾਜ ਸੱਚ ਤੋਂ ਦੂਰ ਹੁੰਦਾ ਚਲਾ ਗਿਆ ਸਗੋਂ ਕੂੜ ਅਤੇ ਕਪਟ ਦਾ ਸ਼ਿਕਾਰ ਹੋ ਗਿਆ ਅਤੇ ਸਾਧੂ, ਸੰਤ, ਜੋਗੀ, ਨਾਥ ਅਤੇ ਸੰਨਿਆਸੀ ਆਦਿ ਕੇਵਲ ਵੱਖ-ਵੱਖ ਭੇਖਾਂ ਦਾ ਨਾਮ ਬਣ ਕੇ ਹੀ ਰਹਿ ਗਏ। ਇਸ ਤਰ੍ਹਾਂ ਸੰਸਾਰਕ-ਗ੍ਰਿਹਸਥ ਅਤੇ ਕਿਰਤ ਤੋਂ ਕਿਨਾਰਾ ਕਰਨ ਵਾਲਾ ਇਹ ਵਰਤਾਰਾ ਇਕ ਗ਼ੈਰ-ਕੁਦਰਤੀ ਅਤੇ ਗ਼ੈਰ-ਸਮਾਜੀ ਹੀ ਹੋ ਨਿਬੜਿਆ। ਇਹ ਲੋਕ ਆਪਣੀਆਂ ਇੱਛਾਵਾਂ, ਤ੍ਰਿਸ਼ਨਾਵਾਂ ਅਤੇ ਕਾਮ-ਵਾਸ਼ਨਾਵਾਂ ਉਪਰ ਜਿੱਤ ਪ੍ਰਾਪਤ ਕਰਨੋਂ ਅਸਮਰੱਥ ਰਹੇ ਅਤੇ ਇਹਨਾਂ ਦੇ ਮਨ ਸ਼ਾਂਤ ਨਾ ਹੋ ਸਕੇ। ਅਜਿਹੇ ਅਖੌਤੀ ਤਿਆਗੀ ਅਤੇ ਭੇਖੀ ਸਾਧ-ਸੰਤਾਂ ਬਾਰੇ ਗੁਰਬਾਣੀ ਵਿਚ ਫ਼ੁਰਮਾਇਆ ਗਿਆ ਹੈ :

**ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ॥**
**ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ॥**

*(ਮਾਰੂ ਮਹਲਾ ੧, ਪੰਨਾ 1013)*

**ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ॥**
**ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ॥**

*(ਗੂਜਰੀ ਤ੍ਰਿਲੋਚਨ ਜੀ, ਪੰਨਾ 526)*

**ਤਜੈ ਗਿਰਸਤੁ ਭਇਆ ਬਨ ਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਈਆ॥**

*(ਬਿਲਾਵਲੁ ਮਹਲਾ ੪, ਪੰਨਾ 835)*

**ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ॥**
**ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ॥**

*(ਬਿਲਾਵਲੁ ਕਬੀਰ ਜੀ, ਪੰਨਾ 855)*

ਪੰਦਰ੍ਹਵੀਂ ਸਦੀ ਵਿਚ ਇਸ ਜਗਤ ਵਿਚ ਆਏ ਗੁਰੂ ਨਾਨਕ ਦੇਵ ਜੀ ਨੇ ਆਮ ਲੋਕਾਂ ਨੂੰ ਕਿਰਤ, ਗ੍ਰਿਹਸਥ ਅਤੇ ਭਗਤੀ ਦੇ ਮਾਰਗ ਨਾਲ-ਨਾਲ (ਸ਼ਕਤੀ) ਸ੍ਵੈ-ਮਾਣ

ਅਤੇ ਸੰਘਰਸ਼ੀ ਪਹਿਲੂ ਜੋੜ ਕੇ ਮੁਕੰਮਲ ਜੀਵਨ ਜਿਊਂਦਿਆਂ 'ਜੀਵਤ ਮੁਕਤ' ਹੋਣ ਦਾ ਨਵਾਂ-ਨਿਵੇਕਲਾ ਪਰੰਤੂ ਕ੍ਰਾਂਤੀਕਾਰੀ 'ਨਿਰਮਲ ਪੰਥ' ਦਰਸਾਇਆ। ਉਹ ਕੇਵਲ ਆਪ ਹੀ ਇਸ ਮਾਰਗ 'ਤੇ ਨਹੀਂ ਚੱਲੇ ਬਲਕਿ ਦੁਨੀਆਂ ਦੇ ਕੋਨੇ-ਕੋਨੇ ਵਿਚ ਯਾਤਰਾਵਾਂ ਕਰ ਕੇ ਜਨ ਸਮੂਹ ਨੂੰ ਵੀ ਇਸ ਮਾਰਗ 'ਤੇ ਤੋਰਨ ਦਾ ਯਤਨ ਕੀਤਾ। ਗੁਰੂ ਜੀ ਦੁਆਰਾ ਅਜਿਹੇ ਯਤਨਾਂ ਨੇ ਨਾ ਕੇਵਲ ਅਧਿਆਤਮਕ ਅਤੇ ਗ੍ਰਿਹਸਥ ਜੀਵਨ ਵਿਚਲਾ ਪਾੜਾ ਦੂਰ ਕੀਤਾ, ਸਗੋਂ ਮਨੁੱਖ ਨੂੰ ਇੱਕੋ ਸਮੇਂ ਦੋਵੇਂ ਅਧਿਆਤਮਕ ਅਤੇ ਸੰਸਾਰਕ ਜੀਵਨ ਦਾ ਪਾਂਧੀ ਬਣਨ ਦਾ ਮਾਰਗ ਵਿਖਾਇਆ। ਗੁਰੂ ਜੀ ਦੇ ਅਜਿਹੇ ਯਤਨਾਂ ਸਦਕਾ ਹੀ ਗ੍ਰਿਹਸਥ ਜੀਵਨ ਬਸਰ ਕਰਨ ਵਾਲੇ ਮਨੁੱਖ ਸਮਾਜ ਵਿਚ ਸੰਤ-ਸਿਪਾਹੀ ਵਜੋਂ ਉਜਾਗਰ ਹੋਏ। ਇਸ ਨਾਲ ਜਿਥੇ ਇਕ ਪਾਸੇ ਆਮ ਵਿਅਕਤੀ ਦੇ ਜੀਵਨ ਵਿਚ ਅਧਿਆਤਮਕ ਚਿਣਗ ਫੁੱਟੀ, ਉਥੇ ਨਾਲ ਹੀ ਅਧਿਆਤਮਕ ਚੇਤਨਾ ਵਾਲੇ ਮਨੁੱਖਾਂ ਦਾ ਸਮਾਜ ਵਿੱਚੋਂ ਇਕਾਂਤਵਾਦ ਵੱਲ ਨੂੰ ਰੁਝਾਨ ਘੱਟ ਗਿਆ। ਗੁਰੂ ਨਾਨਕ ਦੇਵ ਜੀ ਨੇ ਗ੍ਰਿਹਸਥ ਵਿਚ ਹੀ ਨਿਰਲੇਪ ਰਹਿਣ ਦਾ ਉਪਦੇਸ਼ ਕੀਤਾ:

**ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥**

*(ਮਾਰੂ ਮਹਲਾ 4, ਪੰਨਾ 1070)*

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥**

*(ਰਾਮਕਲੀ ਮਹਲਾ ੧, ਪੰਨਾ 938)*

ਘਰ-ਬਾਰ ਛੱਡ ਕੇ ਜੰਗਲਾਂ ਵਿਚ ਜਾ ਕੇ ਭਗਤੀ ਕਰਨੀ ਗੁਰਮਤਿ ਅਨੁਸਾਰ ਸਹੀ ਮਾਰਗ ਨਹੀਂ। ਇਸ ਤਰ੍ਹਾਂ ਕਰਨ ਵਾਲੇ ਦਾ ਮਨ ਜੀਵਨ ਦੀਆਂ ਲੋੜਾਂ ਲਈ ਤਰਸਦਾ ਰਹਿੰਦਾ ਹੈ। ਉਸ ਦੇ ਮਨ ਵਿਚ ਕਦੇ ਸ਼ਾਂਤੀ ਅਤੇ ਟਿਕਾਉ ਨਹੀਂ ਆ ਸਕਦਾ। ਗੁਰਮਤਿ ਅਨੁਸਾਰ ਬਹੁਤੇ ਤੀਰਥਾਂ ਦੇ ਭਰਮਣ ਕਰਨ, ਜਟਾਧਾਰੀ ਹੋਣ, ਮੋਨ ਧਾਰਨ ਕਰਨ, ਜਪੀ, ਸਤੀ ਅਤੇ ਜਤੀ ਬਣ ਕੇ, ਕੁਦਰਤ ਵੱਲੋਂ ਬਖ਼ਸ਼ੀਆਂ ਨਿਆਮਤਾਂ ਅਤੇ ਸ਼ਕਤੀਆਂ ਨੂੰ ਮੁੱਢੋਂ ਹੀ ਮਾਰਨ ਦਾ ਯਤਨ ਕਰ ਕੇ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ, ਸਗੋਂ ਇਹ ਸਾਰੇ ਭੇਖਾਂ ਵਾਲੇ ਲੋਕ ਅੰਤ ਨੂੰ ਮਰਦੇ ਹਨ, ਫਿਰ ਜੰਮਦੇ ਹਨ ਅਤੇ ਉਹ ਇਸ ਤਰ੍ਹਾਂ ਆਵਾਗਉਣ ਦੀ ਘੁੰਮਣਘੇਰੀ ਵਿਚ ਹੀ ਗੇੜੇ ਖਾਈ ਜਾਂਦੇ ਹਨ। ਕਬੀਰ ਜੀ ਫ਼ੁਰਮਾਉਂਦੇ ਹਨ:

**ਜੋਗੀ ਜਤੀ ਤਪੀ ਸੰਨਿਆਸੀ ਬਹੁ ਤੀਰਥ ਭ੍ਰਮਨਾ ॥**
**ਲੁੰਜਿਤ ਮੁੰਜਿਤ ਮੋਨਿ ਜਟਾਧਰ ਅੰਤਿ ਤਊ ਮਰਨਾ ॥**

*(ਆਸਾ ਕਬੀਰ ਜੀ, ਪੰਨਾ 476)*

**ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ ॥**
**ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ ॥**
**ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ ॥**

*(ਵਾਰ ਮਾਝ ਮਹਲਾ ੧, ਪੰਨਾ 140)*

ਗੁਰਬਾਣੀ ਜੀਵਨ ਵਿਚ 'ਹਰਿ ਕੇ ਸੇਵਕ' ਦੇ ਜੀਵਤ-ਮੁਕਤ ਹੋਣ ਦਾ ਰਹੱਸ ਇਉਂ ਸਪੱਸ਼ਟ ਕਰਦੀ ਹੈ:

**ਜੀਵਤ ਪੇਖੇ ਜਿਨ੍ੀ ਹਰਿ ਹਰਿ ਧਿਆਇਆ॥**
**ਸਾਧਸੰਗਿ ਤਿਨ੍ੀ ਦਰਸਨੁ ਪਾਇਆ॥ਰਹਾਉ॥**

*(ਸੂਹੀ ਮਹਲਾ ੫, ਪੰਨਾ 740)*

ਪੁਰਾਤਨ ਧਰਮ ਮਨੁੱਖ ਨੂੰ ਅਨੇਕ ਤਰ੍ਹਾਂ ਦੇ ਕਠਿਨ ਤਪ ਅਤੇ ਜ਼ੁਹਦ (ਤਪੱਸਿਆ) ਕਰਨ ਦਾ ਉਪਦੇਸ਼ ਕਰਦੇ ਰਹੇ ਹਨ। ਇਸ ਕਰਕੇ ਪਰਮਾਤਮਾ ਦੀ ਪ੍ਰਾਪਤੀ ਕਰਨ ਲਈ ਸੰਤ ਮਹਾਤਮਾ ਆਪਣੇ ਸਰੀਰ ਨੂੰ ਕਈ ਤਰ੍ਹਾਂ ਦੇ ਕਸ਼ਟ ਦਿੰਦੇ ਸਨ। ਗੁਰਮਤ ਦੇ ਵਿਚਾਰ ਅਨੁਸਾਰ ਇਹ ਸਾਧਨ ਠੀਕ ਨਹੀਂ। ਇਸ ਤਰ੍ਹਾਂ ਕਰਨ ਨਾਲ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ, ਉਲਟਾ ਜੀਵਨ ਵਿਅਰਥ ਹੀ ਬੀਤ ਜਾਂਦਾ ਹੈ, ਗੁਰਵਾਕ ਹੈ:

**ਇਕਿ ਭਸਮ ਚੜ੍ਾਵਹਿ ਅੰਗਿ ਮੈਲੁ ਨ ਧੋਵਹੀ॥**
**ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ॥**
**ਇਕਿ ਨਗਨ ਫਿਰਹਿ ਦਿਨੁ ਰਾਤਿ ਨੀਂਦ ਨ ਸੋਵਹੀ॥**
**ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ॥**
**ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ॥**

*(ਵਾਰ ਮਲਾਰ ਮਹਲਾ ੧, ਪੰਨਾ 1284)*

ਗੁਰਮਤਿ ਅਜਿਹੇ ਬਾਹਰੀ ਸਾਧਨਾਂ ਤੋਂ ਮਨੁੱਖ ਨੂੰ ਮਨ੍ਹਾਂ ਕਰਦੀ ਹੈ ਕਿਉਂਕਿ ਪਰਮਾਤਮਾ ਬਾਹਰ ਨਹੀਂ ਸਗੋਂ ਮਨੁੱਖੀ ਹਿਰਦੇ-ਦਿਲ ਵਿਚ ਹੀ ਵੱਸਦਾ ਹੈ, "ਤਨ ਮਹਿ ਮਨੂਆ ਮਨ ਮਹਿ ਸਾਚਾ॥ ਸੋ ਸਾਚਾ ਮਿਲਿ ਸਾਚੇ ਰਾਚਾ॥"[2] ਪਰਮਾਤਮਾ ਨੂੰ ਬਾਹਰ ਢੂੰਡਣ ਨਾਲ ਮਨੁੱਖ ਨੂੰ ਦੁੱਖ ਹੀ ਉਠਾਉਣੇ ਪੈਂਦੇ ਹਨ, ਜਿਸ ਦਾ ਕੋਈ ਲਾਭ ਨਹੀਂ, "ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥ ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥"[3] ਇਸ ਲਈ ਗੁਰੂ ਸਾਹਿਬ ਨੇ ਜੀਵ ਨੂੰ ਉਪਦੇਸ਼ ਕੀਤਾ ਹੈ ਕਿ ਕਿਤੇ ਬਾਹਰ ਜਾਣ ਦੀ ਤੇ ਕੋਈ ਭੇਖ ਧਾਰਨ ਦੀ ਲੋੜ ਨਹੀਂ। ਘਰ-ਗ੍ਰਿਹਸਥ ਵਿਚ ਹੀ ਟਿਕ ਕੇ ਗੁਰੂ ਦੇ ਸ਼ਬਦ ਨਾਲ ਜੁੜ ਕੇ, ਆਪਣੇ ਅੰਤਰ-ਆਤਮੇ ਵਿੱਚੋਂ ਹੀ ਅੰਮ੍ਰਿਤ ਮਿਲ ਸਕਦਾ ਹੈ।

**ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ॥**
**ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ॥**
**ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ॥**
**ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ॥**

*(ਸੋਰਠਿ ਮਹਲਾ ੫, ਪੰਨਾ 598)*

---

2. ਧਨਾਸਰੀ ਮਹਲਾ ੧, ਪੰਨਾ 686.
3. ਸਲੋਕ ਫਰੀਦ ਜੀ, ਪੰਨਾ 1378.

**ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥**
**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥**

*(ਵਾਰ ਗੂਜਰੀ ਮਹਲਾ ੫, ਪੰਨਾ 522)*

ਗ਼ਲਤ ਮਾਰਗ ਅਪਨਾਉਣ ਵਾਲੇ ਅਧਿਆਤਮਕ ਸਾਧਕਾਂ ਤੋਂ ਇਲਾਵਾ ਗੁਰੂ ਸਾਹਿਬ ਦੇ ਸਮੇਂ ਕਾਜ਼ੀਆਂ, ਬ੍ਰਾਹਮਣਾਂ, ਜੋਗੀਆਂ ਦਾ ਬਹੁਤ ਜ਼ੋਰ ਸੀ। ਇਹ ਲੋਕ ਜਨਤਾ ਵਿਚ ਅੰਧ-ਵਿਸ਼ਵਾਸ ਫੈਲਾ ਕੇ ਕਈ ਤਰ੍ਹਾਂ ਦੀ ਲੁੱਟ-ਖਸੁੱਟ ਕਰ ਰਹੇ ਸਨ। ਇਨ੍ਹਾਂ ਨੇ ਆਪਣੇ ਆਪਣੇ ਢੰਗ ਨਾਲ ਭਰਮ-ਜਾਲ ਖੜਾ ਕਰ ਕੇ ਲੋਕਾਂ ਦੇ ਮਨਾਂ ਅੰਦਰ ਡਰ ਅਤੇ ਭੈ ਪੈਦਾ ਕਰ ਕੇ ਇਕ ਵੱਡਾ ਪਰਪੰਚ ਰਚ ਕੇ ਆਪਣੀ ਮਹਾਨਤਾ ਦਾ ਸਿੱਕਾ ਲੋਕਾਂ ਵਿਚ ਬਿਠਾਇਆ ਹੋਇਆ ਸੀ। ਗੁਰੂ ਸਾਹਿਬ ਇਨ੍ਹਾਂ ਦੇ ਦਿਖਾਵੇ ਅਤੇ ਪਾਖੰਡ ਵਿੱਚੋਂ ਲੋਕਾਂ ਨੂੰ ਕੱਢਣਾ ਚਾਹੁੰਦੇ ਸਨ। ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਤਿੰਨਾਂ ਨੂੰ ਸਮਾਜ ਦੀ ਬਰਬਾਦੀ ਦਾ ਕਾਰਨ ਦੱਸਿਆ ਹੈ :

**ਕਾਦੀ ਕੂੜੁ ਬੋਲਿ ਮਲੁ ਖਾਇ ॥**
**ਬ੍ਰਾਹਮਣੁ ਨਾਵੈ ਜੀਆ ਘਾਇ ॥**
**ਜੋਗੀ ਜੁਗਤਿ ਨ ਜਾਣੈ ਅੰਧੁ ॥**
**ਤੀਨੇ ਓਜਾੜੇ ਕਾ ਬੰਧੁ ॥** *(ਧਨਾਸਰੀ ਮਹਲਾ ੧, ਪੰਨਾ 662)*

ਉਪਰੋਕਤ ਤੋਂ ਇਲਾਵਾ ਕਈ ਮਾਇਆ ਦੇ ਲੋਭੀ ਅਤੇ ਚਲਾਕ ਲੋਕ ਵੀ ਸਾਧੂਆਂ ਦਾ ਭੇਸ ਧਾਰ ਕੇ ਲੋਕਾਂ ਦਾ ਸ਼ੋਸ਼ਣ ਕਰਦੇ ਸਨ ਅਤੇ ਅੱਜ ਵੀ ਅਜਿਹੇ ਪਖੰਡੀਆਂ ਦੀ ਕੋਈ ਘਾਟ ਨਹੀਂ ਹੈ। ਅਜਿਹੇ ਕਪਟੀ ਅਤੇ ਭੇਖੀ ਸੰਤ ਕਹਾਉਣ ਵਾਲਿਆਂ ਨੂੰ ਗੁਰਬਾਣੀ ਵਿਚ ਸਖ਼ਤ ਤਾੜਨਾ ਕੀਤੀ ਗਈ ਹੈ। ਉਸ ਸਮੇਂ ਪ੍ਰਚੱਲਿਤ ਅਖੌਤੀ ਸਾਧੂਆਂ-ਸੰਤਾਂ ਦਾ ਪਰਦਾਫਾਸ ਕਰਦਿਆਂ ਕਬੀਰ ਜੀ ਇਉਂ ਫ਼ੁਰਮਾਉਂਦੇ ਹਨ :

ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥
ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ ॥
ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ ॥
ਐਸੇ ਸੰਤ ਨ ਮੋ ਕਉ ਭਾਵਹਿ ॥
ਡਾਲਾ ਸਿਉ ਪੇਡਾ ਗਟਕਾਵਹਿ ॥ *(ਆਸਾ ਮਹਲਾ ੩, ਪੰਨਾ 476)*

ਹਿਰਦੈ ਜਿਨ੍ ਕੈ ਕਪਟੁ ਵਸੈ ਬਾਹਰਹੁ ਸੰਤ ਕਹਾਹਿ ॥
ਤ੍ਰਿਸਨਾ ਮੂਲਿ ਨ ਚੁਕਈ ਅੰਤਿ ਗਏ ਪਛੁਤਾਹਿ ॥

*(ਗੂਜਰੀ ਮਹਲਾ ੩, ਪੰਨਾ 491)*

ਭੇਖ ਦਿਖਾਇ ਜਗਤ ਕੋ ਲੋਗਨ ਕੋ ਬਸਿ ਕੀਨ ॥
ਅੰਤ ਕਾਲ ਕਾਤੀ ਕਟਿਓ ਬਾਸੁ ਨਰਕ ਮੋ ਲੀਨ ॥

*(ਅਧਿਆਇ ੬, ਬਚਿੱਤ੍ਰ ਨਾਟਕ)*

ਗੁਰੂ ਸਾਹਿਬ ਦੁਆਰਾ ਸਾਧ, ਭਗਤ, ਬ੍ਰਹਮਗਿਆਨੀ ਅਤੇ ਸੰਤ ਦਾ ਜੋ ਸਰੂਪ

ਪੇਸ਼ ਕੀਤਾ ਗਿਆ ਹੈ, ਉਸ ਵਿਚ ਅਜਿਹਾ ਮਨੁੱਖ ਤਿਆਰ ਹੋ ਕੇ ਸਾਹਮਣੇ ਆਇਆ, ਜੋ ਦੁਨੀਆਂ ਵਿਚ ਰਹਿੰਦੇ ਹੋਏ ਦੁਨਿਆਵੀ ਪਦਾਰਥਕ ਲੋਭ, ਲਾਲਚ, ਮੋਹ, ਕਾਮ ਅਤੇ ਕ੍ਰੋਧ ਅਤੇ ਈਰਖਾ-ਦਵੈਸ਼ ਉੱਤੇ ਜਿੱਤ ਪ੍ਰਾਪਤ ਕਰ ਕੇ ਸਮਾਜਿਕ ਬੁਰਾਈਆਂ ਤੋਂ ਉਪਰ ਉੱਠ ਗਿਆ ਅਤੇ ਸ਼ਾਂਤ ਚਿੱਤ ਅਤੇ ਸਮਦਰਸ਼ੀ ਬਣ ਗਿਆ ਭਾਵ ਰੱਬ ਰੂਪ ਹੀ ਹੋ ਨਿਬੜਿਆ। ਸ੍ਰੀ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਅਜਿਹਾ ਜੀਵਨ ਜਿਊਣਾ ਇਕ 'ਬਿਖਮ ਮਾਰਗ' ਹੈ ਇਹ ਤਾਂ ਤਲਵਾਰ ਦੀ ਧਾਰ ਉੱਤੇ ਤੁਰਨ ਦੇ ਤੁੱਲ ਹੈ। ਗੁਰਵਾਕ ਹੈ :

**ਭਗਤਾ ਕੀ ਚਾਲ ਨਿਰਾਲੀ ॥**
**ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥**
**ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥**
**ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥**

*(ਰਾਮਕਲੀ ਮਹਲਾ ੩ ਅਨੰਦੁ, ਪੰਨਾ 918)*

ਇਸ ਮਾਰਗ ਨੂੰ ਭਾਈ ਗੁਰਦਾਸ ਜੀ 'ਨਿਰਮਲ ਪੰਥ' ਅਤੇ ਭੱਟ ਕੀਰਤ ਜੀ 'ਉੱਤਮ ਪੰਥ' ਦਾ ਨਾਮ ਦਿੰਦੇ ਹਨ। ਇਸ ਮਾਰਗ ਦੇ ਪਾਂਧੀ ਬਾਰੇ ਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਸ ਦਾ ਜੀਵਨ ਸਫਲ ਹੋ ਜਾਂਦਾ ਹੈ ਅਤੇ ਉਹ ਅੰਦਰੋਂ-ਬਾਹਰੋਂ ਨਿਰਮਲ ਹੋ ਜਾਂਦਾ ਹੈ। ਉਸ ਦੇ ਸਾਰੇ ਪਾਪ-ਕਸਮਲ ਖ਼ਤਮ ਹੋ ਜਾਂਦੇ ਹਨ। ਗੁਰਵਾਕ ਹੈ :

**ਜੀਅਹੁ ਨਿਰਮਲ ਬਾਹਰਹੁ ਨਿਰਮਲ ॥**
**ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ ॥**
**ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ ॥**

*(ਰਾਮਕਲੀ ਮਹਲਾ ੩ ਅਨੰਦੁ, ਪੰਨਾ 919)*

ਗੁਰਬਾਣੀ ਵਿਚ ਅਜਿਹੇ ਮਨੁੱਖ ਨੂੰ ਸ਼ਾਂਤ ਪੁਰਖ, ਬ੍ਰਹਮ ਗਿਆਨੀ, ਭਗਤ, ਗੁਰਮੁਖ ਅਤੇ ਸਾਧ ਕਿਹਾ ਗਿਆ ਹੈ, ਜਿਸ ਨੇ ਮਨ ਨੂੰ ਸਾਧ ਕੇ ਰਜੋ, ਤਮੋ ਅਤੇ ਸਤੋ ਗੁਣਾਂ ਉੱਤੇ ਜਿੱਤ ਪ੍ਰਾਪਤ ਕਰ ਲਈ ਹੈ, ਉਹ ਸਾਧ ਬਣ ਗਿਆ ਹੈ। ਸਪੱਸ਼ਟ ਹੈ ਕਿ ਸਾਧ-ਸੰਤ ਉਹ ਹੋਇਆ ਜੋ ਕਿ ਦੁਨਿਆਵੀ ਮਾਇਆ ਦੀ ਅਗਨੀ ਵਿਚ ਭਟਕਦਾ ਨਹੀਂ ਅਤੇ ਨਾ ਹੀ ਹੋਰਨਾਂ ਮਨੁੱਖਾਂ ਨੂੰ ਇਸ ਅਗਨੀ ਵਿਚ ਸੜਨ ਦਿੰਦਾ ਹੈ। ਸੱਚੇ ਸਾਧ ਅਤੇ ਸੰਤ ਦਾ ਸਰੂਪ ਗੁਰਬਾਣੀ ਵਿਚ ਚਿੱਤਰਿਆ ਗਿਆ ਹੈ। ਗੁਰਮਤਿ ਅਨੁਸਾਰ ਸੰਤ ਉਹ ਹੁੰਦਾ ਹੈ ਜਿਸ ਦਾ ਮਨ ਅੰਦਰੋਂ ਬਿਲਕੁਲ ਸ਼ਾਂਤ ਹੋ ਗਿਆ ਹੋਵੇ ਅਤੇ ਸਾਧ ਉਹ ਜਿਸ ਨੇ ਸਾਧਨਾ ਦੁਆਰਾ ਮੁਕੰਮਲ ਜੀਵਨ ਜਿਊਂਦਿਆਂ ਆਪਣੇ ਮਨ ਉੱਤੇ ਜਿੱਤ ਪ੍ਰਾਪਤ ਕਰ ਲਈ। ਜਿਸ ਦਾ ਹਿਰਦਾ ਪੂਰੀ ਤਰ੍ਹਾਂ ਛਲ ਅਤੇ ਕਪਟ ਤੋਂ ਰਹਿਤ ਹੋ ਕੇ ਸ਼ੁੱਧ ਅਤੇ ਨਿਰਮਲ ਹੋ ਗਿਆ ਹੋਵੇ, ਉਹ ਨਾਮ ਜਪ ਕੇ ਆਪਣਾ ਜੀਵਨ ਬਤੀਤ ਕਰਦੇ ਹਨ। ਉਨ੍ਹਾਂ ਦੇ ਅੰਦਰ ਕੋਈ ਭਰਮ ਭੁਲੇਖਾ ਨਹੀਂ ਹੁੰਦਾ। ਇਹ ਦੋਵੇਂ ਹੀ ਇਕ ਤਰ੍ਹਾਂ ਨਾਲ ਸਮਾਨਅਰਥੀ ਹੀ ਹਨ ਅਤੇ ਇਹ ਦੋਵੇਂ ਆਪਣੀ ਉੱਚਤਮ ਅਤੇ ਮਿਸਾਲੀ ਜੀਵਨ ਜੁਗਤ ਦੁਆਰਾ 'ਰੱਬ ਰੂਪ' ਹੀ ਹੋ ਗਏ। ਸਪੱਸ਼ਟ ਹੈ ਕਿ ਇਹਨਾਂ

ਮਹਾਂਪੁਰਖਾਂ ਨੇ ਕਾਮ, ਕਰੋਧ, ਲੋਹ, ਮੋਹ, ਹੰਕਾਰ ਜਿੱਤ ਕੇ "ਮਨਿ ਜੀਤੈ ਜਗੁ ਜੀਤੁ" ਦੀ ਪਦਵੀ ਨੂੰ ਪ੍ਰਾਪਤ ਕਰ ਲਿਆ ਹੈ।

ਸੁਖਮਨੀ ਸਾਹਿਬ ਦੀ ਪਵਿੱਤਰ ਬਾਣੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਤ, ਸਾਧ ਅਤੇ ਬ੍ਰਹਮ ਗਿਆਨੀ ਦੇ ਸਦ ਗੁਣਾਂ, ਸਰੂਪ ਅਤੇ ਹਸਤੀ ਨੂੰ ਵਿਸਥਾਰ ਰੂਪ ਵਿਚ ਚਿੱਤਰਿਆ ਹੈ। ਸਾਧ ਦੀ ਹੋਂਦ, ਹਸਤੀ, ਸਦਗੁਣ, ਸਰੂਪ, ਕਾਰਜਾਂ ਅਤੇ "ਸਾਧ ਜਨਾ ਕੀ ਅਚਰਜ ਕਥਾ"[4] ਬਾਰੇ ਬਿਆਨ ਕਰਦੇ ਹੋਏ ਗੁਰੂ ਜੀ ਸਾਧ ਦੇ ਸੰਗ ਨੂੰ ਇੰਨਾ ਉੱਤਮ ਸਮਝਦੇ ਹਨ ਕਿ ਸਾਧ ਦੀ ਸੰਗਤ ਵਿਚ ਰਹਿੰਦਿਆਂ ਮਨੁੱਖ ਦੇ ਮਨ ਦੀ ਹਉਮੈ ਅਗਿਆਨਤਾ ਅਤੇ ਪਾਪਾਂ ਦੀ ਮੈਲ ਧੋਤੀ ਜਾਂਦੀ ਹੈ ਅਤੇ ਉਸ ਦਾ ਮਨ ਨਿਰਮਲ ਅਤੇ ਮੁੱਖ ਉੱਜਲ ਹੋ ਜਾਂਦਾ ਹੈ। ਸਾਧ-ਸੰਗ ਅਤੇ ਸਤਿਸੰਗਤ ਵਿਚ ਮਨੁੱਖ ਜੀਵਨ-ਮੁਕਤ ਹੋ ਜਾਂਦਾ ਹੈ। ਗੁਰਵਾਕ ਹੈ :

**ਸਾਧ ਕੈ ਸੰਗਿ ਮੁਖ ਊਜਲ ਹੋਤ ॥**
**ਸਾਧਸੰਗਿ ਮਲੁ ਸਗਲੀ ਖੋਤ ॥**
**ਸਾਧ ਕੈ ਸੰਗਿ ਮਿਟੈ ਅਭਿਮਾਨੁ ॥** *(ਗਉੜੀ ਸੁਖਮਨੀ ਮ: ੫, ਪੰਨਾ 271)*

**ਸਾਧਸੰਗਿ ਜਨਮੁ ਮਰਣੁ ਮਿਟਾਵੈ ॥** *(ਮਾਝ ਮ: ੫, ਪੰਨਾ 104)*

ਗੁਰੂ ਜੀ ਅਜਿਹੇ ਰੱਬ ਰੂਪ ਸਾਧੂ ਤੋਂ ਕੁਰਬਾਨ ਜਾਂਦੇ ਹਨ ਅਤੇ ਮਨੁੱਖ-ਮਾਤਰ ਨੂੰ ਸਮਝਾਉਂਦਿਆਂ ਫ਼ੁਰਮਾਉਂਦੇ ਹਨ ਕਿ ਸਾਧ ਦੇ ਸੰਗ ਵਿਚ ਵਿਚਰਦਿਆਂ ਮਨੁੱਖ ਦੀ ਆਤਮਾ 'ਨਾਮ' ਰੰਗ ਵਿਚ ਰੰਗੀ ਜਾਂਦੀ ਹੈ ਅਤੇ ਉਸ ਦੇ ਸਭ ਪਾਪ ਬਿਨਸ ਜਾਂਦੇ ਹਨ ਅਤੇ ਉਸ ਦਾ ਜਨਮ ਸਫਲਾ ਹੋ ਜਾਂਦਾ ਹੈ। ਉਹ ਮੋਹ-ਮਾਇਆ ਦੇ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ।

**ਸਾਧੂ ਕੈ ਸੰਗਿ ਪਾਪ ਪਲਾਇਨ ॥**
**ਸਾਧਸੰਗਿ ਅੰਮ੍ਰਿਤ ਗੁਨ ਗਾਇਨ ॥**
**ਸਾਧ ਕੈ ਸੰਗਿ ਸ੍ਰਬ ਥਾਨ ਗੰਮਿ ॥**
**ਨਾਨਕ ਸਾਧ ਕੈ ਸੰਗਿ ਸਫਲ ਜਨੰਮ ॥** *(ਗਉੜੀ ਸੁਖਮਨੀ ਮ: ੫, ਪੰਨੇ 271-72)*

ਸਤਿਗੁਰੂ ਜੀ ਇਸ ਰਹੱਸ ਨੂੰ ਹੋਰ ਸਪੱਸ਼ਟ ਕਰਦਿਆਂ ਫ਼ੁਰਮਾਉਂਦੇ ਹਨ ਕਿ ਸਾਧ ਦੇ ਸੰਗ ਰਹਿਣ ਵਾਲੇ ਮਨੁੱਖ ਨੂੰ ਸਭ ਪ੍ਰਕਾਰ ਦੇ ਫਲ ਪ੍ਰਾਪਤ ਹੋ ਜਾਂਦੇ ਹਨ ਅਤੇ ਉਸ ਦੇ ਹਿਰਦੇ ਵਿਚ ਪਾਰਬ੍ਰਹਮ ਦਾ ਨਿਵਾਸ ਹੋ ਜਾਂਦਾ ਹੈ।

**ਜੋ ਇਛੈ ਸੋਈ ਫਲੁ ਪਾਵੈ ॥**
**ਸਾਧ ਕੈ ਸੰਗਿ ਨ ਬਿਰਥਾ ਜਾਵੈ ॥**
**ਪਾਰਬ੍ਰਹਮੁ ਸਾਧ ਰਿਦ ਬਸੈ ॥** *(ਗਉੜੀ ਸੁਖਮਨੀ ਮ: ੫, ਪੰਨਾ 272)*

ਸ੍ਰੀ ਗੁਰੂ ਅਰਜਨ ਦੇਵ ਜੀ ਅਜਿਹੀ ਸਥਿਤੀ ਨੂੰ ਪ੍ਰਾਪਤ ਸਾਧ ਦੇ ਸਭ ਪ੍ਰਕਾਰੀ ਸਦਗੁਣਾਂ, ਉਸ ਦੀ ਹੋਂਦ, ਹਸਤੀ, ਸਰੂਪ ਅਤੇ ਸ਼ਕਤੀ ਬਾਰੇ ਸਪੱਸ਼ਟ ਕਰਦੇ ਹਨ ਕਿ ਸਾਧ ਅਤੇ ਪਰਮਾਤਮਾ ਵਿਚ ਕੋਈ ਅੰਤਰ ਨਹੀਂ ਹੈ। ਗੁਰੂ ਜੀ ਫ਼ੁਰਮਾਉਂਦੇ ਹਨ

---

4. ਗਉੜੀ ਸੁਖਮਨੀ ਮ: ੫, ਪੰਨਾ 271.

ਕਿ ਅਜਿਹੇ ਸਾਧ ਦੀ ਸੰਗਤ ਵਿਚ ਸਭ ਰੋਗ ਬਿਨਸ ਗਏ ਅਤੇ ਉਹਨਾਂ ਨੂੰ ਗਤ-ਮੁਕਤ ਪ੍ਰਾਪਤ ਹੋ ਗਈ।

**ਸਾਧਸੰਗਿ ਗਤਿ ਭਈ ਹਮਾਰੀ॥**
**ਸਾਧ ਕੈ ਸੰਗਿ ਮਿਟੇ ਸਭਿ ਰੋਗ॥**
**ਨਾਨਕ ਸਾਧ ਭੇਟੇ ਸੰਜੋਗ॥** *(ਗਉੜੀ ਸੁਖਮਨੀ ਮ: ੫, ਪੰਨਾ 272)*

ਸ੍ਰੀ ਗੁਰੂ ਅਰਜਨ ਦੇਵ ਜੀ ਅਜਿਹੇ ਸੱਚੇ ਸਾਧ ਦਾ ਸੰਗ ਅਤੇ ਪੂਰਨ ਸੰਤ ਦੀ ਟਹਿਲ ਹੀ ਪਰਮਾਤਮਾ ਪਾਸੋਂ ਮੰਗਦੇ ਹਨ। ਗੁਰਵਾਕ ਹੈ:

**ਐਸੀ ਮਾਂਗੁ ਗੋਬਿਦ ਤੇ॥**
**ਟਹਲ ਸੰਤਨ ਕੀ ਸੰਗੁ ਸਾਧੂ ਕਾ ਹਰਿ ਨਾਮਾਂ ਜਪਿ ਪਰਮ ਗਤੇ॥**
*(ਕਾਨੜਾ ਮਹਲਾ ੫, ਪੰਨਾ 1298)*

ਕਿਉਂਕਿ ਗੁਰਮਤਿ ਵਿਚ ਸਾਧ ਅਤੇ ਪ੍ਰਭੂ ਵਿਚ ਕੋਈ ਭੇਦ ਨਹੀਂ ਹੈ। ਇਸ ਲਈ ਜਿਸ ਤਰ੍ਹਾਂ ਪਰਮਾਤਮਾ ਦੀ ਮਹਿਮਾ ਉੱਚੀ ਤੋਂ ਉੱਚੀ, ਰਜੋ, ਤਮੋ, ਸਤੋ ਗੁਣਾਂ ਤੋਂ ਦੂਰ ਬੇਅੰਤ ਅਤੇ ਅਨੰਤ ਹੈ, ਇਸੇ ਤਰ੍ਹਾਂ ਸਾਧ ਅਤੇ ਪੂਰਨ ਸੰਤ ਦੀ ਮਹਿਮਾ ਵੀ ਕਥੀ ਨਹੀਂ ਜਾ ਸਕਦੀ। ਗੁਰੂ ਜੀ ਫ਼ੁਰਮਾਉਂਦੇ ਹਨ:

**ਸਾਧ ਕੀ ਮਹਿਮਾ ਬੇਦ ਨ ਜਾਨਹਿ॥**
**ਜੇਤਾ ਸੁਨਹਿ ਤੇਤਾ ਬਖਿਆਨਹਿ॥...**
**ਸਾਧ ਕੀ ਸੋਭਾ ਕਾ ਨਾਹੀ ਅੰਤ॥**
**ਸਾਧ ਕੀ ਸੋਭਾ ਸਦਾ ਬੇਅੰਤ॥**
**ਸਾਧ ਕੀ ਸੋਭਾ ਊਚ ਤੇ ਊਚੀ॥**
**ਸਾਧ ਕੀ ਸੋਭਾ ਮੂਚ ਤੇ ਮੂਚੀ॥**
**ਸਾਧ ਕੀ ਸੋਭਾ ਸਾਧ ਬਨਿ ਆਈ॥**
**ਨਾਨਕ ਸਾਧ ਪ੍ਰਭ ਭੇਦੁ ਨ ਭਾਈ॥** *(ਗਉੜੀ ਸੁਖਮਨੀ ਮ: ੫, ਪੰਨਾ 272)*

ਹਰਿ ਕਾ ਸੰਤੁ ਹਰਿ ਕੀ ਹਰਿ ਮੂਰਤਿ ਜਿਸੁ ਹਿਰਦੈ ਹਰਿ ਨਾਮੁ ਮੁਰਾਰਿ॥
*(ਭੈਰਉ ਮਹਲਾ ੪, ਪੰਨਾ 1134)*

ਸ਼ਹੀਦਾਂ ਦੇ ਸਿਰਤਾਜ ਬਾਣੀ ਦੇ ਬੋਹਿਥ ਸ੍ਰੀ ਗੁਰੂ ਅਰਜਨ ਦੇਵ ਜੀ 'ਬ੍ਰਹਮਗਿਆਨੀ' ਦਾ ਸਰੂਪ, ਹਸਤੀ, ਕਾਰਜ, ਨਿਸ਼ਾਨਾ, ਸਦਗੁਣ ਆਦਿ ਬਾਰੇ ਲੋਕਾਈ ਦੇ ਭ਼ਰਮ-ਭੁਲੇਖੇ ਦੂਰ ਕਰਦਿਆਂ ਸਪੱਸ਼ਟ ਰੂਪ ਵਿਚ ਇਸ ਤਰ੍ਹਾਂ ਸਮਝਾਉਂਦੇ ਹਨ ਕਿ ਬ੍ਰਹਮ ਗਿਆਨੀ ਕਮਲ ਫੁੱਲ ਵਾਂਗ ਹਮੇਸ਼ਾ ਅਲੇਪ, ਨਿਰਲੇਪ ਅਤੇ ਸੂਰਜ ਵਾਂਗ ਸਭ ਨੂੰ ਇਕਸਾਰ ਰੋਸ਼ਨੀ ਅਤੇ ਸ਼ਕਤੀ ਦੇਣ ਵਾਲਾ ਨਿਰਮਲ ਤੋਂ ਵੀ ਨਿਰਮਲ ਸਮਦਰਸ਼ੀ ਅਤੇ ਅਭਿਮਾਨ ਰਹਿਤ, ਉੱਚਤਮ ਇਲਾਹੀ ਸ਼ਖ਼ਸੀਅਤ ਹੈ, ਜਿਸਦੀ ਦ੍ਰਿਸ਼ਟੀ ਵਿਚ ਮਿੱਤਰ ਅਤੇ ਦੁਸ਼ਮਨ ਇੱਕੋ-ਸਮਾਨ ਹੈ ਅਤੇ ਸਮਦਰਸ਼ੀ ਹੋਣ ਕਰਕੇ ਉਸ ਦੀ ਸਭ ਉਪਰ ਕ੍ਰਿਪਾਲਤਾ ਅਤੇ ਦਿਆਲਤਾ ਬਰਾਬਰ ਹੀ ਹੁੰਦੀ ਹੈ ਅਤੇ ਉਹ ਮੋਹ-ਮਾਇਆ ਦੇ ਬੰਧਨਾਂ ਤੋਂ ਮੁਕਤ, ਨਿਰਮਲ ਜੁਗਤ ਵਾਲਾ ਅਤੇ ਹਰ ਪਲ ਬ੍ਰਹਮ

ਅਤੇ ਹਰਿ ਵਿਚ ਲੀਨ ਰਹਿੰਦਾ ਹੈ ਅਤੇ ਉਸ ਦੀ ਦ੍ਰਿਸ਼ਟੀ ਵਿੱਚੋਂ ਹਮੇਸ਼ਾ ਅੰਮ੍ਰਿਤ ਦੀ ਵਰਖਾ ਹੁੰਦੀ ਹੈ। ਉਹ ਜਨਮ-ਮਰਨ ਤੋਂ ਰਹਿਤ (ਅਬਿਨਾਸ਼ੀ ਪੁਰਖ) ਹਲੀਮੀ ਅਤੇ ਪਰਉਪਕਾਰ ਦੀ ਭਾਵਨਾ ਨਾਲ ਭਰਪੂਰ ਪਰਮ-ਅਨੰਦ, ਸਦੀਵੀ-ਸੁੱਖ ਅਤੇ ਸਹਿਜ ਦੀ ਅਵਸਥਾ ਵਿਚ ਵਿਚਰਨ ਵਾਲੀ ਹਸਤੀ ਹੁੰਦੀ ਹੈ। ਅਜਿਹੇ ਬ੍ਰਹਮ ਗਿਆਨੀ ਦਾ ਦਰਸ਼ਨ-ਦੀਦਾਰ ਵਡਭਾਗੀ ਹੀ ਪ੍ਰਾਪਤ ਕਰ ਸਕਦਾ ਹੈ। ਸਤਿਗੁਰੂ ਜੀ ਅਜਿਹੀ ਰੱਬੀ ਹਸਤੀ ਤੋਂ ਬਲਿਹਾਰ ਜਾਂਦੇ ਹਨ ਅਤੇ ਫ਼ੁਰਮਾਉਂਦੇ ਹਨ :

**ਬ੍ਰਹਮ ਗਿਆਨੀ ਕਾ ਦਰਸੁ ਬਡਭਾਗੀ ਪਾਈਐ ॥**
**ਬ੍ਰਹਮ ਗਿਆਨੀ ਕਉ ਬਲਿ ਬਲਿ ਜਾਈਐ ॥**
**ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥**
**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥**

*(ਗਉੜੀ ਸੁਖਮਨੀ ਮ: ੫, ਪੰਨਾ 273)*

ਸ੍ਰੀ ਗੁਰੂ ਅਰਜਨ ਦੇਵ ਜੀ ਬ੍ਰਹਮ ਗਿਆਨੀ ਦਾ ਸਰੂਪ ਚਰਿੱਤਰ ਅਤੇ ਹਸਤੀ ਬਿਆਨ ਕਰਦਿਆਂ ਅਸਟਪਦੀ ਦੇ ਅਖ਼ੀਰ ਵਿਚ ਫ਼ੁਰਮਾਉਂਦੇ ਹਨ ਕਿ ਬ੍ਰਹਮ ਗਿਆਨੀ ਆਪ ਹੀ ਨਿਰੰਕਾਰ ਹੈ ਜੋ ਮੁਕਤ-ਜੁਗਤ ਅਤੇ ਜੀਵਨ ਦੇਣ ਵਾਲਾ ਹੈ। ਉਹ ਅਨਾਥਾਂ ਦਾ ਨਾਥ, ਸ੍ਰਿਸ਼ਟੀ ਦਾ ਕਰਤਾ-ਹਰਤਾ ਅਤੇ ਸਗਲੀ ਸ੍ਰਿਸ਼ਟੀ ਉਪਰ ਦਇਆ-ਮਇਆ ਕਰਨ ਵਾਲਾ ਹੈ। ਗੁਰੂ ਜੀ ਫ਼ੁਰਮਾਉਂਦੇ ਹਨ :

**ਬ੍ਰਹਮ ਗਿਆਨੀ ਕਾ ਸਗਲ ਅਕਾਰੁ ॥**
**ਬ੍ਰਹਮ ਗਿਆਨੀ ਆਪਿ ਨਿਰੰਕਾਰੁ ॥** *(ਗਉੜੀ ਸੁਖਮਨੀ ਮ: ੫, ਪੰਨੇ 273-74)*

ਇਸੇ ਤਰ੍ਹਾਂ 'ਸੰਤ' ਦੀ ਸ਼ਖ਼ਸੀਅਤ, ਹੋਂਦ, ਹਸਤੀ, ਕਾਰਜ ਅਤੇ ਸਦਗੁਣਾਂ ਬਾਰੇ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਦੀ ਤੇਰ੍ਹਵੀਂ ਅਸਟਪਦੀ ਤੋਂ ਪਹਿਲਾਂ ਸਲੋਕ ਅਤੇ ਅਸਟਪਦੀ ਵਿਚ ਸੰਤ ਨੂੰ ਮਨੁੱਖ ਦਾ ਤਾਰਨ ਵਾਲਾ, ਮਨੁੱਖ ਦਾ ਉੱਧਾਰ ਕਰਨ ਵਾਲਾ ਅਤੇ ਮਨੁੱਖ ਦੇ ਪਾਪ ਹਰਨ ਵਾਲਾ ਕਹਿੰਦੇ ਹਨ ਅਤੇ ਸਤਿਗੁਰੂ ਜੀ ਮਨੁੱਖ-ਮਾਤਰ ਨੂੰ ਤਾੜਨਾ ਵੀ ਕਰਦੇ ਹਨ ਕਿ ਅਜਿਹੀ ਅਗੰਮੀ ਸ਼ਖ਼ਸੀਅਤ ਦੀ ਨਿੰਦਾ ਕਰਨ ਵਾਲਾ ਜਨਮ-ਮਰਨ ਦੇ ਚੱਕਰ ਦੀ ਘੁੰਮਣਘੇਰੀ ਵਿਚ ਹੀ ਫਸਿਆ ਰਹਿੰਦਾ ਹੈ। ਸੰਤ ਦਾ ਦੋਖੀ ਸਦਾ ਹੰਕਾਰ ਮਾਰਿਆ, ਤ੍ਰਿਸ਼ਨਾਲੂ, ਈਰਖਾਲੂ, ਸਦਾ ਹੀ ਅਪਵਿੱਤ, ਵਿਸ਼ੇ-ਵਿਕਾਰਾਂ ਵਿਚ ਲਿਪਤ, ਅੰਦਰੋਂ ਖੋਖਲਾ, ਭਰਮ-ਭੁਲੇਖੇ ਅਤੇ ਸੰਸਾਰੀ ਭੁੱਖਾਂ ਵਿਚ ਗ੍ਰਸਤ ਹੋਇਆ ਹੋਇਆ ਅਤੇ ਆਤਮਿਕ ਮੌਤ ਮਰਨ ਵਾਲਾ ਜੀਵਨ ਜਿਊਣ ਵਾਲਾ ਹੀ ਹੁੰਦਾ ਹੈ। ਗੁਰਵਾਕ ਹੈ :

**ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰ ॥**
**ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ ॥**

*(ਗਉੜੀ ਸੁਖਮਨੀ ਮ: ੫, ਪੰਨਾ 279)*

ਸੰਤ ਦੀ ਉਪਮਾ ਅਤੇ ਮਹਿਮਾ ਕਰਦਿਆਂ ਗੁਰੂ ਜੀ ਫ਼ੁਰਮਾਉਂਦੇ ਹਨ ਕਿ ਇਹ ਰੱਬ ਰੂਪ ਸੰਤ ਸਦ-ਬਖ਼ਸ਼ਿੰਦ ਵੀ ਹੈ, ਜੇ ਉਹ ਨਿੰਦਕ ਅਤੇ ਮਹਾਂਪਾਪੀ ਉੱਤੇ ਵੀ

ਕਿਰਪਾ ਦ੍ਰਿਸ਼ਟੀ ਕਰ ਦੇਵੇ ਤਾਂ ਨਿੰਦਕ ਵੀ ਤਰ ਜਾਂਦਾ ਹੈ ਕਿਉਂਕਿ ਸੰਤ ਹਮੇਸ਼ਾ ਹੀ ਨਿਰਵੈਰ ਹੈ ਅਤੇ ਨਿਰਭਉ ਹੈ।

**ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ ॥**
**ਨਾਨਕ ਸੰਤਸੰਗਿ ਨਿੰਦਕੁ ਭੀ ਤਰੈ ॥** *(ਗਉੜੀ ਸੁਖਮਨੀ ਮ: ੫, ਪੰਨਾ 279)*

ਸੰਤ ਦੇ ਦੋਖੀ ਅਤੇ ਸੰਤ ਨੂੰ ਤੰਗ-ਪਰੇਸ਼ਾਨ ਕਰਨ ਵਾਲੇ ਆਤਮਘਾਤੀ ਮਨੁੱਖ ਬਾਰੇ ਗੁਰੂ ਜੀ ਫ਼ੁਰਮਾਉਂਦੇ ਹਨ ਕਿ ਅਜਿਹਾ ਮਨੁੱਖ ਜਨਮ-ਮਰਨ ਦੇ ਬੰਧਨਾਂ ਵਿਚ ਫਸਿਆ ਹੋਇਆ ਸਦਾ ਤ੍ਰਿਸ਼ਨਾ ਦੀ ਅੱਗ ਵਿਚ ਸੜਦਾ ਰਹਿੰਦਾ ਹੈ ਅਤੇ ਉਹ ਤੇਜ-ਪਰਤਾਪ ਤੋਂ ਸੱਖਣਾ, ਗਿਆਨ ਤੋਂ ਕੋਰਾ, ਨੀਚਾਂ ਤੋਂ ਵੀ ਨੀਚ ਹੀ ਹੁੰਦਾ ਹੈ ਪਰੰਤੂ ਗੁਰੂ ਜੀ ਸੰਤ ਦੇ ਸਦਗੁਣਾਂ ਅਤੇ ਪਰਉਪਕਾਰੀ ਬਿਰਤੀ ਬਾਰੇ ਰੋਸ਼ਨੀ ਪਾਉਂਦਿਆਂ ਫ਼ੁਰਮਾਉਂਦੇ ਹਨ ਕਿ ਸੰਤ ਈਰਖਾ, ਦਵੈਸ਼ ਅਤੇ ਬਦਲਾ-ਲਉ ਭਾਵਨਾ ਤੋਂ ਰਹਿਤ ਹੁੰਦਾ ਹੈ। ਇਸ ਲਈ ਜੇ ਸੰਤ ਚਾਹੇ ਤਾਂ ਉਹ ਦਇਆ ਦੇ ਘਰ ਵਿਚ ਆ ਕੇ ਅਜਿਹੇ ਸੰਤ-ਦੋਖੀ ਨੂੰ ਵੀ ਬਖ਼ਸ਼ ਦਿੰਦਾ ਹੈ ਅਤੇ ਉਹ ਵੀ ਗਤ-ਮੁਕਤ ਪ੍ਰਾਪਤ ਕਰ ਲੈਂਦਾ ਹੈ :

**ਨਾਨਕ ਸੰਤ ਭਾਵੈ ਤਾ ਓਇ ਭੀ ਗਤਿ ਪਾਹਿ ॥**
*(ਗਉੜੀ ਸੁਖਮਨੀ ਮ: ੫, ਪੰਨਾ 280)*

ਗੁਰਮਤਿ ਮਨੁੱਖ ਨੂੰ ਸਤ-ਬਿਉਹਾਰ ਕਰਨ ਦਾ ਉਪਦੇਸ਼ ਕਰਦੀ ਹੈ ਅਤੇ ਸਾਰੀ ਮਨੁੱਖਤਾ ਨੂੰ ਊਚ-ਨੀਚ, ਛੂਤ-ਛਾਤ ਅਤੇ ਜਾਤ-ਵਰਣ ਤੋਂ ਉਪਰ ਉੱਠ ਕੇ ਇੱਕੋ ਸਾਰ ਪਿਆਰ ਕਰਨ ਲਈ ਪ੍ਰੇਰਿਤ ਕਰਦੀ ਹੈ ਪਰੰਤੂ ਮਨੁੱਖ-ਮਾਤਰ ਨੂੰ ਖ਼ਾਸ ਕਰਕੇ ਰੱਬੀ ਰੂਹਾਂ ਨੂੰ ਤੰਗ, ਪਰੇਸ਼ਾਨ ਅਤੇ ਦੁਖ ਦੇਣ ਵਾਲੇ ਹਉਮੈ-ਗ੍ਰਸਤ ਮਨੁੱਖ ਨੂੰ ਸਖ਼ਤ ਤਾੜਨਾ ਵੀ ਕਰਦੀ ਹੈ। ਗੁਰਵਾਕ ਹੈ :

**ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ ॥**
**ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ ॥**
*(ਗਉੜੀ ਪੂਰਬੀ ਮਹਲਾ ੪, ਪੰਨਾ 13)*

**ਸੰਤਨ ਦੁਖ ਪਾਏ ਤੇ ਦੁਖੀ ॥**
**ਸੁਖ ਪਾਏ ਸਾਧੁਨ ਕੇ ਸੁਖੀ ॥** *(ਚੌਪਈ, ਪਾਤਸ਼ਾਹੀ ੧੦)*

ਇਸ ਦੇ ਉਲਟ ਜੋ ਸਾਧੂ, ਸੰਤ, ਹਰਿ ਜਨ, ਹਰਿ ਕਾ ਸੇਵਕ ਮਨੁੱਖਤਾ ਦੀ ਸੇਵਾ ਵਿਚ ਲੀਨ, ਪਰਉਪਕਾਰ ਕਰਦਿਆਂ ਨਾਮ ਰੰਗ ਵਿਚ ਰੰਗੇ ਹੋਏ ਜੀਵਨ ਵਿਚ ਕਾਰਜਸ਼ੀਲ ਹੈ, ਪਾਰਬ੍ਰਹਮ-ਪਰਮੇਸ਼ਰ ਉਸ ਦਾ ਜਨਮ-ਮਰਨ ਕੱਟ ਕੇ ਆਪਣੇ ਵਿਚ ਹੀ ਸਮਿਲਿਤ ਕਰ ਲੈਂਦੇ ਹਨ ਅਤੇ ਅਜਿਹੀਆਂ ਇਲਾਹੀ ਰੂਹਾਂ ਨੂੰ ਪ੍ਰਭੂ-ਪਰਮੇਸ਼ਰ ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ ਉਹਨਾਂ ਦੀ ਸ਼ੋਭਾ ਖੰਡਾਂ-ਬ੍ਰਹਿਮੰਡਾਂ ਵਿਚ ਉਜਾਗਰ ਹੋ ਜਾਂਦੀ ਹੈ ਅਤੇ ਉਹ ਸੰਸਾਰ ਲਈ ਪੱਥ-ਪਰਦਰਸ਼ਕ ਬਣ ਜਾਂਦੇ ਹਨ। ਸਤਿਗੁਰੂ ਜੀ ਇਉਂ ਫ਼ੁਰਮਾਉਂਦੇ ਹਨ :

**ਹਰਿ ਜਨ ਹਰਿ ਹਰਿ ਨਾਮਿ ਸਮਾਣੇ ਦੁਖੁ ਜਨਮ ਮਰਣ ਭਵ ਖੰਡਾ ਹੇ॥**
**ਅਬਿਨਾਸੀ ਪੁਰਖੁ ਪਾਇਆ ਪਰਮੇਸਰੁ ਬਹੁ ਸੋਭ ਖੰਡ ਬ੍ਰਹਮੰਡਾ ਹੇ॥**

*(ਗਉੜੀ ਪੂਰਬੀ ਮਹਲਾ 8, ਪੰਨਾ 13)*

ਗੁਰਮਤਿ ਫਲਸਫੇ ਦੀ ਰੋਸ਼ਨੀ ਵਿਚ ਵੇਖਿਆ ਜਾਵੇ ਤਾਂ ਸਾਧ-ਸੰਤ, ਭਗਤ, ਮਹਾਂਪੁਰਖ, ਗੁਰਮੁਖ, ਬ੍ਰਹਮ ਗਿਆਨੀ, ਗੁਰਸਿੱਖ ਸਭ ਸਮਾਨਅਰਥੀ ਹੀ ਜਾਪਦੇ ਹਨ ਕਿਉਂਕਿ ਸਭ ਦਾ ਕਰਮ, ਕਾਰਜ, ਜੀਵਨ-ਜੁਗਤ, ਸਿਧਾਂਤ ਅਤੇ ਨਿਸ਼ਾਨਾ ਇੱਕੋ ਹੀ ਹੈ। ਇਹ ਸਾਰੇ ਹੀ 'ਹਰਿ ਕੇ ਸੇਵਕ' ਅਤੇ 'ਹਰਿ ਜਿਹਾ' ਹੀ ਹਨ, ਜਿਨ੍ਹਾਂ ਦਾ ਲਕਸ਼ ਪ੍ਰਭੂ ਨਾਲ ਪੁਨਰ ਅਤੇ ਪੂਰਨ ਇਲਾਹੀ ਮਿਲਾਪ ਤਥਾ 'ਸਦ ਹੀ ਮੁਕਤਾ' ਹੋਣਾ ਹੀ ਹੈ। ਇਨ੍ਹਾਂ ਸਭ ਦੀ ਕਾਰਜ ਵਿਧੀ 'ਨਿਰਮਲ ਜੁਗਤਾਂ' ਵਾਲਾ ਜੀਵਨ ਜਿਊਂਦਿਆਂ ਕਿਰਤ-ਗ੍ਰਿਹਸਥ ਦੀਆਂ ਜ਼ਿੰਮੇਵਾਰੀਆਂ ਨਿਭਾਉਂਦਿਆਂ, ਨਾਮ ਜਪਦਿਆਂ "ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ"[5] ਅਨੁਸਾਰ 'ਸੱਚ ਆਚਾਰ' ਵਾਲਾ ਜੀਵਨ ਜਿਊਣਾ ਹੈ ਅਤੇ ਪ੍ਰਭੂ ਨਾਲ ਇਕ ਰੂਪ ਹੋਣਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਅਜਿਹੇ ਹਰਿ ਕੇ ਸੇਵਕ ਬਾਰੇ ਇਉਂ ਫ਼ੁਰਮਾਉਂਦੇ ਹਨ:

**ਹਰਿ ਕਾ ਸੇਵਕੁ ਸੋ ਹਰਿ ਜੇਹਾ॥**
**ਭੇਦੁ ਨ ਜਾਣਹੁ ਮਾਣਸ ਦੇਹਾ॥**
**ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ॥**

*(ਮਾਰੂ ਸੋਲਹੇ ਮਹਲਾ ੫, ਪੰਨਾ 1076)*

**ਜਿਸ ਕਾ ਸਭੁ ਕਿਛੁ ਤਿਸ ਕਾ ਹੋਇ॥**
**ਤਿਸੁ ਜਨ ਲੇਪੁ ਨ ਬਿਆਪੈ ਕੋਇ॥**
**ਹਰਿ ਕਾ ਸੇਵਕੁ ਸਦ ਹੀ ਮੁਕਤਾ॥**
**ਜੋ ਕਿਛੁ ਕਰੈ ਸੋਈ ਭਲ ਜਨ ਕੈ ਅਤਿ ਨਿਰਮਲ ਦਾਸ ਕੀ ਜੁਗਤਾ॥**

*(ਆਸਾ ਮਹਲਾ ੫, ਪੰਨਾ 388)*

ਭਗਤ ਰਵਿਦਾਸ ਜੀ ਮਹਾਰਾਜ ਇਉਂ ਫ਼ੁਰਮਾਉਂਦੇ ਹਨ:

**ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥**
**ਕਨਕ ਕਟਿਕ ਜਲ ਤਰੰਗ ਜੈਸਾ॥** *(ਸਿਰੀਰਾਗੁ ਰਵਿਦਾਸ ਜੀ, ਪੰਨਾ 93)*

ਇਸੇ ਤਰ੍ਹਾਂ ਸ਼੍ਰੋਮਣੀ ਭਗਤ ਕਬੀਰ ਜੀ ਫ਼ੁਰਮਾਉਂਦੇ ਹਨ:

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥**

*(ਰਾਮਕਲੀ ਕਬੀਰ ਜੀ, ਪੰਨਾ 969)*

ਭਗਤਾਂ ਨੇ ਪਰਮਾਤਮਾ ਨੂੰ ਆਪਣੇ ਪ੍ਰੇਮ-ਬੰਧਨ ਵਿਚ ਬੰਨ੍ਹ ਲਿਆ ਹੁੰਦਾ ਹੈ ਅਤੇ ਐਸੇ ਪਾਰਗ੍ਰਾਮੀ ਭਗਤਾਂ ਦੀ ਪ੍ਰਭੂ ਹਾਨੀ ਨਹੀਂ ਹੋਣ ਦਿੰਦੇ ਸਗੋਂ ਉਹਨਾਂ ਦੀ ਹਰ ਮੈਦਾਨ ਲਾਜ-ਪੈਜ ਰੱਖਦੇ ਹਨ। "ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ

5. ਮਾਰੂ ਮਹਲਾ ੫, ਪੰਨਾ 1000.

ਆਇਆ ਰਾਮ ਰਾਜੇ॥ ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ॥ ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ॥"[6] ਸੈਣ ਭਗਤ ਜੀ ਬਾਰੇ ਭਾਈ ਗੁਰਦਾਸ ਜੀ ਨੇ ਇਉਂ ਲਿਖਿਆ ਹੈ ਕਿ ਅਕਾਲ-ਪੁਰਖ ਆਪਣੇ ਭਗਤ ਦੀ ਪੈਜ ਰੱਖਣ ਹਿਤ ਆਪ ਹੀ ਭਗਤ ਦਾ ਰੂਪ ਧਾਰਨ ਕਰ ਕੇ, ਉਸ ਦੀ ਥਾਂ ਰਾਜੇ ਦੀ ਸੇਵਾ ਕਰ ਆਏ।

**ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ॥**
**ਛਡਿ ਨ ਸਕੈ ਸੰਤ ਜਨ ਰਾਜ ਦੁਆਰਿ ਨ ਸੇਵ ਕਮਾਈ॥**
**ਸੈਣ ਰੂਪਿ ਹਰਿ ਜਾਇਕੈ ਆਇਆ ਰਾਣੈ ਨੋ ਰੀਝਾਈ॥**
**ਸਾਧ ਜਨਾਂ ਨੋ ਵਿਦਾ ਕਰਿ ਰਾਜ ਦੁਆਰਿ ਗਇਆ ਸਰਮਾਈ॥**
**ਰਾਣੈ ਦੂਰਹੁੰ ਸਦਿਕੈ ਗਲਹੁੰ ਕਵਾਇ ਖੋਲਿ ਪੈਨ੍ਹਾਈ॥**
**ਵਸਿ ਕੀਤਾ ਹਉਂ ਤੁਧੁ ਅਜੁ ਬੋਲੈ ਰਾਜਾ ਸੁਣੈ ਲੁਕਾਈ॥**
**ਪਰਗਟੁ ਕਰੈ ਭਗਤਿ ਵਡਿਆਈ॥** *(ਵਾਰ 10, ਪਉੜੀ 16)*

**ਨਾਨਕ ਹਰਿ ਜਨ ਹਰਿ ਇਕੇ ਹੋਏ ਹਰਿ ਜਪਿ ਹਰਿ ਸੇਤੀ ਰਲਿਆ॥**
*(ਵਡਹੰਸੁ ਮਹਲਾ 8, ਪੰਨਾ 562)*

ਪੂਰਨ ਸੰਤ ਅਤੇ ਸੱਚੇ ਸਾਧ ਦੇ ਆਚਾਰ, ਵਿਚਾਰ ਅਤੇ ਵਿਹਾਰ ਬਾਰੇ ਗੁਰਬਾਣੀ ਸਾਨੂੰ ਇਉਂ ਹੋਰ ਚਾਨਣ ਪਾਉਂਦੀ ਹੈ:

**ਸ੍ਰਵਣੀ ਕੀਰਤਨੁ ਸਿਮਰਨੁ ਸੁਆਮੀ ਇਹੁ ਸਾਧ ਕੋ ਆਚਾਰੁ॥**
**ਚਰਨ ਕਮਲ ਅਸਥਿਤਿ ਰਿਦ ਅੰਤਰਿ ਪੂਜਾ ਪ੍ਰਾਨ ਕੋ ਆਧਾਰੁ॥**
*(ਸਾਰਗ ਮਹਲਾ ੫, ਪੰਨਾ 1222)*

ਇਹਨਾਂ ਮਹਾਨ ਇਲਾਹੀ ਸ਼ਖ਼ਸੀਅਤਾਂ ਨੇ ਆਪਣੇ ਮਿਸਾਲੀ ਉੱਚੇ-ਸੁੱਚੇ ਜੀਵਨ, ਸੱਚੇ ਆਚਾਰ, ਆਹਾਰ, ਵਿਹਾਰ ਅਤੇ ਪ੍ਰੇਮਾ-ਭਗਤੀ ਦੁਆਰਾ ਪਰਮਾਤਮਾ ਨੂੰ ਆਪਣੇ 'ਪ੍ਰੇਮ ਬੰਧਨ' ਵਿਚ ਹੀ ਬੰਨ੍ਹ ਲਿਆ। ਗੁਰਬਾਣੀ ਵਿਚ ਸਾਧ, ਸੰਤ, ਮਹਾਂਪੁਰਖ, ਭਗਤ, ਗੁਰਮੁਖ, ਗੁਰਸਿੱਖ ਅਤੇ ਬ੍ਰਹਮ ਗਿਆਨੀ ਆਦਿ ਸ਼ਬਦਾਂ ਨੂੰ ਗੁਰੂ ਸਾਹਿਬਾਨ ਅਤੇ ਪਰਮਾਤਮਾ ਲਈ ਵੀ ਵਰਤਿਆ ਗਿਆ ਹੈ। ਜਿਵੇਂ:

**ਭਾਗੁ ਹੋਆ ਗੁਰਿ ਸੰਤੁ ਮਿਲਾਇਆ॥**
**ਪ੍ਰਭੁ ਅਬਿਨਾਸੀ ਘਰ ਮਹਿ ਪਾਇਆ॥** *(ਮਾਝ ਮਹਲਾ ੫, ਪੰਨਾ 97)*

**ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ॥**
*(ਸਵਈਏ ਮਹਲੇ ਪੰਜਵੇ ਕੇ ੫, ਪੰਨਾ 1407)*

**ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥**
**ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥**
*(ਰਾਮਕਲੀ ਮਹਲਾ ੧, ਪੰਨਾ 935)*

**ਗੁਰੁ ਪਰਮੇਸਰੁ ਏਕੋ ਜਾਣੁ॥** *(ਗੋਂਡ ਮਹਲਾ ੫, ਪੰਨਾ 864)*

---

6. ਆਸਾ ਮਹਲਾ 8, ਪੰਨਾ 451.

**ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥**
**ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ ॥**

*(ਆਸਾ ਮਹਲਾ ੪, ਪੰਨਾ 444)*

ਗੁਰਬਾਣੀ ਵਿਚ ਅਨੇਕ ਥਾਂਵਾਂ ਉੱਤੇ ਇਨ੍ਹਾਂ ਪ੍ਰਭੂ ਰੂਪ ਸ਼ਖ਼ਸੀਅਤਾਂ ਦੇ ਗੁਣਾਂ ਅਤੇ ਲੱਛਣਾਂ ਦਾ ਵਰਣਨ ਮਿਲਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿਚ ਪੂਰੀ ਇਕ-ਇਕ ਅਸਟਪਦੀ ਸਾਧ, ਬ੍ਰਹਮ ਗਿਆਨੀ ਅਤੇ ਸੰਤ ਦੇ ਲੱਛਣਾਂ, ਗੁਣਾਂ ਅਤੇ ਉਹਨਾਂ ਦੇ ਕਾਰਜ ਬਾਰੇ ਲਿਖੀ ਹੈ। ਗੁਰਮਤਿ ਫਲਸਫੇ "ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ ਤਿਉ ਵਿਚੇ ਗਿਰਹ ਉਦਾਸੁ ॥"[7] ਅਤੇ "ਸਤਿਗੁਰ ਕੀ ਐਸੀ ਵਡਿਆਈ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ॥"[8] ਅਨੁਸਾਰ ਜੀਵਨ ਜਿਊਣ ਵਾਲੇ ਇਹ ਸਾਧ-ਸੰਤ, ਮਹਾਂਪੁਰਖ ਕਿਰਤ, ਗ੍ਰਿਹਸਥ, ਭਗਤੀ ਅਤੇ ਸ਼ਕਤੀ ਦਾ ਸੁਮੇਲ ਹਨ। ਇਹ ਕਿਰਤ, ਗ੍ਰਿਹਸਥ ਅਤੇ ਸੰਸਾਰ ਤੋਂ ਦੂਰ ਭਗੌੜੇ ਹੋ ਕੇ ਭਗਤੀ, ਜ਼ੁਹਦ, ਤਪੱਸਿਆ, ਜੋਗ ਸਾਧਨਾ, ਰਿਧੀਆਂ-ਸਿਧੀਆਂ ਦੀ ਪ੍ਰਾਪਤੀ ਅਤੇ ਉਮਰ ਲੰਬੇਰੀ ਕਰਨ ਲਈ ਸੁਖਮਨਾ, ਇੜਾ ਅਤੇ ਪਿੰਗਲਾ ਨਾੜੀਆਂ ਦੀ ਘੁੰਮਣਘੇਰੀ ਵਿਚ ਹੀ ਕਾਰਜਸ਼ੀਲ ਰਹਿਣ ਵਾਲੇ ਜਤੀਆਂ, ਨਾਂਗੇ ਸਾਧੂ-ਸੰਨਿਆਸੀਆਂ ਅਤੇ ਭਗਤਾਂ ਤੋਂ ਬਿਲਕੁਲ ਹੀ ਵੱਖਰੇ ਹਨ। ਗੁਰਬਾਣੀ ਵਿਚ ਫ਼ੁਰਮਾਇਆ ਹੈ :

**ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ ॥**

*(ਵਾਰ ਵਡਹੰਸ, ਮਹਲਾ ੩, ਪੰਨਾ 587)*

**ਚਿਟੇ ਜਿਨ ਕੇ ਕਪੜੇ ਮੈਲੇ ਚਿਤ ਕਠੋਰ ਜੀਉ ॥**
**ਤਿਨ ਮੁਖਿ ਨਾਮੁ ਨ ਊਪਜੈ ਦੂਜੈ ਵਿਆਪੇ ਚੋਰ ਜੀਉ ॥**
**ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ ॥**

*(ਸੂਹੀ ਮਹਲਾ ੧, ਪੰਨਾ 751)*

**ਬਹੁ ਭੇਖ ਕਰਿ ਭਰਮਾਈਐ ਮਨਿ ਹਿਰਦੈ ਕਪਟੁ ਕਮਾਇ ॥**
**ਹਰਿ ਕਾ ਮਹਲੁ ਨ ਪਾਵਈ ਮਰਿ ਵਿਸਟਾ ਮਾਹਿ ਸਮਾਇ ॥**

*(ਸਿਰੀਰਾਗੁ ਮਹਲਾ ੩, ਪੰਨਾ 26)*

ਸਪੱਸ਼ਟ ਹੈ ਕਿ ਗੁਰਮਤਿ ਭੇਖ, ਫੋਕਟ ਕਰਮ, ਸੰਸਾਰ ਤੋਂ ਦੂਰੀ ਰੱਖਣ ਵਾਲੇ ਯਤਨਾਂ ਅਤੇ ਸਾਧਨਾਂ ਨੂੰ ਮਾਨਤਾ ਨਹੀਂ ਦਿੰਦੀ, ਸਗੋਂ ਇਹਨਾਂ ਨੂੰ ਵਿਅਰਥ ਸਮਝਦੀ ਹੈ। ਅਜਿਹੇ ਕਰਮਕਾਂਡੀ ਯਤਨਾਂ ਅਤੇ ਜੋਗ ਸਾਧਨਾਂ ਦੁਆਰਾ ਮਨੁੱਖ ਆਪਣੇ ਮਨ ਦੀਆਂ ਕਮੀਆਂ, ਕਮਜ਼ੋਰੀਆਂ, ਲਾਲਸਾਵਾਂ ਅਤੇ ਤ੍ਰਿਸ਼ਨਾਵਾਂ ਉੱਤੇ ਕਾਬੂ ਨਹੀਂ ਪਾ ਸਕਦਾ। ਉਂਜ ਵੀ ਇਹਨਾਂ ਇਲਾਹੀ ਸ਼ਕਤੀਆਂ ਨੂੰ ਮੁੱਢੋਂ ਹੀ ਖ਼ਤਮ ਕਰਨ ਦੇ ਯਤਨ ਗ਼ੈਰ-ਕੁਦਰਤੀ ਹਨ। ਗੁਰਮਤਿ ਪੁਰਾਤਨ ਸਾਧਾਂ, ਨਾਥਾਂ, ਜੋਗੀਆਂ, ਸੰਤਾਂ ਅਤੇ ਸੰਨਿਆਸੀਆਂ ਵੱਲੋਂ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਨੂੰ ਮਾਰਨ ਅਤੇ ਮੁਕਤੀ

---

7. ਵਾਰ ਰਾਮਕਲੀ ਮਹਲਾ ੩, ਪੰਨਾ 949.
8. ਧਨਾਸਰੀ ਮਹਲਾ ੧, ਪੰਨਾ 661.

ਪ੍ਰਾਪਤ ਕਰਨ ਹਿਤ, ਜੋ ਕਠਿਨ ਢੰਗ-ਤਰੀਕੇ ਵਰਤੇ ਜਾਂਦੇ ਸਨ, ਨੂੰ ਬਿਲਕੁਲ ਨਿਰਮੂਲ ਸਮਝਦਿਆਂ ਮੁੱਢੋਂ ਰੱਦ ਹੀ ਨਹੀਂ ਕਰਦੀ ਸਗੋਂ ਇਹਨਾਂ ਵਿਸ਼ੇ-ਵਿਕਾਰਾਂ ਉੱਤੇ ਮੁਕੰਮਲ ਕਾਬੂ (ਕੰਟਰੋਲ) ਪਾਉਣ ਲਈ ਪ੍ਰੇਰਿਤ ਕਰਦੀ ਹੈ। ਜਪੁ ਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਇਹੋ ਹੀ ਸਪੱਸ਼ਟ ਕੀਤਾ ਗਿਆ ਹੈ। ਗੁਰਮਤਿ ਜੀਵਨ ਵਿਚ ਸੀਲ, ਸੰਤੋਖ, ਸਬਰ, ਸੰਜਮ, ਰਜ਼ਾ, ਸੱਚ ਅਤੇ ਹਲੀਮੀ ਉੱਤੇ ਜ਼ੋਰ ਦਿੱਤਾ ਗਿਆ ਹੈ। ਅਕਾਲ-ਪੁਰਖ ਨੇ ਮਨੁੱਖੀ ਸਰੀਰ ਵਿਚ ਕੋਈ ਨਸ, ਨਾੜੀ, ਅੰਗ ਜਾਂ ਹਿੱਸਾ ਬੇਅਰਥ ਅਤੇ ਬੇ-ਮਾਇਨਾ ਨਹੀਂ ਬਣਾਇਆ ਸਗੋਂ ਹਰ ਇਕ ਅੰਗ-ਪੁਰਜ਼ੇ ਦੇ ਆਪਣੇ-ਆਪਣੇ ਕਾਰਜ ਦੀ ਪੂਰੀ ਮਹੱਤਤਾ ਹੈ। ਹਾਂ! ਇਹਨਾਂ ਦੀ ਲੋੜ ਤੋਂ ਵੱਧ ਵਰਤੋਂ, ਵਿਸ਼ੇ-ਵਿਕਾਰਾਂ ਦੀ ਬਹੁਤਾਤ ਜਾਂ ਇਹਨਾਂ ਦਾ ਗ਼ੁਲਾਮ ਹੀ ਹੋ ਜਾਣ ਨੂੰ ਗੁਰਮਤਿ ਗ਼ੈਰ-ਕੁਦਰਤੀ ਵਰਤਾਰਾ ਸਮਝਦੀ ਹੈ। ਹਰ ਗ਼ੈਰ-ਕੁਦਰਤੀ ਵਰਤਾਰਾ ਹਮੇਸ਼ਾ ਮਨੁੱਖ-ਮਾਤਰ ਲਈ ਘਾਤਕ ਸਿੱਧ ਹੁੰਦਾ ਹੈ। ਗੁਰਵਾਕ ਹੈ:

**ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ॥**
**ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ॥**
**ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ॥**
**ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ॥**

*(ਵਾਰ ਮਾਝ ਮਹਲਾ ੧, ਪੰਨਾ 140)*

**ਮਨਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ॥**
**ਮਨਹਠਿ ਭੇਖ ਕਰਿ ਭਰਮਦੇ ਦੁਖੁ ਪਾਇਆ ਦੂਜੈ ਭਾਇ॥**
**ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥**

*(ਵਾਰ ਵਡਹੰਸ ਮਹਲਾ ੩, ਪੰਨਾ 593)*

**ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ॥**
**ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ॥**

*(ਰਾਮਕਲੀ ਮਹਲਾ ੧, ਪੰਨਾ 944)*

**ਚਉਰਾਸੀਹ ਸਿਧ ਬੁਧ ਤੇਤੀਸ ਕੋਟਿ ਮੁਨਿ ਜਨ ਸਭਿ ਚਾਹਹਿ ਹਰਿ ਜੀਉ ਤੇਰੋ ਨਾਉ॥**
**ਗੁਰ ਪ੍ਰਸਾਦਿ ਕੋ ਵਿਰਲਾ ਪਾਵੈ ਜਿਨ ਕਉ ਲਿਲਾਟਿ ਲਿਖਿਆ ਧੁਰਿ ਭਾਉ॥**

*(ਧਨਾਸਰੀ ਮ: 8, ਪੰਨਾ 669)*

ਗੁਰਮਤਿ ਵਿਚ "ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥" ਦੇ ਨਿਸ਼ਾਨੇ ਨੂੰ ਲੈ ਕੇ ਮਾਇਆ ਦੇ ਮੋਹ-ਜਾਲ ਤੋਂ ਮੁਕਤ ਹੋਣ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਉੱਤੇ ਪੂਰਨ ਕਾਬੂ ਪਾ ਕੇ "ਮਨਿ ਜੀਤੈ ਜਗੁ ਜੀਤੁ" ਦੀ ਸਥਿਤੀ ਨੂੰ ਪ੍ਰਾਪਤ ਕਰਨਾ ਹੀ ਜੀਵਨ ਦਾ ਲਕਸ਼ ਮੰਨਿਆ ਗਿਆ ਹੈ। ਜਿਹਨਾਂ ਨੇ ਇਹ ਸਥਿਤੀ ਪ੍ਰਾਪਤ ਕਰ ਲਈ, ਉਹਨਾਂ ਬਾਰੇ ਗੁਰਬਾਣੀ ਵਿਚ ਫ਼ੁਰਮਾਇਆ ਹੈ, "ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ॥ ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ॥"[੭]

---

9. ਸਲੋਕ ਮਹਲਾ ੫, ਪੰਨਾ 1425.

ਅਜਿਹੀਆਂ ਮਹਾਨ ਸ਼ਖ਼ਸੀਅਤਾਂ ਤਥਾ ਨਿਰਮਲ ਰੂਹਾਂ ਦੇ ਤਾਂ ਗੁਰੂ ਜੀ ਬਲਿਹਾਰ ਬਲਿਹਾਰ ਜਾਂਦੇ ਹਨ ਅਤੇ ਉਹਨਾਂ ਦੀਆਂ ਜ਼ਿੰਦਗੀਆਂ ਨੂੰ ਧੰਨ ਕਹਿੰਦੇ ਹਨ। ਗੁਰਵਾਕ ਹੈ :

**ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥**

*(ਵਾਰ ਗਉੜੀ ਮਹਲਾ 4, ਪੰਨਾ 306)*

**ਤਿਨਾ ਗੁਰਸਿਖਾ ਕੰਉ ਹਉ ਵਾਰਿਆ**
**ਜੋ ਬਹਦਿਆ ਉਠਦਿਆ ਹਰਿ ਨਾਮੁ ਧਿਆਵਹਿ ॥**

*(ਵਾਰ ਵਡਹੰਸ ਮਹਲਾ 4, ਪੰਨਾ 590)*

**ਧੰਨੁ ਧਨੁ ਭਾਗ ਤਿਨਾ ਭਗਤ ਜਨਾ ਜੋ ਹਰਿ ਨਾਮਾ ਹਰਿ ਮੁਖਿ ਕਹਤਿਆ ॥**
**ਧਨੁ ਧਨੁ ਭਾਗ ਤਿਨਾ ਸੰਤ ਜਨਾ ਜੋ ਹਰਿ ਜਸੁ ਸ੍ਰਵਣੀ ਸੁਣਤਿਆ ॥**
**ਧਨੁ ਧਨੁ ਭਾਗ ਤਿਨਾ ਸਾਧ ਜਨਾ ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ ॥**
**ਧਨੁ ਧਨੁ ਭਾਗ ਤਿਨਾ ਗੁਰਮੁਖਾ ਜੋ ਗੁਰਸਿਖ ਲੈ ਮਨੁ ਜਿਣਤਿਆ ॥**
**ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ ॥**

*(ਵਾਰ ਸੋਰਠਿ ਮਹਲਾ 4, ਪੰਨਾ 649)*

ਗੁਰਮਤਿ ਵਿਚ ਸੱਚ ਅਤੇ ਸੰਜਮ ਵਾਲੇ ਗ੍ਰਿਹਸਥ ਜੀਵਨ ਦੀ ਹੀ ਮਹੱਤਤਾ ਹੈ। ਗੁਰਵਾਕ ਹੈ :

**ਮਨ ਰੇ ਗ੍ਰਿਹ ਹੀ ਮਾਹਿ ਉਦਾਸੁ ॥**
**ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ ॥**

*(ਸਿਰੀਰਾਗੁ ਮਹਲਾ 3, ਪੰਨਾ 26)*

ਇਸ ਤਰ੍ਹਾਂ ਇਹ 'ਹਰਿ ਕੇ ਸੇਵਕ' ਸਾਧ-ਸੰਤ, ਮਹਾਂਪੁਰਖ, ਪਰਉਪਕਾਰੀ ਭਗਤ ਜਨ, ਗੁਰਮੁਖ, ਬ੍ਰਹਮ ਗਿਆਨੀ ਆਵਾਗਉਣ ਦੇ ਚੱਕਰ ਵਿੱਚੋਂ "ਆਪਿ ਮੁਕਤੁ ਮੁਕਤੁ ਕਰੈ ਸੰਸਾਰੁ"[10] ਹੋ ਗਏ ਅਤੇ ਉਹਨਾਂ ਦਾ ਸੰਸਾਰ ਵਿਚ ਮਨੁੱਖੀ ਜਾਮੇ ਵਿਚ ਆਉਣਾ ਸਫਲ ਹੋਇਆ। ਗੁਰਬਾਣੀ ਇਸ ਸੰਬੰਧੀ ਇਉਂ ਚਾਨਣ ਪਾਉਂਦੀ ਹੈ :

**ਹਰਿ ਕੇ ਸੇਵਕ ਜੋ ਹਰਿ ਭਾਏ ਤਿਨ੍ ਕੀ ਕਥਾ ਨਿਰਾਰੀ ਰੇ ॥**
**ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ ॥**

*(ਬਿਲਾਵਲੁ ਕਬੀਰ ਜੀ, ਪੰਨਾ 855)*

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥**

*(ਸੂਹੀ ਮਹਲਾ ੫, ਪੰਨਾ 749)*

**ਸਫਲ ਸਫਲ ਭਈ ਸਫਲ ਜਾਤ੍ਰਾ ॥**
**ਆਵਣ ਜਾਣ ਰਹੇ ਮਿਲੇ ਸਾਧਾ ॥** *(ਧਨਾਸਰੀ ਮਹਲਾ ੫, ਪੰਨਾ 687)*

**ਤੇਰੀ ਮਹਿਮਾ ਤੂੰਹੈ ਜਾਣਹਿ ॥**
**ਅਪਣਾ ਆਪੁ ਤੂੰ ਆਪਿ ਪਛਾਣਹਿ ॥**

---

10. ਗਉੜੀ ਸੁਖਮਨੀ ਮਹਲਾ ੫, ਪੰਨਾ 295.

**ਹਉ ਬਲਿਹਾਰੀ ਸੰਤਨ ਤੇਰੇ ਜਿਨਿ ਕਾਮੁ ਕ੍ਰੋਧੁ ਲੋਭੁ ਪੀਠਾ ਜੀਉ ॥**
**ਤੂੰ ਨਿਰਵੈਰੁ ਸੰਤ ਤੇਰੇ ਨਿਰਮਲ ॥**
**ਜਿਨ ਦੇਖੇ ਸਭ ਉਤਰਹਿ ਕਲਮਲ ॥**
**ਨਾਨਕ ਨਾਮੁ ਧਿਆਇ ਧਿਆਇ ਜੀਵੈ ਬਿਨਸਿਆ ਭ੍ਰਮੁ ਭਉ ਧੀਠਾ ਜੀਉ ॥**

*(ਮਾਝ ਮਹਲਾ ੫, ਪੰਨਾ 108)*

ਗੁਰਬਾਣੀ ਅਨੁਸਾਰ ਪੂਰਨ ਸੰਤ ਅਤੇ ਸਾਧ ਦਾ ਸਭ ਤੋਂ ਵੱਡਾ ਲੱਛਣ ਇਹ ਹੈ ਕਿ ਉਸ ਦਾ ਮਨ ਸਦਾ ਪਰਮਾਤਮਾ ਵਿਚ ਲੀਨ ਰਹਿੰਦਾ ਹੈ, ਸਦਾ ਹੀ ਸ਼ਾਂਤ ਅਤੇ ਸਤਿ-ਚਿੱਤ-ਅਨੰਦ ਦੀ ਅਵਸਥਾ ਵਿਚ ਹੀ ਰਹਿੰਦਾ ਹੈ। ਉਹ ਹਰੀ ਨਾਮ ਨੂੰ ਛੱਡ ਕੇ ਕਿਸੇ ਵੇਲੇ ਵੀ ਹੋਰ ਖ਼ਿਆਲਾਂ ਵੱਲ ਨਹੀਂ ਦੌੜਦਾ। ਉਸ ਦਾ ਇਕ ਇਕ ਪਲ, ਇਕ ਇਕ ਸਵਾਸ ਪਰਮਾਤਮਾ ਦੀ ਯਾਦ ਵਿਚ ਰੰਗਿਆ ਹੁੰਦਾ ਹੈ। ਗੁਰਵਾਕ ਹੈ :

**ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥**
**ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥**

*(ਵਾਰ ਗਉੜੀ ਮਹਲਾ ੫, ਪੰਨਾ 319)*

ਪੂਰਨ ਸੰਤ ਅਤੇ ਸਾਧ ਪ੍ਰੇਮ, ਸਬਰ-ਸੰਤੋਖ, ਤਿਆਗੀ, ਮਾਇਆ ਤੋਂ ਨਿਰਲੇਪ, ਦਯਾਵਾਨ, ਪਰਉਪਕਾਰੀ, ਸਮਦ੍ਰਿਸ਼ਟੀ ਵਾਲਾ ਤੇ ਪਰਮਾਤਮਾ ਦੀ ਰਜ਼ਾ ਵਿਚ ਅਡੋਲ ਰਹਿਣ ਵਾਲਾ ਅਤੇ ਸਰਬੱਤ ਦਾ ਭਲਾ ਚਾਹੁਣ ਵਾਲਾ ਹੁੰਦਾ ਹੈ। ਉਸ ਨੂੰ ਸਭਨਾਂ ਵਿਚ ਪਰਮਾਤਮਾ ਦੀ ਜੋਤਿ ਨਜ਼ਰ ਆਉਂਦੀ ਹੈ। ਉਹ ਮਨੁੱਖਾਂ ਦੇ ਔਗੁਣ ਤੇ ਦੁੱਖ ਕੱਟਣ ਵਾਲਾ ਸੂਰਬੀਰ ਯੋਧਾ ਹੁੰਦਾ ਹੈ। ਉਸ ਦੇ ਬਚਨ ਵਿਚ ਅਥਾਹ ਸ਼ਕਤੀ ਹੁੰਦੀ ਹੈ। ਉਹ ਕਰਨੀ ਅਤੇ ਕਥਨੀ ਦਾ ਪੂਰਾ ਹੁੰਦਾ ਹੈ। ਉਹ ਸਦੀਂ ਪਰਮ ਅਨੰਦ ਵਿਚ ਰਹਿੰਦਾ ਹੈ। ਗੁਰਵਾਕ ਹੈ :

**ਸੰਤ ਰਹਤ ਸੁਨਹੁ ਮੇਰੇ ਭਾਈ ॥**
**ਉਆ ਕੀ ਮਹਿਮਾ ਕਥਨੁ ਨ ਜਾਈ ॥ਰਹਾਉ॥**
**ਵਰਤਣਿ ਜਾ ਕੈ ਕੇਵਲ ਨਾਮ ॥**
**ਅਨਦ ਰੂਪ ਕੀਰਤਨੁ ਬਿਸ੍ਰਾਮ ॥**
**ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ ॥**
**ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ ॥**
**ਕੋਟਿ ਕੋਟਿ ਅਘ ਕਾਟਨਹਾਰਾ ॥**
**ਦੁਖ ਦੂਰਿ ਕਰਨ ਜੀਅ ਕੇ ਦਾਤਾਰਾ ॥**
**ਸੂਰਬੀਰ ਬਚਨ ਕੇ ਬਲੀ ॥**
**ਕਉਲਾ ਬਪੁਰੀ ਸੰਤੀ ਛਲੀ ॥** *(ਆਸਾ ਮਹਲਾ ੫, ਪੰਨਾ 392)*

ਇਹ ਮਹਾਂਪੁਰਖ ਪਰਉਪਕਾਰੀ-ਜਨ, ਸੰਤ ਹੋਣ ਦੇ ਨਾਲ ਨਾਲ ਸੂਰਬੀਰ ਯੋਧੇ ਅਤੇ ਬਲਕਾਰ ਵੀ ਹਨ। ਇਹ ਜਨਮ ਮਰਨ ਤੋਂ ਰਹਿਤ ਅਬਿਨਾਸ਼ੀ ਪੁਰਖ ਹੁੰਦੇ ਹਨ। ਅਜਿਹੇ ਪੂਰਨ ਸੰਤ ਦੀ ਸਭ ਤੋਂ ਉੱਤਮ ਮਿਸਾਲ ਗੁਰੂ ਸਾਹਿਬ ਆਪ ਹੀ ਸਨ। ਫ਼ੁਰਮਾਨ ਹੈ :

**ਰਸਨਾ ਏਕ ਅਨੇਕ ਗੁਣ ਪੂਰਨ ਜਨ ਕੀ ਕੇਤਕ ਉਪਮਾ ਕਹੀਐ॥**
**ਅਗਮ ਅਗੋਚਰ ਸਦ ਅਬਿਨਾਸੀ ਸਰਣਿ ਸੰਤਨ ਕੀ ਲਹੀਐ॥**

*(ਸੋਰਠਿ ਮਹਲਾ ੫, ਪੰਨਾ 610)*

ਇਹ ਸੰਤ ਆਪ ਮੁਕਤ ਹੁੰਦਾ ਹੈ ਤੇ ਦੂਜਿਆ ਨੂੰ ਮੁਕਤੀ ਦੇਣ ਦੀ ਸਮਰੱਥਾ ਰੱਖਦਾ ਹੈ। ਇਸ ਦੀ ਸਿੱਖਿਆ ਨਾਲ ਮਨੁੱਖਤਾ ਦਾ ਕਲਿਆਣ ਹੁੰਦਾ ਹੈ। ਇਸ ਪੱਧਰ ਦਾ ਸੰਤ ਕੋਈ ਵਿਰਲਾ ਹੁੰਦਾ ਹੈ, ਕਰੋੜਾਂ ਵਿਚ ਕੋਈ ਇੱਕ। ਕਬੀਰ ਜੀ ਸਮਝਾਉਂਦੇ ਹਨ ਕਿ ਪ੍ਰਭੂ-ਪਰਮਾਤਮਾ ਮੁਕਤੀ-ਦਾਤਾ ਹੈ ਅਤੇ ਇਸ ਦੀ ਪ੍ਰਾਪਤੀ ਲਈ ਸੰਤ ਪੱਥ-ਪਰਦਰਸ਼ਕ ਦਾ ਕਾਰਜ ਕਰਦਾ ਹੈ। ਗੁਰਬਾਣੀ ਵਿਚ ਇਉਂ ਅੰਕਿਤ ਹੈ:

**ਕੋਟਿ ਮਧੇ ਕੋਈ ਸੰਤੁ ਦਿਖਾਇਆ॥**
**ਨਾਨਕੁ ਤਿਨ ਕੈ ਸੰਗਿ ਤਰਾਇਆ॥** *(ਪ੍ਰਭਾਤੀ ਮਹਲਾ ੫, ਪੰਨਾ 1348)*

**ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ॥**
**ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ॥**

*(ਸਲੋਕ ਕਬੀਰ ਜੀ, ਪੰਨਾ 1373)*

ਗੁਰੂ ਦੀ ਸਭ ਤੋਂ ਵੱਡੀ ਵਿਸ਼ੇਸ਼ਤਾਈ ਇਹ ਹੁੰਦੀ ਹੈ ਕਿ ਉਹ ਨਿਰੰਕਾਰ ਦਾ ਰੂਪ ਪੂਰਨ ਸੰਤ ਹੁੰਦਾ ਹੈ। ਗੁਰਬਾਣੀ ਵਿਚ ਸੰਤ, ਸਾਧ, ਜਨ ਆਦਿ ਸ਼ਬਦ ਅਨੇਕ ਥਾਂ ਗੁਰੂ ਦੇ ਅਰਥਾਂ ਵਿਚ ਵਰਤੇ ਗਏ ਹਨ:

**ਧੰਨੁ ਧੰਨੁ ਧੰਨੁ ਜਨੁ ਆਇਆ॥**
**ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ॥**

*(ਗਉੜੀ ਸੁਖਮਨੀ ਮ: ੫, ਪੰਨੇ 294-95)*

**ਉਤਮ ਸਲੋਕ ਸਾਧ ਕੇ ਬਚਨ॥**
**ਅਮੁਲੀਕ ਲਾਲ ਏਹਿ ਰਤਨ॥** *(ਗਉੜੀ ਸੁਖਮਨੀ ਮ: ੫, ਪੰਨਾ 295)*

**ਸਤਿਗੁਰਿ ਸੰਤੁ ਮਿਲਾਇਆ ਮਸਤਕਿ ਧਰਿ ਕੈ ਹਥੁ॥**

*(ਵਾਰ ਰਾਮਕਲੀ ਮਹਲਾ ੫, ਪੰਨੇ 958-59)*

ਗੁਰੂ ਰੂਪੀ ਸੰਤ ਤੋਂ ਜੀਵ ਨੂੰ ਰੱਬੀ ਗਿਆਨ ਦਾ ਪ੍ਰਕਾਸ਼ ਅਤੇ ਨਾਮ ਦਾ ਅਨਮੋਲ ਧਨ ਪ੍ਰਾਪਤ ਹੁੰਦਾ ਹੈ। ਇਸ ਸੰਸਾਰ ਵਿਚ "ਸਤਿਗੁਰ ਜੇਵਡੁ ਦਾਤਾ ਕੋ ਨਹੀ"[11] ਹੀ ਹੁੰਦੇ ਹਨ। ਗੁਰੂ, ਸੰਤ ਅਤੇ ਸਾਧ ਜੀਵ ਦਾ ਪੱਕਾ ਓਟ ਆਸਰਾ ਹੈ। ਗੁਰੂ, ਸੰਤ ਅਤੇ ਸਾਧ ਦੀ ਸ਼ਰਨ ਵਿਚ ਜੀਵ ਨੂੰ ਸਭ ਪ੍ਰਕਾਰ ਦੀ ਸੁੱਖ ਸ਼ਾਂਤੀ ਤੇ ਚਾਰ ਪਦਾਰਥ ਮਿਲਦੇ ਹਨ। ਇਹ ਖ਼ਜ਼ਾਨਾ ਪ੍ਰਾਪਤ ਕਰਨ ਲਈ ਗੁਰੂ ਨੂੰ ਤਨ ਮਨ ਧਨ ਅਰਪਣ ਕਰਨ ਦੀ ਲੋੜ ਹੁੰਦੀ ਹੈ:

**ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ॥**
**ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ਸਰਬ ਕੁਸਲ ਤਬ ਥੀਆ॥**

---

11. ਵਾਰ ਆਸਾ ਮਹਲਾ ੧, ਪੰਨਾ 465.

**ਸੰਤਨ ਬਿਨੁ ਅਵਰੁ ਨ ਦਾਤਾ ਬੀਆ॥**
**ਜੋ ਜੋ ਸਰਣਿ ਪਰੈ ਸਾਧੂ ਕੀ ਸੋ ਪਾਰਗਰਾਮੀ ਕੀਆ॥**
*(ਸੋਰਠਿ ਮਹਲਾ ੫, ਪੰਨਾ 610)*

**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥**
*(ਰਾਮਕਲੀ ਮਹਲਾ ੩ ਅਨੰਦੁ, ਪੰਨਾ 918)*

**ਚਾਰਿ ਪਦਾਰਥ ਜੇ ਕੋ ਮਾਗੈ॥**
**ਸਾਧ ਜਨਾ ਕੀ ਸੇਵਾ ਲਾਗੈ॥** *(ਗਉੜੀ ਸੁਖਮਨੀ ਮ: ੫, ਪੰਨਾ 266)*

ਸਿੱਖ ਨੇ ਗੁਰੂ ਦਾ ਰੂਪ ਬਣਨਾ ਹੈ। ਸਿੱਖ ਦਾ ਨਿਸ਼ਾਨਾ ਇੱਕੋ ਨਿਰੰਕਾਰ ਨਾਲ ਮੇਲ ਹੈ। ਗੁਰੂ ਦੇ ਉਪਦੇਸ਼ 'ਤੇ ਚੱਲਣ ਵਾਲਾ ਗੁਰਸਿੱਖ ਗੁਰੂ ਦਾ ਰੂਪ ਹੀ ਹੋ ਨਿਬੜਦਾ ਹੈ। ਗੁਰੂ ਅਧਿਆਤਮ ਮਾਰਗ ਦੀ ਸੇਧ ਦੇਣ ਵਾਲਾ ਹੈ ਤੇ ਸਿੱਖ ਉਸ ਮਾਰਗ ਦਾ ਪਾਂਧੀ ਹੈ। ਇਸ ਲਈ ਗੁਰਬਾਣੀ ਵਿਚ ਸਿੱਖਾਂ-ਸੇਵਕਾਂ ਦੇ ਅਰਥਾਂ ਵਿਚ ਵੀ 'ਸੰਤ' ਸ਼ਬਦ ਵਰਤਿਆ ਗਿਆ ਹੈ:

**ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥**
**ਸਾਵਧਾਨ ਏਕਾਗਰ ਚੀਤ॥** *(ਗਉੜੀ ਸੁਖਮਨੀ ਮ: ੫, ਪੰਨਾ 295)*

**ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥**
**ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ॥**
*(ਰਾਮਕਲੀ ਮਹਲਾ ੩ ਅਨੰਦੁ, ਪੰਨਾ 922)*

**ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥**
*(ਬਚਿੱਤ੍ਰ ਨਾਟਕ)*

ਸ੍ਰਿਸ਼ਟੀ ਰਚਨਾ ਦਾ ਮੁੱਖ ਉਦੇਸ਼ ਹੀ ਮਨੁੱਖ ਨੂੰ ਸੰਤ ਦੀ ਪਦਵੀ 'ਤੇ ਪਹੁੰਚਾਣਾ ਹੈ। ਕੋਈ ਵੀ ਗੁਰੂ ਕਾ ਸਿੱਖ ਨਿਰਮਲ ਜੀਵਨ ਬਤੀਤ ਕਰਦਿਆਂ ਨਾਮ ਜਪ ਕੇ, ਸਾਧ ਅਤੇ ਸੰਤ ਦੀ ਅਵਸਥਾ 'ਤੇ ਪਹੁੰਚ ਸਕਦਾ ਹੈ। ਪੂਰਨ ਗੁਰਸਿੱਖ ਸੰਤ ਦਾ ਹੀ ਰੂਪ ਹੁੰਦਾ ਹੈ। ਉਹ ਆਪ ਸੱਚ ਦੇ ਮਾਰਗ ਉੱਤੇ ਚੱਲਦਾ ਹੈ ਤੇ ਦੂਜਿਆਂ ਨੂੰ ਇਸ ਮਾਰਗ ਉੱਤੇ ਚੱਲਣ ਦੀ ਪ੍ਰੇਰਨਾ ਦਿੰਦਾ ਹੈ। ਅਜਿਹੇ ਗੁਰਸਿੱਖਾਂ ਨੂੰ ਵੀ ਸੰਤਾਂ ਵਾਂਗ ਅਦਬ ਸਤਿਕਾਰ ਦੇ ਪਾਤਰ ਮੰਨਿਆ ਗਿਆ ਹੈ:

**ਜਿਸ ਦੈ ਅੰਦਰਿ ਸਚੁ ਹੈ ਸੋ ਸਚਾ ਨਾਮੁ ਮੁਖਿ ਸਚੁ ਅਲਾਏ॥**
**ਓਹੁ ਹਰਿ ਮਾਰਗਿ ਆਪਿ ਚਲਦਾ ਹੋਰਨਾ ਕੋ ਹਰਿ ਮਾਰਗਿ ਪਾਏ॥**
*(ਵਾਰ ਮਾਝ ਮਹਲਾ ੪, ਪੰਨਾ 140)*

**ਹਮ ਹੋਵਹ ਲਾਲੇ ਗੋਲੇ ਗੁਰਸਿਖਾ ਕੇ**
**ਜਿਨ੍ਾ ਅਨਦਿਨੁ ਹਰਿ ਪ੍ਰਭੁ ਪੁਰਖੁ ਧਿਆਇਆ॥** *(ਗੂਜਰੀ ਮਹਲਾ ੪, ਪੰਨਾ 493)*

**ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥**
**ਆਖਾ ਬਿਰਥਾ ਜੀਅ ਕੀ ਗੁਰੁ ਸਜਣੁ ਦੇਹਿ ਮਿਲਾਇ ਜੀਉ॥**
*(ਸੂਹੀ ਮਹਲਾ ੫, ਪੰਨਾ 763)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਭਗਤਾਂ ਦੀ ਬਾਣੀ ਦਰਜ ਕੀਤੀ ਗਈ ਹੈ ਜਿਨ੍ਹਾਂ ਨੇ ਕਿਰਤ, ਗ੍ਰਿਹਸਥ ਕਰਦਿਆਂ ਨਾਮ ਜਪ ਕੇ ਉੱਚੀ ਆਤਮਿਕ ਅਵਸਥਾ ਪ੍ਰਾਪਤ ਕੀਤੀ ਹੈ ਅਤੇ ਉਹ ਖ਼ੁਦ ਰੱਬ-ਰੂਪ ਹੀ ਬਣ ਗਏ। ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ, ਭਗਤ ਸੈਣ ਜੀ ਆਦਿ ਸਭ ਭਗਤਾਂ ਨੇ ਆਪਣੀ ਬਾਣੀ ਵਿਚ ਇਸ ਰਹੱਸ ਨੂੰ ਪੂਰੀ ਤਰ੍ਹਾਂ ਸਪੱਸ਼ਟ ਵੀ ਕੀਤਾ ਹੈ ਅਤੇ ਗੁਰੂ ਅਰਜਨ ਦੇਵ ਜੀ ਨੇ ਵੀ ਇਨ੍ਹਾਂ ਦੀ ਮਹਾਨਤਾ ਨੂੰ ਆਪਣੀ ਬਾਣੀ ਵਿਚ ਵੀ ਪ੍ਰਗਟ ਕੀਤਾ ਹੈ :

**ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥**
**ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥ਰਹਾਉ॥**
**ਬੁਨਨਾ ਤਨਨਾ ਤਿਆਗ ਕੈ ਪ੍ਰੀਤਿ ਚਰਨ ਕਬੀਰਾ ॥**
**ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥**
**ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥**
**ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥**
**ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥**
**ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥**
**ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥**
**ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥**

*(ਆਸਾ ਬਾਣੀ ਧੰਨਾ ਜੀ ਕੀ, ਮਹਲਾ ੫, ਪੰਨਾ 487)*

ਦੁਨੀਆਂ ਵਿਚ ਦੋ ਤਰ੍ਹਾਂ ਦੇ ਵਿਅਕਤੀ ਹੁੰਦੇ ਹਨ—ਇਕ ਧਾਰਮਿਕ ਬਿਰਤੀ ਵਾਲੇ ਆਸਤਕ ਤੇ ਸਦਾਚਾਰੀ, ਦੂਜੇ ਮਾਇਆ ਧਾਰੀ, ਦੁਰਾਚਾਰੀ ਤੇ ਨਾਸਤਕ। ਧਰਮ ਦੇ ਮਾਰਗ 'ਤੇ ਚੱਲਣ ਵਾਲਿਆਂ ਨੂੰ ਗੁਰਬਾਣੀ ਵਿਚ ਗੁਰਸਿੱਖ, ਗੁਰਮੁਖ, ਭਗਤ, ਸਾਧ, ਬ੍ਰਹਮ-ਗਿਆਨੀ ਅਤੇ ਸੰਤ ਕਿਹਾ ਗਿਆ ਹੈ ਤੇ ਧਰਮ ਵਿਚ ਵਿਸ਼ਵਾਸ ਨਾ ਰੱਖਣ ਵਾਲਿਆਂ ਨੂੰ ਅਸੰਤ, ਨਾਸਤਕ, ਮੂਰਖ ਅਤੇ ਮਨਮੁਖ। ਨੇਕੀ ਨਾਲੋਂ ਬੁਰਾਈ ਦਾ ਅਸਰ ਛੇਤੀ ਹੁੰਦਾ ਹੈ। ਕਿਸੇ ਵਿਚ ਵਿਸ਼ਵਾਸ ਜਗਾਉਣਾ ਔਖਾ ਹੈ ਪਰ ਸ਼ੰਕੇ ਪੈਦਾ ਕਰਨੇ ਬਹੁਤ ਸੌਖੇ ਹਨ। ਗੁਰਬਾਣੀ ਵਿਚ ਧਰਮ ਦੇ ਮਾਰਗ 'ਤੇ ਚੱਲਣ ਵਾਲਿਆਂ ਨੂੰ ਸਿਰਫ਼ ਸੰਤ ਬਿਰਤੀ ਵਾਲੇ ਵਿਅਕਤੀਆਂ ਨਾਲ ਹੀ ਮੇਲ-ਜੋਲ ਰੱਖਣ ਦੀ ਆਗਿਆ ਕੀਤੀ ਗਈ ਹੈ। ਗੁਰਵਾਕ ਹੈ :

**ਹੋਹੁ ਕ੍ਰਿਪਾਲ ਸੁਆਮੀ ਮੇਰੇ ਸੰਤਾਂ ਸੰਗਿ ਵਿਹਾਵੇ ॥**
**ਤੁਧਹੁ ਭੁਲੇ ਸਿ ਜਮਿ ਜਮਿ ਮਰਦੇ ਤਿਨ ਕਦੇ ਨ ਚੁਕਨਿ ਹਾਵੇ ॥**

*(ਵਾਰ ਰਾਮਕਲੀ ਮਹਲਾ ੫, ਪੰਨਾ 961)*

**ਸੰਤੁ ਮਿਲੈ ਕਿਛੁ ਸੁਨੀਐ ਕਹੀਐ ॥**
**ਮਿਲੈ ਅਸੰਤੁ ਮਸਟਿ ਕਰਿ ਰਹੀਐ ॥...**
**ਸੰਤਨ ਸਿਉ ਬੋਲੇ ਉਪਕਾਰੀ ॥**
**ਮੂਰਖ ਸਿਉ ਬੋਲੇ ਝਖ ਮਾਰੀ ॥** *(ਗੋਂਡ ਕਬੀਰ ਜੀ, ਪੰਨਾ 870)*

ਅਸੰਤ ਵਿਅਕਤੀ ਮਹਾਂ-ਅਗਿਆਨੀ ਹੁੰਦਾ ਹੈ। ਇਹ ਆਪਣੀ ਅਗਿਆਨਤਾ ਨਾਲ ਆਪਣਾ ਜੀਵਨ ਹੀ ਨਹੀਂ, ਦੂਜਿਆਂ ਦਾ ਜੀਵਨ ਵੀ ਬਰਬਾਦ ਕਰਦਾ ਹੈ। ਇਸ ਦੇ ਪੱਲੇ ਕਥਨੀ ਤਾਂ ਹੁੰਦੀ ਹੈ ਪਰ ਉਹ ਕਰਨੀ ਤੋਂ ਕੋਰਾ ਹੁੰਦਾ ਹੈ। ਇਸ ਦੀ ਮਤ ਇੰਨੀ ਮੋਟੀ ਅਤੇ ਕਠੋਰ ਹੁੰਦੀ ਹੈ ਕਿ ਵੱਡੇ ਤੋਂ ਵੱਡਾ ਸਿਆਣਾ ਗਿਆਨੀ ਵੀ ਇਸ ਨੂੰ ਪਰਮਾਰਥ ਦਾ ਗਿਆਨ ਦ੍ਰਿੜ੍ਹ ਨਹੀਂ ਕਰਵਾ ਸਕਦਾ। ਗੁਰਵਾਕ ਹੈ :

**ਅਸੰਤੁ ਅਨਾੜੀ ਕਦੇ ਨ ਬੂਝੈ ॥**
**ਕਥਨੀ ਕਰੇ ਤੈ ਮਾਇਆ ਨਾਲਿ ਲੂਝੈ ॥**
**ਅੰਧੁ ਅਗਿਆਨੀ ਕਦੇ ਨ ਸੀਝੈ ॥** *(ਗਉੜੀ ਮਹਲਾ ੩, ਪੰਨਾ 160)*

ਸੰਤਾਂ ਦਾ ਇਕ ਲੱਛਣ ਇਹ ਵੀ ਹੁੰਦਾ ਹੈ ਕਿ ਉਹ ਕਿਸੇ ਦੀ ਨਿੰਦਾ ਸੁਣਦੇ ਵੀ ਨਹੀਂ, ਨਿੰਦਾ ਕਰਨੀ ਤਾਂ ਦੂਰ ਦੀ ਗੱਲ ਹੈ। ਦੂਜੇ ਪਾਸੇ ਅਸੰਤ ਬਿਰਤੀ ਦੇ ਵਿਅਕਤੀਆਂ ਦਾ ਇਹ ਪੱਕਾ ਸੁਭਾਅ ਹੁੰਦਾ ਹੈ ਕਿ ਉਹ ਸੰਤਾਂ ਦੀ ਨਿੰਦਾ ਜ਼ਰੂਰ ਕਰਦੇ ਹਨ ਅਤੇ ਉਨ੍ਹਾਂ ਨਾਲ ਵੈਰ ਰੱਖਦੇ ਹਨ। ਸੰਤ ਨਿਰਵੈਰ ਹੁੰਦੇ ਹਨ, ਉਹ ਕਿਸੇ ਦਾ ਬੁਰਾ ਨਹੀਂ ਕਰਦੇ। ਉਨ੍ਹਾਂ ਦਾ ਓਟ-ਆਸਰਾ ਪਰਮਾਤਮਾ ਹੁੰਦਾ ਹੈ। ਸੰਤਾਂ ਦੀ ਬੁਰਾਈ ਕਰਨੀ ਪਰਮਾਤਮਾ ਦੀ ਨਜ਼ਰ ਵਿਚ ਇਕ ਵੱਡਾ ਪਾਪ ਮੰਨਿਆ ਜਾਂਦਾ ਹੈ। ਨਿੰਦਕਾਂ ਨੂੰ ਇਸ ਦੀ ਸਜ਼ਾ ਪਰਮਾਤਮਾ ਵੱਲੋਂ ਆਪ ਦਿੱਤੀ ਜਾਂਦੀ ਹੈ। ਗੁਰੂ ਸਾਹਿਬ ਕਿਉਂਕਿ ਸੰਤ ਅਸੰਤ ਸਭ ਦਾ ਭਲਾ ਮੰਗਦੇ ਹਨ। ਉਨ੍ਹਾਂ ਨੇ ਗੁਰਬਾਣੀ ਵਿਚ ਥਾਂ ਪੁਰ ਥਾਂ ਸੰਤਾਂ ਦੀ ਨਿੰਦਾ ਕਰਨ ਤੋਂ ਮਨੁੱਖ ਨੂੰ ਸਾਵਧਾਨ ਕੀਤਾ ਹੈ। ਇਸ ਸੰਬੰਧ ਵਿਚ ਗੁਰੂ ਸਾਹਿਬ ਜਦੋਂ ਸਖ਼ਤ ਬਿਆਨੀ ਕਰਦੇ ਹਨ ਤਾਂ ਉਹ ਕਿਸੇ ਦਾ ਬੁਰਾ ਨਹੀਂ ਚਿਤਵ ਰਹੇ ਹੁੰਦੇ, ਸਗੋਂ ਸੱਚ ਨੂੰ ਬਿਆਨ ਕਰ ਕੇ ਲੋਕਾਂ ਨੂੰ ਨਿੰਦਾ ਦੇ ਦੋਸ਼ ਤੋਂ ਬਚਾਉਣ ਦਾ ਯਤਨ ਕਰ ਰਹੇ ਹੁੰਦੇ ਹਨ :

**ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ ॥**
*(ਰਾਮਕਲੀ ਕਬੀਰ ਜੀ, ਪੰਨਾ 969)*

**ਸੰਤਾ ਨਾਲਿ ਵੈਰੁ ਕਮਾਵਦੇ ਦੁਸਟਾ ਨਾਲਿ ਮੋਹੁ ਪਿਆਰੁ ॥**
**ਅਗੈ ਪਿਛੈ ਸੁਖੁ ਨਹੀ ਮਰਿ ਜੰਮਹਿ ਵਾਰੋ ਵਾਰ ॥**
*(ਵਾਰ ਸੋਰਠਿ ਮਹਲਾ ੩, ਪੰਨਾ 649)*

**ਸਭ ਹਰਿ ਕੀ ਕਰਹੁ ਉਸਤਤਿ ਜਿਨਿ ਗਰੀਬ ਅਨਾਥ ਰਾਖਿ ਲੀਓਇ ॥**
**ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ ॥**
*(ਵਾਰ ਸਿਰੀਰਾਗ ਮਹਲਾ ੪, ਪੰਨਾ 89)*

**ਹਰਿ ਜਨ ਹਰਿ ਹਰਿ ਚਉਦਿਆ ਸਰੁ ਸੰਧਿਆ ਗਾਵਾਰ ॥**
**ਨਾਨਕ ਹਰਿ ਜਨ ਹਰਿ ਲਿਵ ਉਬਰੇ ਜਿਨ ਸੰਧਿਆ ਤਿਸੁ ਫਿਰਿ ਮਾਰ ॥**
*(ਵਾਰ ਕਾਨੜਾ ਮਹਲਾ ੪, ਪੰਨਾ 1317)*

ਜੇ ਕਿਤੇ ਅਣਚਾਹਿਆਂ ਸੰਤਾਂ ਦਾ ਮੇਲ ਅਸੰਤ ਵਿਅਕਤੀਆਂ ਨਾਲ ਹੋ ਵੀ ਜਾਵੇ ਤਾਂ ਵੀ ਸੰਤ ਆਪਣੇ ਸੰਤ-ਪੁਣੇ ਦੇ ਗੁਣਾਂ ਦਾ ਤਿਆਗ ਨਹੀਂ ਕਰਦਾ। ਉਹ

ਸ਼ਾਂਤੀ ਤੇ ਧੀਰਜ ਕਾਇਮ ਰੱਖਦਾ ਹੈ। ਜਿਵੇਂ ਚੰਦਨ ਬਿਰਛ ਨਾਲ ਲਿਪਟੇ ਸੱਪ ਉਸ ਦੇ ਗੁਣਾਂ ਨੂੰ ਵਿਗਾੜ ਨਹੀਂ ਸਕਦੇ, ਇਸੇ ਤਰ੍ਹਾਂ ਅਸੰਤ ਵਿਅਕਤੀ ਸੰਤ ਦਾ ਸੁਭਾਅ ਨਹੀਂ ਬਦਲ ਸਕਦੇ। ਕੇਵਲ ਪੂਰਨ ਸੰਤ ਹੀ ਸੁਭਾਅ ਕਰਕੇ ਸੀਤਲ ਅਤੇ ਸ਼ਾਂਤ ਹੈ। ਨਾ ਹੀ ਚੰਦ, ਨਾ ਹੀ ਬਾਵਨ ਚੰਦਨ, ਨਾ ਹੀ ਸਰਦ ਰੁੱਤ ਸ਼ਾਂਤ ਅਤੇ ਸੀਤਲ ਹੈ। ਗੁਰਵਾਕ ਹੈ:

**ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ ॥**
**ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥**

*(ਸਲੋਕ ਕਬੀਰ ਜੀ, ਪੰਨਾ 1373)*

**ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ ॥**
**ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ ॥**

*(ਸਲੋਕ ਸਹਸਕ੍ਰਿਤੀ ਮਹਲਾ ੫, ਪੰਨਾ 1357)*

ਸੰਤਾਂ ਦਾ ਮਨ ਪਰਮ ਸ਼ਕਤੀ ਦਾ ਭੰਡਾਰ ਹੁੰਦਾ ਹੈ, ਉਨ੍ਹਾਂ ਦੀ ਬਦ ਦੁਆ ਡਾਢੇ ਤੋਂ ਡਾਢੇ ਜਾਬਰ ਸਾਮਰਾਜ ਨੂੰ ਵੀ ਨਸ਼ਟ ਕਰਨ ਦਾ ਕਾਰਨ ਬਣ ਸਕਦੀ ਹੈ। ਉਨ੍ਹਾਂ ਦੀ ਖ਼ੁਸ਼ੀ, ਪ੍ਰਸੰਨਤਾ ਜੀਵਨ ਵਿਚ ਅਪਾਰ ਸੁੱਖਾਂ ਦਾ ਸੋਮਾ ਬਣ ਸਕਦੀ ਹੈ। ਗੁਰਬਾਣੀ ਅਨੁਸਾਰ ਸੰਤ ਦਾ ਸਤਿਕਾਰ ਕਰਨਾ ਅਤੇ ਸੇਵਾ ਭਾਵਨੀ ਰੱਖਣੀ ਇਹ ਉੱਤਮ ਗੁਣ ਹੈ।

**ਸੰਤਾ ਕੀ ਹੋਇ ਦਾਸਰੀ ਏਹੁ ਅਚਾਰਾ ਸਿਖੁ ਰੀ ॥**
**ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ ਰੀ ॥**

*(ਆਸਾ ਮਹਲਾ ੫, ਪੰਨਾ 400)*

**ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ**
**ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ ॥**
**ਤਿਨ ਕੇ ਤੁਰੇ ਜੀਨ ਖੁਰਗੀਰ ਸਭ ਪਵਿਤੁ ਹਹਿ**
**ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ ॥**

*(ਵਾਰ ਸੋਰਠਿ ਮਹਲਾ ੪, ਪੰਨਾ 648)*

**ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥**
**ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥**

*(ਸਲੋਕ ਕਬੀਰ ਜੀ, ਪੰਨਾ 1374)*

**ਸੰਤ ਸੇਵਾ ਕਰਿ ਭਾਵਨੀ ਲਾਈਐ ਤਿਆਗਿ ਮਾਨੁ ਹਾਠੀਲਾ ॥**

*(ਗੂਜਰੀ ਮਹਲਾ ੫, ਪੰਨਾ 498)*

**ਦੂਖ ਭੂਖ ਤਿਨ ਕੋ ਰਹੈ ਲਾਗੀ ॥**
**ਸੰਤ ਸੇਵ ਤੇ ਜੋ ਹੈ ਤਿਆਗੀ ॥** *(ਅਧਿ: ੧੩, ਬਚਿੱਤ੍ਰ ਨਾਟਕ)*

ਅਧਿਆਤਮਕ ਮਾਰਗ ਦੀ ਸਾਧਨਾ ਕਾਰਨ ਸੰਤਾਂ ਦਾ ਅਨੁਭਵੀ ਗਿਆਨ ਵਿਸ਼ਾਲ ਹੁੰਦਾ ਹੈ। ਅਜਿਹੇ ਮਹਾਂਪੁਰਖਾਂ ਨਾਲ ਵਚਨ ਬਿਲਾਸ ਕਰ ਕੇ ਜਗਿਆਸੂਆਂ

ਨੂੰ ਉਤਸ਼ਾਹ ਮਿਲਦਾ ਹੈ ਤੇ ਉਨ੍ਹਾਂ ਦੇ ਮਨ ਦੇ ਕਈ ਭਰਮ-ਭੁਲੇਖੇ ਦੂਰ ਹੋ ਜਾਂਦੇ ਹਨ। ਇਸ ਕਰਕੇ ਸੰਤਾਂ ਨਾਲ ਗੋਸ਼ਟੀ ਕਰਨ ਦਾ ਬਹੁਤ ਲਾਭ ਹੁੰਦਾ ਹੈ। ਰਾਮਕਲੀ ਰਾਗ ਵਿਚ 'ਸਿਧ ਗੋਸਟਿ' ਨਾਂ ਦੀ ਇਕ ਲੰਮੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਇਸ ਵਿਚ ਗੁਰੂ ਨਾਨਕ ਦੇਵ ਜੀ ਨਾਲ ਸਿੱਧਾਂ ਦੇ ਉੱਚ-ਪਧਰ ਦੇ ਪ੍ਰਸ਼ਨ-ਉੱਤਰ ਦਿੱਤੇ ਗਏ ਹਨ। 'ਸ਼ਬਦ-ਗੁਰੂ' ਅਤੇ 'ਸ਼ਬਦ-ਸੁਰਤਿ' ਗੁਰਮਤਿ ਦੇ ਦੋਵੇਂ ਬੁਨਿਆਦੀ ਸਿਧਾਂਤ ਇਸੇ ਬਾਣੀ ਵਿਚ ਵਿਸਥਾਰ ਸਹਿਤ ਸਪੱਸ਼ਟ ਕੀਤੇ ਗਏ ਹਨ। ਗੁਰਬਾਣੀ ਵਿਚ ਸੰਤਾਂ ਦੀ ਗੋਸ਼ਟੀ ਦਾ ਵਿਸ਼ੇਸ਼ ਮਹੱਤਵ ਮੰਨਿਆ ਗਿਆ ਹੈ। ਕਬੀਰ ਜੀ ਇਉਂ ਫ਼ੁਰਮਾਉਂਦੇ ਹਨ:

**ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ॥**
**ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ॥** *(ਸਲੋਕ ਕਬੀਰ ਜੀ, ਪੰਨਾ 1377)*

ਸਾਧ, ਸੰਤ ਅਤੇ ਭਗਤਾਂ ਦਾ ਅਸਰ ਇੰਨਾ ਡੂੰਘਾ ਹੁੰਦਾ ਹੈ ਕਿ ਇਹ ਜਿਥੇ ਬੈਠਦੇ ਹਨ, ਉਸ ਥਾਂ ਨੂੰ ਵੀ ਭਾਗ ਲੱਗ ਜਾਂਦੇ ਹਨ:

**ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ॥**
**ਓਇ ਸੇਵਨਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ॥**
*(ਗਉੜੀ ਕੀ ਵਾਰ ਮ: ੫, ਪੰਨਾ 319)*

**ਘਰ ਮੰਦਰ ਹਟਨਾਲੇ ਸੋਹੇ ਜਿਸੁ ਵਿਚਿ ਨਾਮੁ ਨਿਵਾਸੀ ਰਾਮ॥**
**ਸੰਤ ਭਗਤ ਹਰਿ ਨਾਮੁ ਅਰਾਧਹਿ ਕਟੀਐ ਜਮ ਕੀ ਫਾਸੀ ਰਾਮ॥**
*(ਸੂਹੀ ਮਹਲਾ ੫, ਪੰਨਾ 783)*

ਸਿੱਖ ਧਰਮ ਨੇ ਮਨੁੱਖ ਨੂੰ ਹਰ ਪੱਖ ਤੋਂ ਇਕ ਸੰਪੂਰਨ ਮਨੁੱਖ ਬਣਾਉਣ ਦਾ ਉਦੇਸ਼ ਸਾਹਮਣੇ ਰੱਖਿਆ ਹੈ। ਇਸ ਸੰਸਾਰ ਵਿਚ ਨਿਰਬਲ ਅਤੇ ਨਿਤਾਣਿਆਂ ਦੀ ਕੋਈ ਪੁੱਛ ਨਹੀਂ ਹੁੰਦੀ, ਭਾਵੇਂ ਉਹ ਕਿੰਨੇ ਹੀ ਗੁਣਵਾਨ ਤੇ ਸਦਾਚਾਰੀ ਕਿਉਂ ਨਾ ਹੋਣ। ਜਾਬਰ ਅਤੇ ਜਰਵਾਣੇ ਉਨ੍ਹਾਂ ਨੂੰ ਆਪਣੀ ਅਧੀਨਗੀ ਵਿਚ ਦੁਖੀ ਅਤੇ ਜ਼ਲੀਲ ਕਰ ਸਕਦੇ ਹਨ। ਜ਼ੁਲਮ ਨਾਲ ਨਿਪਟਣ ਲਈ ਸ਼ਕਤੀ ਅਤੇ ਸ਼ਸਤਰ ਦੀ ਲੋੜ ਹੁੰਦੀ ਹੈ। ਸਿੱਖ ਧਰਮ ਨੇ ਮੁੱਢ ਤੋਂ ਹੀ ਜਬਰ ਦਾ ਵਿਰੋਧ ਕੀਤਾ ਹੈ। ਗੁਰੂ ਨਾਨਕ ਦੇਵ ਜੀ ਨੇ ਬਾਬਰ ਨੂੰ 'ਬਾਬਰ ਜਾਬਰ', 'ਜਮ ਰੂਪ' ਕਹਿੰਦਿਆਂ ਉਸ ਦੇ ਜ਼ੁਲਮ ਦੀ ਨਿਰਭੈਤਾ ਨਾਲ ਨਿਖੇਧੀ ਕੀਤੀ ਸੀ। ਗੁਰੂ ਅੰਗਦ ਦੇਵ ਜੀ ਨੇ ਗੁਰਸਿੱਖਾਂ ਨੂੰ ਸਰੀਰਕ ਤੌਰ 'ਤੇ ਰਿਸ਼ਟ-ਪੁਸ਼ਟ ਬਣਾਉਣ ਲਈ ਮੱਲ-ਅਖਾੜਿਆਂ ਦੀ ਪ੍ਰਥਾ ਆਰੰਭ ਕੀਤੀ ਸੀ। ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰਸਿੱਖਾਂ ਨੂੰ ਸ਼ਸਤਰਧਾਰੀ ਅਤੇ ਯੋਧੇ ਬਣਾਇਆ ਅਤੇ ਮੈਦਾਨੇ-ਜੰਗ ਵਿਚ ਚਾਰੋਂ ਲੜਾਈਆਂ ਵਿਚ ਸ਼ਾਨਦਾਰ ਜਿੱਤ ਪ੍ਰਾਪਤ ਕੀਤੀ। ਇਹ ਗੁਰਮਤਿ ਦਾ ਮੀਰੀ-ਪੀਰੀ ਤਥਾ ਸ਼ਕਤੀ-ਭਗਤੀ ਦਾ ਨਿਰਾਲਾ ਸਿਧਾਂਤ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੀ ਸਾਜਨਾ ਕਰ ਕੇ ਹਰ ਵੇਲੇ ਸ਼ਸਤਰ ਧਾਰੀ ਹੋਣਾ ਖ਼ਾਲਸੇ ਦੀ ਰਹਿਤ ਦਾ ਅਤੁੱਟ ਅੰਗ ਬਣਾ ਦਿੱਤਾ ਸੀ ਅਤੇ ਹੁਣ ਖ਼ਾਲਸਾ ਰੱਬੀਂ ਗੁਣਾਂ ਵਾਲਾ "ਰਾਜ ਮਹਿ ਰਾਜੁ ਜੋਗ ਮਹਿ ਜੋਗੀ॥ ਤਪ ਮਹਿ ਤਪੀਸਰੁ ਗ੍ਰਿਹਸਤ

ਮਹਿ ਭੋਗੀ॥"[12] ਬਣਾ ਦਿੱਤਾ। ਇਸ ਤਰ੍ਹਾਂ, ਖ਼ਾਲਸਾ ਹੁਣ ਨਿਰੋਲ ਸੰਤ ਨਹੀਂ ਸੀ ਰਿਹਾ, ਉਹ ਸੰਤ-ਸਿਪਾਹੀ ਹੋ ਗਿਆ ਸੀ। ਉਹ ਆਪਣਾ ਜੀਵਨ ਸ੍ਵੈ-ਮਾਣ ਤੇ ਅਣਖ ਨਾਲ ਜਿਊਣਾ ਚਾਹੁੰਦਾ ਸੀ। ਉਹ ਨਾਮ ਦੀ ਸਾਧਨਾ ਦੇ ਨਾਲ ਨਾਲ ਯੁੱਧ ਲਈ ਵੀ ਤਤਪਰ ਰਹਿੰਦਾ ਹੈ। ਉਹ ਨਾ ਕਿਸੇ ਨੂੰ ਭੈ ਦਿੰਦਾ ਹੈ, ਨਾ ਕਿਸੇ ਤੋਂ ਡਰਦਾ ਹੈ। "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥ ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥"[13] ਉਹ ਨਿਰਵੈਰ ਵੀ ਹੈ ਤੇ ਨਿਰਭਉ ਵੀ। ਅਜਿਹਾ ਸੰਤ-ਸਿਪਾਹੀ ਪੂਰਨ ਖ਼ਾਲਸਾ ਧੰਨਤਾ ਦੇ ਯੋਗ ਹੈ:

**ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁਧ ਬਿਚਾਰੈ॥**
**ਦੇਹ ਅਨਿੱਤ ਨ ਨਿੱਤ ਰਹੈ ਜਸੁ ਨਵ ਚੜ੍ਹੇ ਭਵਸਾਗਰ ਤਾਰੈ॥**
**ਧੀਰਜ ਧਾਮ ਬਨਾਇ ਇਹੈ ਤਨ ਬੁੱਧਿ ਸੁ ਦੀਪਕ ਜਿਉ ਉਜਿਆਰੈ॥**
**ਗਯਾਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ॥**

*(ਕ੍ਰਿਸ਼ਨਾਵਤਾਰ, ਪਾ: ੧੦)*

ਗੁਰਮਤਿ ਅਨੁਸਾਰ ਭਗਤ, ਸੰਤ ਅਤੇ ਸਾਧ ਸ਼ਬਦ ਦੇ ਵਿਆਪਕ ਅਰਥ ਹਨ। ਸੰਤ-ਸਾਧ ਤੋਂ ਭਾਵ ਕੋਈ ਵਿਸ਼ੇਸ਼ ਲਿਬਾਸ ਵਾਲਾ ਜਾਂ ਕਿਸੇ ਖ਼ਾਸ ਸ਼੍ਰੇਣੀ ਦਾ ਵਿਅਕਤੀ ਨਹੀਂ ਹੈ। ਕਿਸੇ ਵੀ ਤਬਕੇ ਦਾ ਸਾਧਾਰਨ ਵਿਅਕਤੀ ਵੀ ਆਪਣੇ ਉੱਚੇ-ਸੁੱਚੇ ਜੀਵਨ, ਨਿਰਮਲ ਜੁਗਤ, ਪਰਉਪਕਾਰੀ ਸੁਭਾਅ ਅਤੇ ਪ੍ਰਭੂ-ਪ੍ਰੇਮ ਦੀ ਪ੍ਰਬਲ ਭਾਵਨਾ ਨਾਲ ਸੰਤ ਅਤੇ ਸਾਧ ਹੋ ਸਕਦਾ ਹੈ। ਗੁਰੂ ਸਾਹਿਬਾਨ ਨੇ ਵਿਹਲੇ ਰਹਿ ਕੇ ਲੋਕਾਂ ਦੀ ਕਮਾਈ ਖਾਣ, ਨਾਮ ਜਪਣ ਅਤੇ ਵੰਡ ਛਕਣ ਵਾਲਿਆਂ ਨਾਲੋਂ ਹੱਥੀਂ ਕਿਰਤ ਕਰ ਕੇ ਖਾਣ ਵਾਲਿਆਂ ਨੂੰ ਉੱਤਮ ਗਿਣਿਆ ਹੈ:

**ਗੁਰੁ ਪੀਰੁ ਸਦਾਏ ਮੰਗਣ ਜਾਇ॥**
**ਤਾ ਕੈ ਮੂਲਿ ਨ ਲਗੀਐ ਪਾਇ॥**
**ਘਾਲਿ ਖਾਇ ਕਿਛੁ ਹਥਹੁ ਦੇਇ॥**
**ਨਾਨਕ ਰਾਹੁ ਪਛਾਣਹਿ ਸੇਇ॥** *(ਵਾਰ ਸਾਰੰਗ, ਮਹਲਾ ੧, ਪੰਨਾ 1245)*

ਸਿੱਖ ਧਰਮ ਵਿਚ ਅਨੇਕ ਪੂਜਨੀਕ ਮਹਾਂਪੁਰਖ, ਬਾਣੀ ਦੇ ਰਸੀਏ ਅਤੇ ਤਲਵਾਰ ਦੇ ਧਨੀ ਯੋਧੇ ਹੋਏ ਹਨ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਤਕ ਕਿਸੇ ਨੇ ਵੀ ਆਪਣੇ ਨਾਂ ਨਾਲ 'ਸੰਤ' ਸ਼ਬਦ ਦੀ ਵਰਤੋਂ ਨਹੀਂ ਕੀਤੀ। ਅੰਗਰੇਜ਼ਾਂ ਦੇ ਰਾਜ ਵਿਚ ਇਸ ਸ਼ਬਦ ਦੀ ਵਰਤੋਂ ਸ਼ੁਰੂ ਹੋਈ ਹੈ। ਅੱਜ-ਕੱਲ੍ਹ ਇਹ ਸ਼ਬਦ ਕਾਫ਼ੀ ਪ੍ਰਚੱਲਿਤ ਹੋ ਗਿਆ ਹੈ। ਸ਼ਬਦ ਦੇ ਪ੍ਰਚੱਲਿਤ ਹੋ ਜਾਣ ਕਾਰਨ ਕੁਝ ਅਖੌਤੀ ਡੇਰੇਦਾਰ ਆਮ ਲੋਕਾਂ ਨੂੰ ਸੰਤ ਦਾ ਭੁਲੇਖਾ ਪਾਉਂਦੇ ਹਨ। ਇਹਨਾਂ ਦੀ ਕਥਨੀ ਅਤੇ ਕਰਨੀ ਵਿਚ ਢੇਰ ਸਾਰਾ ਅੰਤਰ ਵੇਖਣ ਨੂੰ ਮਿਲਦਾ ਹੈ। ਇਹ ਵੀ ਹੁਣ ਪ੍ਰਭੂ ਦੀ ਪ੍ਰਾਪਤੀ ਦੀ ਥਾਂ ਰਾਜਨੀਤਿਕ, ਪਦਾਰਥਕ ਅਤੇ ਸਮਾਜਿਕ ਸ਼ਕਤੀਆਂ ਦੀ ਪ੍ਰਾਪਤੀ ਵਿਚ ਹੀ

---

12. ਗਉੜੀ ਸੁਖਮਨੀ ਮਹਲਾ ੫, ਪੰਨਾ 284.
13. ਸਲੋਕ ਮਹਲਾ ੯, ਪੰਨਾ 1427.

ਲੀਨ ਹਨ। ਭੇਖ ਅਤੇ ਵਿਖਾਵੇ ਦੀ ਖ਼ੂਬ ਭਰਮਾਰ ਹੈ। ਗਿਣਤੀ ਬੇਅੰਤ ਹੈ। ਗੁਰਬਾਣੀ ਨੂੰ ਤੋੜ-ਮਰੋੜ ਕੇ ਆਪਣੇ ਹਿੱਤਾਂ ਦੀ ਪੂਰਤੀ ਲਈ ਹੀ ਵਰਤ ਰਹੇ ਹਨ। ਇਹ ਖ਼ੁਦ ਸਾਖਤ ਭਗਤ, ਮਹਾਂਪੁਰਖ, ਗੁਰਮੁਖ, ਸੰਤ ਅਤੇ ਬ੍ਰਹਮ ਗਿਆਨੀ ਬਣੇ ਹੋਏ ਹਨ। ਗੁਰਬਾਣੀ ਦਾ ਸੰਤ ਸ਼ਾਂਤ ਸਰੂਪ ਮਨੁੱਖ ਹੈ ਜੋ ਕਿ ਮਾਇਆ ਰੂਪੀ ਅਗਨੀ ਤੋਂ ਨਿਰਲੇਪ ਰਹਿ ਕੇ, ਪਰਮਾਤਮਾ ਦੀ ਭਗਤੀ ਵਿਚ ਲੱਗਾ ਰਹਿੰਦਾ ਹੈ। ਗੁਰਬਾਣੀ ਵਿਚ ਅਜਿਹੇ ਸੰਤ ਸਰੂਪ ਵਿਅਕਤੀ ਵਿਰਲੇ ਦੱਸੇ ਗਏ ਹਨ:

**ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ॥**

*(ਸੋਰਠਿ ਮਹਲਾ ੫, ਪੰਨਾ 622)*

ਆਓ! ਸੱਚੇ ਸਾਧ-ਸੰਤ ਅਤੇ ਭੇਖੀ ਸਾਧ-ਸੰਤ ਦਰਮਿਆਨ ਫ਼ਰਕ ਨੂੰ ਪਛਾਣੀਏ ਅਤੇ ਸੱਚੇ ਮਾਰਗ ਦੇ ਪਾਂਧੀ ਬਣ ਕੇ ਆਪਣਾ ਜੀਵਨ "ਲੋਕ ਸੁਖੀਏ ਪਰਲੋਕ ਸੁਹੇਲੇ" ਵਾਲਾ ਕਰ ਲਈਏ।

**ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥**
**ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥**

*(ਵਾਰ ਮਾਰੂ ਡਖਣੇ ਮਹਲਾ ੫, ਪੰਨਾ 1102)*

# ਗੁਰਮਤਿ ਵਿਚ ਮਨ ਦਾ ਸੰਕਲਪ

ਪਰਮਾਤਮਾ ਨੇ ਬਹੁਤ ਵਿਸ਼ਾਲ ਸ੍ਰਿਸ਼ਟੀ ਸਾਜੀ ਹੈ। ਧਰਤੀ, ਆਕਾਸ਼ ਅਤੇ ਪਤਾਲ ਸਿਰਜੇ ਹਨ। ਇਹਨਾਂ ਤਿੰਨਾਂ ਲੋਕਾਂ-ਭਵਨਾਂ ਵਿਚ ਅਨੰਤ ਕਿਸਮਾਂ, ਆਕਾਰਾਂ, ਰੂਪਾਂ ਅਤੇ ਸੁਭਾਅ ਵਾਲੇ ਮਨੁੱਖ, ਜੀਵ-ਜੰਤੂ, ਜਾਨਵਰ, ਪਸ਼ੂ-ਪੰਛੀ ਆਦਿ ਦੀ ਸਿਰਜਣਾ "ਕੀਤਾ ਪਸਾਉ ਏਕੋ ਕਵਾਉ" ਅਨੁਸਾਰ ਕੀਤੀ ਹੈ। ਇਸੇ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਮੂਲ ਮੰਤਰ ਵਿਚ ਹੀ ਪਰਮਾਤਮਾ ਨੂੰ 'ਕਰਤਾ ਪੁਰਖ' ਕਹਿੰਦੇ ਹਨ। ਗੁਰੂ ਸਾਹਿਬ ਇਹ ਸਮਝਾਉਂਦੇ ਹਨ ਕਿ ਅਕਾਲ-ਪੁਰਖ ਆਪ ਹੀ ਅਮਰ ਹੈ। ਅਜੂਨੀ ਹੈ। ਆਦਿ ਅਤੇ ਅੰਤ ਰਹਿਤ ਹੈ। ਬਾਕੀ ਸਭ ਸ੍ਰਿਸ਼ਟੀ ਨਾਸ਼ਵਾਨ ਹੈ। ਇਸ ਤਰ੍ਹਾਂ ਇਸ ਬ੍ਰਹਿਮੰਡੀ ਸ੍ਰਿਸ਼ਟੀ ਦੀ ਸਾਜਨਾ ਉਹ ਵਾਰ-ਵਾਰ "ਕਈ ਬਾਰ ਪਸਰਿਓ ਪਾਸਾਰ"[1] ਕਰਦਾ ਰਹਿੰਦਾ ਹੈ। ਅਕਾਲ-ਪੁਰਖ ਹੀ ਸਭ ਦਾ ਓਟ-ਆਸਰਾ ਹੈ ਅਤੇ ਉਹ ਅਜੋਨੀ ਹੋਣ ਦੇ ਨਾਲ-ਨਾਲ ਆਪਣੇ ਤੋਲ ਅਤੇ ਬੋਲ ਵਿਚ ਵੀ ਪੂਰਾ ਹੈ, ਪਰਮਾਤਮਾ ਦੀ ਸ਼ਕਤੀ ਨੂੰ ਪਰਮਾਤਮਾ ਹੀ ਜਾਣਦਾ ਹੈ ਜਾਂ ਫਿਰ ਗੁਰੂ ਸੂਰਮਾ, ਜੋ ਅਕਾਲ ਰੂਪ ਹੀ ਹੈ, ਜਾਣਦਾ ਹੈ। ਪਰਮਾਤਮਾ ਦਾ ਸ੍ਵੈ-ਪ੍ਰਕਾਸ਼ ਹੀ ਹੈ। "ਧਨੁ ਧਰਣੀਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ॥ ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ॥"[2] ਅਤੇ "ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥ ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥"[3] ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਇਹ ਸਾਰੀ ਸ੍ਰਿਸ਼ਟੀ ਦੀ ਰਚਨਾ "ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥"[4] ਪੰਜਾਂ ਤੱਤਾਂ ਦੇ ਮੇਲ ਨਾਲ ਸਾਜੀ ਗਈ ਹੈ। ਗੁਰੂ ਜੀ ਫ਼ੁਰਮਾਉਂਦੇ ਹਨ ਕਿ ਪੰਜਾਂ ਤੱਤਾਂ ਤੋਂ ਸਾਜੀ ਇਸ ਸ੍ਰਿਸ਼ਟੀ ਵਿਚ ਰਜੋ, ਤਮੋ, ਸਤੋ ਗੁਣ ਤਥਾ ਮੋਹ-ਮਾਇਆ ਵੀ ਨਾਲ ਹੀ ਪੈਦਾ ਕੀਤੀ ਹੈ, "ਤੁਧੁ ਆਪੇ ਜਗਤੁ ਉਪਾਇ ਕੈ ਆਪਿ ਖੇਲੁ ਰਚਾਇਆ॥ ਤ੍ਰੈ ਗੁਣ ਆਪਿ ਸਿਰਜਿਆ ਮਾਇਆ ਮੋਹੁ ਵਧਾਇਆ॥ ਵਿਚਿ ਹਉਮੈ ਲੇਖਾ ਮੰਗੀਐ ਫਿਰਿ ਆਵੈ ਜਾਇਆ॥ ਜਿਨਾ ਹਰਿ ਆਪਿ ਕ੍ਰਿਪਾ ਕਰੇ ਸੇ ਗੁਰਿ ਸਮਝਾਇਆ॥ ਬਲਿਹਾਰੀ ਗੁਰ ਆਪਣੇ ਸਦਾ ਸਦਾ ਘੁਮਾਇਆ॥"[5] ਇਹ

---

1. ਗਉੜੀ ਸੁਖਮਨੀ ਮਹਲਾ ੫, ਪੰਨਾ 276.
2. ਰਾਮਕਲੀ ਮਹਲਾ ੧, ਪੰਨਾ 930.
3. ਵਾਰ ਆਸਾ ਮਹਲਾ ੧, ਪੰਨਾ 463.
4. ਸੂਹੀ ਮਹਲਾ ੪, ਪੰਨਾ 736.
5. ਵਾਰ ਸੋਰਠਿ ਮਹਲਾ ੪, ਪੰਨਾ 643.

ਸ੍ਰਿਸ਼ਟੀ ਅਨੇਕ ਪ੍ਰਕਾਰੀ ਹੈ, "ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ॥" ਤਥਾ "ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥"[6] ਤਥਾ "ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ॥ ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ॥"[7] ਇਸ ਸ੍ਰਿਸ਼ਟੀ ਵਿਚ 84 ਲੱਖ ਜੂਨਾਂ ਪੈਦਾ ਕੀਤੀਆਂ ਹਨ, "ਲਖ ਚਉਰਾਸੀਹ ਜੋਨਿ ਸਬਾਈ॥ ਮਾਣਸ ਕਉ ਪ੍ਰਭਿ ਦੀਈ ਵਡਿਆਈ॥"[8] ਸ੍ਰਿਸ਼ਟੀ ਦੀ ਸਰਦਾਰੀ ਮਨੁੱਖ ਨੂੰ ਦਿੱਤੀ ਹੈ ਕਿਉਂਕਿ ਮਨੁੱਖ ਪਾਸ ਬਾਕੀ ਸਾਰੀਆਂ ਜੂਨਾਂ ਨਾਲੋਂ ਵਿਸ਼ਾਲ ਅਤੇ ਪ੍ਰਫੁਲਿਤ ਬੁੱਧੀ ਹੈ। ਇਸ ਤਰ੍ਹਾਂ ਬਾਕੀ ਦੀਆਂ ਜੂਨਾਂ ਦੇ ਜੀਵ-ਜੰਤੂ, ਪਸ਼ੂ-ਪੰਛੀ ਮਨੁੱਖ ਦੇ ਸੇਵਾਦਾਰ ਬਣ ਗਏ "ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥"[9] ਅਕਾਲ-ਪੁਰਖ ਦੀ ਰਚਨਾ ਇਹ ਸ੍ਰਿਸ਼ਟੀ ਬੜੀ ਸੁੰਦਰ, ਬਹੁ-ਰੰਗੀ, ਬਹੁ-ਅਕਾਰੀ, ਬਹੁ-ਭਾਂਤੀ, ਅਤੀ ਮਨਮੋਹਨੀ, ਬਹੁਤ ਹੀ ਗੁੰਝਲਦਾਰ, ਬਹੁਤ ਹੀ ਦਿਲਕਸ਼ ਅਤੇ ਲੁਭਾਉਣੀ ਹੈ। ਜੇਕਰ ਕੇਵਲ ਮਨੁੱਖ ਦੀ ਸਰੀਰਕ ਬਣਤਰ ਨੂੰ ਹੀ ਸੁਹਿਰਦਤਾ ਅਤੇ ਪੂਰੀ ਡੂੰਘਿਆਈ ਨਾਲ ਵੇਖੀਏ ਅਤੇ ਪਰਖੀਏ ਤਾਂ ਮਨੁੱਖ ਦੀ ਬੁੱਧੀ ਦੰਗ ਅਤੇ ਹੈਰਾਨ ਹੋ ਜਾਂਦੀ ਹੈ ਅਤੇ ਕਰਤੇ ਦੀ ਇਹ ਬੇਕੀਮਤੀ ਅਤੇ ਸ਼ਾਨਾਮੱਤੀ ਕਿਰਤ ਉਸ ਦੀ ਅਚੰਭਤਾ ਕਰ ਦੇਣ ਦੀ ਕਲਾ ਮਨੁੱਖ ਨੂੰ ਚਕ੍ਰਿਤ ਕਰ ਦਿੰਦੀ ਹੈ। ਪਰੰਤੂ ਇਹ ਵੀ ਇਕ ਦੁਖਦਾਇਕ ਬਾਤ ਹੈ ਕਿ ਮਨੁੱਖ ਨੇ ਕਦੀ ਇਸ ਅਨਮੋਲ ਦਾਤ, ਸੁੰਦਰ ਸਰੀਰ ਦੀ ਬਖ਼ਸ਼ਿਸ਼ ਕਰਨ ਵਾਲੇ ਦੀ ਸਿਫ਼ਤਿ-ਸਾਲਾਹ, ਸ਼ਲਾਘਾ ਅਤੇ ਉਪਮਾ ਹੀ ਨਹੀਂ ਕੀਤੀ, ਸਗੋਂ ਇਸ ਲਾਸਾਨੀ ਦਾਤ ਨੂੰ ਨਸ਼ਿਆਂ ਅਤੇ ਵਿਸ਼ੇ-ਵਿਕਾਰਾਂ ਦੁਆਰਾ ਬਰਬਾਦ ਕਰਨ ਵਿਚ ਜ਼ਰੂਰ ਖਚਤ ਰਿਹਾ ਹੈ ਅਤੇ ਅੱਜ ਵੀ ਹੈ। ਇਹ ਮਨੁੱਖ ਦਾ ਨਾ-ਸ਼ੁਕਰਾਪਣ ਹੀ ਹੈ। ਗੁਰੂ ਸਾਹਿਬ ਤਾਂ ਸਾਨੂੰ ਇਸ ਸਭ ਕੁਝ ਤੋਂ ਸੁਚੇਤ ਕਰਦੇ ਹੋਏ ਸਮਝਾਉਂਦੇ ਹਨ, "ਕੀਤਾ ਕਿਆ ਸਾਲਾਹੀਐ ਕਰੇ ਸੋਇ ਸਾਲਾਹਿ॥ ਨਾਨਕ ਏਕੀ ਬਾਹਰਾ ਦੂਜਾ ਦਾਤਾ ਨਾਹਿ॥ ਕਰਤਾ ਸੋ ਸਾਲਾਹੀਐ ਜਿਨਿ ਕੀਤਾ ਆਕਾਰੁ॥ ਦਾਤਾ ਸੋ ਸਾਲਾਹੀਐ ਜਿ ਸਭਸੈ ਦੇ ਆਧਾਰੁ॥"[10] ਅੱਜ ਵਿਗਿਆਨ ਦਾ ਯੁੱਗ ਹੈ। ਵਿਗਿਆਨ ਨੇ ਕੁਦਰਤ ਦੇ ਅਨੇਕਾਂ ਭੇਤ ਅਤੇ ਰਹੱਸ ਨੂੰ ਸਮਝਿਆ ਹੈ ਅਤੇ ਆਯੁਰਵੇਦ ਅਤੇ ਮੈਡੀਕਲ ਸਾਇੰਸ ਵਾਲਿਆਂ ਨੇ ਸਰੀਰ ਦੇ ਭਿੰਨ-ਭਿੰਨ ਅੰਗਾਂ, ਉਹਨਾਂ ਦੀ ਬਣਤਰ, ਕਾਰਜਸ਼ੀਲਤਾ, ਕਮੀਆਂ, ਕਮਜ਼ੋਰੀਆਂ, ਲੋੜਾਂ ਆਦਿ ਬਾਰੇ ਡੂੰਘੀ ਖੋਜ ਕੀਤੀ ਹੈ ਪਰੰਤੂ ਹਾਲੀ ਵੀ ਬਹੁਤ ਕੁਝ ਅਜਿਹਾ ਹੈ ਜੋ ਖੋਜ ਅਧੀਨ ਹੈ। ਅਕਾਲ-ਪੁਰਖ ਦੀ ਇਸ ਰਚਨਾ ਦੇ ਭੇਦ ਅਤੇ ਗੁੰਝਲਤਾਈ ਨੂੰ ਪੂਰੀ ਤਰ੍ਹਾਂ ਜਾਣ ਲੈਣਾ, ਮੇਰੇ ਵਿਚਾਰ ਵਿਚ ਮਨੁੱਖ ਦੀ ਸੀਮਿਤ

6. ਪ੍ਰਭਾਤੀ ਭਗਤ ਕਬੀਰ ਜੀ, ਪੰਨਾ 1350.
7. ਮਾਲੀ ਗਉੜਾ ਨਾਮਦੇਵ ਜੀ, ਪੰਨਾ 988.
8. ਮਾਰੂ ਮਹਲਾ ੫, ਪੰਨਾ 1075.
9. ਆਸਾ ਮਹਲਾ ੫, ਪੰਨਾ 374.
10. ਵਾਰ ਸਾਰੰਗ ਮਹਲਾ ੨, ਪੰਨਾ 1239.

ਸ਼ਕਤੀ ਵਾਲੀ ਬੁੱਧੀ ਦੇ ਵੱਸ ਦੀ ਬਾਤ ਹੀ ਨਹੀਂ ਹੈ, "ਬ੍ਰਹਮੈ ਵਡਾ ਕਹਾਇ ਅੰਤੁ ਨ ਪਾਇਆ ॥"[11] "ਈਸ ਮਹੇਸੁਰੁ ਸੇਵ ਤਿਨੀ ਅੰਤੁ ਨ ਪਾਇਆ ॥"[11] ਅਕਾਲ ਪੁਰਖ ਦੀ ਰਚਨਾ ਨੂੰ ਪੂਰੀ ਤਰ੍ਹਾਂ ਸਮਝ ਲੈਣਾ ਤਾਂ ਇਕ ਤਰ੍ਹਾਂ ਨਾਲ ਪਰਮਾਤਮਾ ਨੂੰ ਸਮਝਣ ਦੇ ਤੁਲ ਹੈ ਜੋ ਕਿ ਅਸੰਭਵ ਹੈ। "ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥" ਪੰਜਾਂ ਤੱਤਾਂ ਦੇ ਬਣੇ ਇਸ ਦਿਸਣ, ਵੇਖਣ ਅਤੇ ਛੂਹਣ ਯੋਗ ਅਤੇ ਪਰਖਣਯੋਗ ਸਰੀਰ ਤੋਂ ਬਿਨਾਂ ਇਸ ਅੰਦਰ ਬਿਰਾਜਮਾਨ, "ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ ॥"[12] ਅਤੇ "ਤਨ ਮਹਿ ਮਨੂਆ ਮਨ ਮਹਿ ਸਾਚਾ॥ ਸੋ ਸਾਚਾ ਮਿਲਿ ਸਾਚੇ ਰਾਚਾ ॥"[13] ਅਕਾਲ-ਪੁਰਖ ਦੀ ਜੋਤਿ ਅਤੇ ਮਨੁੱਖੀ ਮਨ ਨੂੰ ਵੇਖਿਆ ਜਾਂ ਛੁਹਿਆ ਨਹੀਂ ਜਾ ਸਕਦਾ ਹਾਲਾਂ ਕਿ ਸਾਰੇ ਸਰੀਰ ਨੂੰ ਗਤੀ ਦੇਣ ਵਾਲੀ, ਸੰਚਾਲਨ ਕਰਨ ਵਾਲੀ ਅਕਾਲ-ਪੁਰਖ ਦੀ ਜੋਤਿ 'ਆਤਮਾ' ਅਤੇ ਮਨੁੱਖ ਤੋਂ ਚੰਗੇ-ਮਾੜੇ ਕਾਰਜ ਕਰਵਾਉਣ, ਹਰ ਕਰਮ ਦਾ ਪ੍ਰਤੀਕਰਮ ਦੇਣ, ਵਾਲਾ ਸਰੀਰ ਦਾ ਰਥਵਾਨ 'ਮਨ' ਹੀ ਹੈ। ਹਾਂ ! ਮਨੁੱਖ ਦਾ ਹਿਰਦਾ (ਦਿਲ) ਛੂਹਣਯੋਗ ਹੈ। ਆਯੁਰਵੇਦ ਅਤੇ ਮੈਡੀਕਲ ਸਾਇੰਸ ਰਾਹੀਂ ਇਸ ਦੇ ਰੋਗਾਂ ਦਾ ਇਲਾਜ ਵੀ ਕੀਤਾ ਜਾਂਦਾ ਹੈ। ਨਿਸਚੇ ਹੀ ਆਤਮਾ ਪਰਮਾਤਮਾ ਦਾ ਹੀ ਅੰਸ਼ ਹੈ। ਪਰੰਤੂ ਇਹਨਾਂ ਦੋਹਾਂ ਦੀ ਆਪਸ ਵਿਚ ਵਿੱਥ ਕਿਵੇਂ ਪੈ ਗਈ ? ਸ੍ਰੀ ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਦੀ ਮਹੱਤਵਪੂਰਨ ਬਾਣੀ ਵਿਚ ਸਪੱਸ਼ਟ ਕਰਦੇ ਹਨ ਕਿ ਮਾਤਾ ਦੇ ਗਰਭ ਵਿਚ ਤਾਂ ਇਹ ਆਤਮਾ ਪਰਮਾਤਮਾ ਦੇ ਸਿਮਰਨ ਵਿਚ ਲੀਨ ਰਹਿੰਦਿਆਂ ਪਰਮਾਤਮਾ ਨਾਲ ਜੁੜੀ ਹੀ ਰਹੀ ਅਤੇ ਪਰਮਾਤਮਾ ਉਸ ਨੂੰ ਦੁਨਿਆਵੀ ਮਾਇਆ ਦੀ ਅੱਗ ਤੋਂ ਬਚਾਅ ਰੱਖਦਾ ਹੈ। "ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ ॥"[14] ਸ੍ਰੀ ਗੁਰੂ ਅਮਰ ਦਾਸ ਜੀ ਅਨੰਦੁ ਸਾਹਿਬ ਵਿਚ ਇਸ ਤੋਂ ਅਗਲੀ ਸਥਿਤੀ ਬਾਰੇ ਸਮਝਾਉਂਦੇ ਹਨ, "ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ ॥"[15] ਤਥਾ "ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ॥ ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥ ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥"[16] ਸਪੱਸ਼ਟ ਹੈ ਕਿ ਆਤਮਾ ਚੇਤਨਾ ਸ਼ਕਤੀ ਦੇ ਨਾਲ ਹੀ ਮਾਇਆ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੇ ਵੀ ਜਨਮ ਲਿਆ। ਬਸ ! ਜਨਮ ਉਪਰੰਤ ਹੀ ਮਾਇਆ ਨੇ ਆਪਣੀ ਖੇਡ ਰਚੀ ਅਤੇ ਮਨੁੱਖੀ ਮਨ ਨੂੰ ਭਰਮਾ ਲਿਆ ਅਤੇ ਆਪਣੇ ਮੋਹ ਮਾਇਆ ਜਾਲ ਵਿਚ ਬੁਰੀ ਤਰ੍ਹਾਂ ਉਲਝਾ ਲਿਆ ਅਤੇ ਇਸ ਤਰ੍ਹਾਂ ਆਤਮਾ ਅਤੇ ਪਰਮਾਤਮਾ ਦਰਮਿਆਨ ਕੂੜ ਦੀ ਪਾਲ (ਕੰਧ) ਖੜੀ

---

11. ਵਾਰ ਮਲਾਰ ਮਹਲਾ ੧, ਪੰਨਾ 1279.
12. ਮਲਾਰ ਮਹਲਾ ੧, ਪੰਨਾ 1256.
13. ਧਨਾਸਰੀ ਮਹਲਾ ੧, ਪੰਨਾ 686.
14. ਸੋਰਠਿ ਮਹਲਾ ੫, ਪੰਨਾ 613.
15. ਰਾਮਕਲੀ ਮਹਲਾ ੩ ਅਨੰਦੁ, ਪੰਨਾ 920.
16. ਰਾਮਕਲੀ ਮਹਲਾ ੩ ਅਨੰਦੁ, ਪੰਨਾ 921.

ਹੋ ਗਈ। ਮਨੁੱਖੀ ਜਨਮ ਦਾ "ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ॥"[17] ਨਿਸ਼ਾਨਾ ਮਿਥਿਆ ਗਿਆ ਹੈ। ਇਸ ਮਾਇਆ ਦੀ ਸ਼ਕਤੀ ਨਾਲ ਚੁੰਧਿਆਈ ਹੋਈ ਆਤਮਾ ਅੰਦਰ ਚਾਨਣ ਕਿਵੇਂ ਹੋਵੇ, ਇਸ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਤਰ੍ਹਾਂ ਸਪੱਸ਼ਟ ਕਰਦੇ ਹਨ:

**ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ॥**
**ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ॥**
**ਬਿਨੁ ਤੇਲ ਦੀਵਾ ਕਿਉ ਜਲੈ॥** *(ਸਿਰੀਰਾਗੁ ਮਹਲਾ ੧, ਪੰਨਾ 25)*

ਮਾਇਆ ਦੀ ਖੇਡ ਨੂੰ ਇਸ ਤਰ੍ਹਾਂ ਸਪੱਸ਼ਟ ਕਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਇਸ ਬਿਮਾਰੀ ਦਾ ਇਲਾਜ ਵੀ ਹੇਠ ਲਿਖੇ ਸ਼ਬਦ ਵਿਚ ਸਮਝਾਉਂਦੇ ਹਨ:

**ਪੋਥੀ ਪੁਰਾਣ ਕਮਾਈਐ॥**
**ਭਉ ਵਟੀ ਇਤੁ ਤਨਿ ਪਾਈਐ॥**
**ਸਚੁ ਬੂਝਣੁ ਆਣਿ ਜਲਾਈਐ॥**
**ਇਹੁ ਤੇਲੁ ਦੀਵਾ ਇਉ ਜਲੈ॥**
**ਕਰਿ ਚਾਨਣੁ ਸਾਹਿਬ ਤਉ ਮਿਲੈ॥** *(ਸਿਰੀਰਾਗੁ ਮਹਲਾ ੧, ਪੰਨਾ 25)*

ਧਾਰਮਿਕ ਗ੍ਰੰਥਾਂ ਦਾ ਅਧਿਐਨ ਕਰਦਿਆਂ ਆਪਣੇ ਮਨ ਦੀਆਂ ਸਰੀਰਕ ਭੁੱਖਾਂ ਉੱਤੇ ਕੁੰਡਾ (ਸਤ, ਸੰਤੋਖ ਅਤੇ ਸੰਜਮ) ਦਾ ਸਿਧਾਂਤਕ ਕੁੰਡਾ ਕਾਇਮ ਕਰ ਕੇ ਅਤੇ ਜੀਵਨ ਦਾ ਆਧਾਰ 'ਸੱਚ' ਨੂੰ ਬਣਾ ਕੇ ਮੱਧਮ ਪੈ ਚੁੱਕੀ ਆਤਮਿਕ-ਲੋਅ ਨੂੰ ਮੁੜ ਪ੍ਰਚੰਡ ਕੀਤਾ ਜਾ ਸਕਦਾ ਹੈ ਅਤੇ ਇਸ ਤਰ੍ਹਾਂ ਕੂੜ ਦੀ ਪਾਲ ਹਟ ਜਾਵੇਗੀ ਅਤੇ ਆਤਮਾ ਦਾ ਪਰਮਾਤਮਾ ਨਾਲ ਪੁਨਰ ਮਿਲਾਪ ਸੰਭਵ ਹੋ ਸਕੇਗਾ।

ਸਤਿਗੁਰੂ ਜੀ ਸੰਸਾਰ ਨੂੰ ਸਮੁੰਦ-ਸਾਗਰ ਕਹਿੰਦੇ ਹਨ। ਇਸ ਵਿਸ਼ਾਲ ਸੰਸਾਰ ਵਿਚ ਲੋਭ, ਲਾਲਚ, ਤ੍ਰਿਸ਼ਨਾਵਾਂ, ਲਾਲਸਾਵਾਂ, ਈਰਖਾ, ਦਵੈਸ਼, ਮੰਦ-ਭਾਵਨਾਵਾਂ ਦੀਆਂ ਲਹਿਰਾਂ ਉੱਠ ਰਹੀਆਂ ਹਨ ਅਤੇ ਇਸ ਨੇ ਭਵਸਾਗਰ ਦਾ ਰੂਪ ਧਾਰਨ ਕੀਤਾ ਹੋਇਆ ਹੈ ਅਤੇ ਮਨੁੱਖੀ ਆਤਮਾ ਇਸ ਭਵਸਾਗਰ ਦੀ ਘੁੰਮਣਘੇਰੀ ਵਿਚ ਉਲਝ ਕੇ ਰਹਿ ਜਾਂਦੀ ਹੈ। ਬਸ! ਇਹੋ ਹੀ ਸਥਿਤੀ ਸਭ ਤੋਂ ਮਹੱਤਵਪੂਰਨ ਹੈ ਜਦੋਂ ਮਨ ਨੇ ਫ਼ੈਸਲਾ ਕਰਨਾ ਹੈ ਕਿ ਉਸ ਨੇ ਸਮੁੰਦਰ ਸਾਗਰ ਵਿਚ ਗੁਣਾਂ ਦੀ ਸਾਂਝ ਪਾਉਣੀ ਹੈ ਜਾਂ ਔਗੁਣਾਂ ਦੀ ਪੰਡ ਬੰਨ੍ਹਣੀ ਹੈ ਭਾਵ ਅੰਮ੍ਰਿਤ ਅਤੇ ਬਿੱਖ ਵਿੱਚੋਂ ਇਕ ਨੂੰ ਚੁਣਨਾ ਹੁੰਦਾ ਹੈ। ਮਾਇਆ-ਜਾਲ ਬਹੁਤ ਹੀ ਦਿਲ ਖਿੱਚਵਾਂ, ਲੁਭਾਣਾ, ਆਕਰਸ਼ਿਤ ਕਰਨ ਵਾਲਾ ਅਤੇ ਸੁਆਦਲਾ ਹੁੰਦਾ ਹੈ। ਸਤਿਗੁਰੂ ਇਉਂ ਸਥਿਤੀ ਨੂੰ ਸਪੱਸ਼ਟ ਕਰਦੇ ਹਨ:

**ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ॥**
*(ਵਾਰ ਰਾਮਕਲੀ, ਮਹਲਾ ੧, ਪੰਨਾ 956)*

**ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ੍॥**
**ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ੍॥** *(ਸੂਹੀ ਮਹਲਾ ੧, ਪੰਨਾ 729)*

---

17. ਗਉੜੀ ਪੂਰਬੀ ਮਹਲਾ ੫, ਪੰਨਾ 13.

ਸ੍ਰੀ ਗੁਰੂ ਨਾਨਕ ਦੇਵ ਜੀ ਲੋਕਾਈ ਨੂੰ ਸਥਿਤੀ ਸਪੱਸ਼ਟ ਕਰਨ ਲਈ ਬਹੁਤ ਹੀ ਵਿਸਤ੍ਰਿਤ ਰੂਪ ਵਿਚ ਸਮਝਾਉਂਦੇ ਹਨ ਤਾਂ ਹੀ "ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ"[18] ਕਿਹਾ ਗਿਆ ਹੈ। ਇਹ ਸੰਸਾਰ ਸਮੁੰਦਰ, ਜੋ ਛੋਟੇ ਰੂਪ ਵਿਚ ਮਨੁੱਖੀ ਸਰੀਰ ਵੀ ਹੈ, ਮਨ ਵੱਲੋਂ ਦੋਹਾਂ ਰਸਤਿਆਂ ਵਿੱਚੋਂ ਕੀਤੀ ਜਾਂਦੀ ਚੋਣ ਬਾਰੇ ਇਸ ਤਰ੍ਹਾਂ ਦੱਸਦੇ ਹਨ:

**ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ॥**
**ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ॥**
**ਦਾਦਰ ਤੂ ਕਬਹਿ ਨ ਜਾਨਸਿ ਰੇ॥**
**ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ॥**
**ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ॥**
**ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ॥**
**ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ॥**
**ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ॥**

*(ਮਾਰੂ ਮਹਲਾ ੧, ਪੰਨਾ 990)*

ਇਸ ਤਰ੍ਹਾਂ ਇਸ ਸ਼ਬਦ ਦੁਆਰਾ ਗੁਰੂ ਸਾਹਿਬ ਸਮਝਾਉਂਦੇ ਹਨ, "ਪਵਿੱਤਰ ਜਲ ਅੰਦਰ ਕੰਵਲ ਫੁੱਲ ਅਤੇ ਡੱਡੂ ਦੋਵੇਂ ਵੱਸਦੇ ਹਨ। ਕੰਵਲ ਫੁੱਲ ਇਸ ਜਲ ਵਿੱਚੋਂ ਜੋ ਅੰਮ੍ਰਿਤ ਦਾ ਅੰਸ਼ ਹੈ, ਉਹ ਪ੍ਰਾਪਤ ਕਰਦਾ ਹੈ ਪਰੰਤੂ ਡੱਡੂ ਜਲ ਉੱਤੇ ਜਮ੍ਹਾਂ ਹੋਏ ਗੰਦੇ ਜਾਲੇ ਨੂੰ ਹੀ ਖਾਂਦਾ ਹੈ, ਉਹ ਹੀ ਉਸ ਨੂੰ ਸੁਆਦਲਾ ਲੱਗਦਾ ਹੈ। ਗੁਰੂ ਸਾਹਿਬ ਇਸ ਕਾਮੀ, ਤ੍ਰਿਸ਼ਨਾਲੂ ਅਤੇ ਲੋਭੀ ਮਨ ਨੂੰ ਤਾੜਨਾ ਕਰਦੇ ਹਨ ਕਿ ਇਹ ਤੇਰੀ ਤ੍ਰਾਸਦੀ ਹੀ ਹੈ ਕਿ ਤੂੰ ਸੰਸਾਰ ਸਾਗਰ ਵਿੱਚੋਂ ਜਾਲੇ ਰੂਪੀ ਬਿਖ ਭੱਖ ਰਿਹਾ ਹੈਂ ਅਤੇ ਅੰਮ੍ਰਿਤ ਨੂੰ ਅਣਡਿੱਠ ਕਰ ਰਿਹਾ ਹੈਂ। ਡੱਡੂ ਵਾਂਗ ਤੂੰ ਅੰਮ੍ਰਿਤ ਦੀ ਕਦਰ ਨਹੀਂ ਜਾਣਦਾ। ਭੌਰਾ ਜਲ ਵਿਚ ਨਹੀਂ ਵੱਸਦਾ ਪਰੰਤੂ ਉਹ ਕੰਵਲ ਦੀਆਂ ਖ਼ੂਬੀਆਂ ਤੋਂ ਜਾਣੂ ਹੈ ਅਤੇ ਉਹ ਉਹਨਾਂ ਦਾ ਗੁਣਗਾਣ ਕਰਨ ਵਿਚ ਮਸਤ ਰਹਿੰਦਾ ਹੈ। ਸਤਿਗੁਰੂ ਜੀ ਇਕ ਹੋਰ ਮਿਸਾਲ ਵੀ ਪੇਸ਼ ਕਰਦੇ ਹਨ ਕਿ ਪਸ਼ੂ ਦੀ ਦੁੱਧ ਵਾਲੀ ਝੋਲੀ ਨੂੰ ਚਿਮੜਿਆ ਚਿੱਚੜ ਦੁੱਧ ਅੰਮ੍ਰਿਤ ਪ੍ਰਾਪਤ ਨਹੀਂ ਕਰਦਾ ਸਗੋਂ ਪਸ਼ੂ ਦਾ ਖ਼ੂਨ ਚੂਸਦਾ ਹੈ ਅਤੇ ਉਸੇ ਵਿਚ ਮਸਤ ਰਹਿੰਦਾ ਹੈ। ਇਹੋ ਹੀ ਮਨੁੱਖੀ ਮਨ ਦੀ ਹਾਲਤ ਹੈ।

ਜੀਵਤ ਸੰਸਾਰ ਵਿਚ ਮਨ ਦਾ ਬਹੁਤ ਮਹੱਤਵ ਹੈ ਜਾਂ ਇਸ ਤਰ੍ਹਾਂ ਕਹਿ ਲਵੋ ਕਿ ਮਨ ਜੀਵਤ ਸੰਸਾਰ ਦੀ ਜ਼ਿੰਦਗੀ ਦਾ ਕੇਂਦਰ-ਬਿੰਦੂ ਹੈ ਅਤੇ ਚਾਲਕ ਹੈ। ਮਨੁੱਖ, ਪਸ਼ੂ-ਪੰਛੀ, ਧਰਤੀ ਉੱਤੇ ਰੇਂਗ ਕੇ ਚੱਲਣ ਵਾਲੇ ਜਾਂ ਜਲ ਵਿਚ ਰਹਿਣ ਵਾਲੇ ਜਾਂ ਇੱਕੋ ਥਾਂ ਪਸਰੇ ਰਹਿਣ ਵਾਲੇ ਸਾਰੇ ਜੀਵ-ਜੰਤੂਆਂ ਅੰਦਰ 'ਮਨ' ਮੌਜੂਦ ਹੈ ਅਤੇ ਉਹਨਾਂ ਨੂੰ ਹਰ ਪ੍ਰਕਾਰੀ ਹਿਲ-ਜੁਲ-ਪ੍ਰਕ੍ਰਿਆ ਨੂੰ ਸੰਚਾਲਨ ਕਰਨ ਅਤੇ ਸੇਧ ਦੇਣ ਵਾਲਾ ਮਨ ਹੀ ਹੈ। ਮਨ ਦਾ ਸਿੱਧਾ ਸੰਬੰਧ ਦਿਮਾਗ਼ ਨਾਲ ਹੈ। ਦਿਮਾਗ਼ ਵਿੱਚੋਂ ਪੈਦਾ

18. ਸਿਰੀਰਾਗ ਮਹਲਾ ੩, ਪੰਨਾ 67.

ਹੋਏ ਫੁਰਨਿਆਂ ਨੂੰ ਅਮਲੀ ਜਾਮਾ ਪਹਿਨਾਉਣ ਲਈ ਮਨ ਹੀ ਇੰਦਰੀਆਂ ਨੂੰ ਸੇਧ ਦਿੰਦਾ ਹੈ। ਮਨੁੱਖ ਤੋਂ ਬਿਨਾਂ ਬਾਕੀ ਦੇ ਜੀਵ-ਜੰਤੂਆਂ ਅੰਦਰ ਮਨ ਦੀਆਂ ਗਤੀਵਿਧੀਆਂ, ਸ਼ਕਤੀ ਜਾਂ ਕਾਰਜਸ਼ੀਲਤਾ ਬਹੁਤ ਸੀਮਿਤ ਹੀ ਹੁੰਦੀ ਹੈ। ਮਨ ਵਿਚ ਗੁਣ ਅਤੇ ਅਉਗਣ ਦੋਵੇਂ ਹੀ ਮੌਜੂਦ ਹੁੰਦੇ ਹਨ ਭਾਵ ਨੇਕੀ ਅਤੇ ਬਦੀ ਦੀ ਭਾਵਨਾ। ਜਦੋਂ ਗੁਣ ਜਾਂ ਨੇਕੀ ਭਾਰੂ ਹੋਵੇ ਤਾਂ ਇਹ ਜੀਵ ਚੰਗਿਆਈਆਂ ਕਰਦਾ ਹੈ, ਭਲੇ ਕੰਮ ਕਰਦਾ ਹੈ, ਪਰਉਪਕਾਰ ਕਰਦਾ ਹੈ। ਪਰੰਤੂ ਜਦੋਂ ਅਉਗਣ ਜਾਂ ਬਦੀ ਭਾਰੂ ਹੋ ਜਾਵੇ ਤਾਂ ਇਹ ਜੀਵ ਬੁਰਿਆਈਆਂ ਕਰਦਾ ਹੈ, ਪਾਪ ਕਰਦਾ ਹੈ, ਅਤਿ ਮਲੀਨ ਅਤੇ ਮਾੜੇ ਧੰਦੇ ਕਰਦਾ ਹੈ। ਇਸ ਤਰ੍ਹਾਂ ਮਨ ਵੱਲੋਂ ਕੀਤੇ-ਕਰਵਾਏ ਜਾਂਦੇ ਮੰਦੇ ਕੰਮਾਂ ਕਾਰਨ ਆਤਮਾ-ਪਰਮਾਤਮਾ ਦੇ ਦਰਮਿਆਨ ਕੂੜ ਦੀ ਪਾਲ ਖੜੀ ਹੋ ਜਾਂਦੀ ਹੈ। ਤਕਰੀਬਨ ਸਾਰੇ ਹੀ ਧਰਮ ਮਨੁੱਖੀ ਜ਼ਿੰਦਗੀ ਦਾ ਲਕਸ਼ ਮੁਕਤੀ ਭਾਵ ਆਤਮਾ ਦੇ ਪਰਮਾਤਮਾ ਨਾਲ ਪੁਨਰ ਮਿਲਾਪ ਨੂੰ ਹੀ ਮੰਨਦੇ ਹਨ ਅਤੇ ਇਸ ਪ੍ਰਭੂ-ਮਿਲਾਪ ਦੀ ਪ੍ਰਾਪਤੀ ਲਈ ਹੀ ਉਪਦੇਸ਼ ਕਰਦੇ ਹਨ। ਜੀਵਨ ਦਾ ਲਕਸ਼ ਮੁਕਤੀ ਪ੍ਰਾਪਤ ਕਰਨਾ ਦੱਸਦਿਆਂ ਵਾਮ ਮਾਰਗੀਆਂ ਨੇ ਮਨ ਦੀਆਂ ਤਰੰਗਾਂ, ਤ੍ਰਿਸ਼ਨਾਵਾਂ ਅਤੇ ਲਾਲਸਾਵਾਂ ਖ਼ਾਸ ਕਰਕੇ ਕਾਮੁਕ ਪ੍ਰਵਿਰਤੀਆਂ ਦੀ ਤ੍ਰਿਪਤੀ ਅਤੇ ਸੰਤੁਸ਼ਟੀ ਦਾ ਮਾਰਗ ਪ੍ਰਚਾਰਿਆ। ਇਸ ਨਾਲ ਸਮਾਜ ਵਿਚ ਬਹੁਤ ਵੱਡਾ ਹੜਦੁੰਗ ਮਚ ਗਿਆ। ਪਵਿੱਤਰ ਰਿਸ਼ਤੇ ਤਾਰ-ਤਾਰ ਹੋਣ ਲੱਗੇ ਅਤੇ ਮਨੁੱਖ ਇਕ ਤਰ੍ਹਾਂ ਸਭਿਆ ਸਮਾਜ ਦਾ ਅੰਗ ਨਾ ਹੋ ਕੇ ਜੰਗਲੀ ਜੀਵ ਵਰਗੀ ਜ਼ਿੰਦਗੀ ਜਿਊਣ ਲੱਗਿਆ। ਇਸ ਦੇ ਪ੍ਰਤੀਕਰਮ ਵਜੋਂ ਜੋਗੀਆਂ, ਨਾਥਾਂ ਅਤੇ ਸੰਨਿਆਸੀਆਂ ਨੇ ਗ੍ਰਿਹਸਥ ਤਥਾ ਔਰਤ ਤੋਂ ਕਿਨਾਰਾ ਕਰਨ ਭਾਵ ਸਮਾਜ ਤੋਂ ਭਗੌੜਾ ਹੋਣ, ਹੱਠ, ਜੋਗ, ਜ਼ੁਹਦ, ਤਪੱਸਿਆ, ਸਰੀਰ ਨੂੰ ਵੱਖ-ਵੱਖ ਤਰੀਕਿਆਂ ਨਾਲ ਕਸ਼ਟ ਦੇ ਕੇ, ਵਿਸ਼ੇ-ਵਿਕਾਰਾਂ ਭਾਵ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਮੁੱਢੋਂ ਹੀ ਖ਼ਤਮ ਕਰਕੇ ਮਨ ਨੂੰ ਮਾਰਨ ਦਾ ਮਾਰਗ ਪ੍ਰਚਾਰਿਆ ਅਤੇ ਆਪ ਅਮਲੀ ਰੂਪ ਵਿਚ ਅਜਿਹਾ ਹੀ ਜੀਵਨ ਜਿਊਣ ਲੱਗ ਪਏ। ਪਰੰਤੂ ਆਪਣੀਆਂ ਕਾਮੁਕ ਬਿਰਤੀਆਂ ਉੱਤੇ ਕਾਬੂ ਨਾ ਪਾ ਸਕੇ। ਇਸ ਤਰ੍ਹਾਂ ਕਰਨ ਨਾਲ ਜਿਥੇ ਔਰਤ ਨੂੰ ਬਘਿਆੜੀ, ਬਾਘਣ, ਨਰਕਾਂ ਲਈ ਜ਼ਿੰਮੇਵਾਰ ਅਤੇ ਪੈਰ ਦੀ ਜੁੱਤੀ ਕਰ ਕੇ ਵੇਖਿਆ ਜਾਣ ਲੱਗਾ, ਉਥੇ ਸਮਾਜਿਕ ਸੰਤੁਲਨ ਵਿਗੜਨ ਲੱਗਾ। ਗੁਰਮਤਿ ਨੇ ਇਹਨਾਂ ਦੋਹਾਂ ਅੰਤਤਾਈ ਧਾਰਨਾਵਾਂ ਵਾਲੇ ਮਾਰਗਾਂ ਨੂੰ ਗ਼ੈਰ-ਕੁਦਰਤੀ ਅਤੇ ਗ਼ੈਰ-ਮਨੁੱਖੀ ਮੰਨਦਿਆਂ ਵਿਚਕਾਰਲਾ ਰਸਤਾ ਦੱਸਿਆ ਜੋ "ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥ ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ ॥ ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ ॥"[19] ਅਤੇ "ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥"[20] ਤਥਾ "ਰਾਜ ਮਹਿ ਰਾਜੁ ਜੋਗ ਮਹਿ ਜੋਗੀ ॥ ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ ॥"[21] ਅਤੇ "ਜੋਗੁ

---

19. ਸੂਹੀ ਮਹਲਾ ੧, ਪੰਨਾ 730.
20. ਮਾਰੂ ਮਹਲਾ 8, ਪੰਨਾ 1070.
21. ਗਉੜੀ ਸੁਖਮਨੀ ਮਹਲਾ ੫, ਪੰਨਾ 284.

ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ॥ ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ॥"[22] ਅਤੇ ਜਗਤ ਜਨਨੀ ਇਸਤਰੀ ਪ੍ਰਤੀ ਕੀਤੇ ਗਏ ਭੱਦੇ ਪ੍ਰਚਾਰ ਨੂੰ ਰੱਦ ਕਰਦਿਆਂ ਗੁਰਮਤਿ ਨੇ ਉਸ ਨੂੰ ਰਾਜਿਆਂ, ਮਹਾਰਾਜਿਆਂ ਦੀ ਜਨਨੀ ਅਤੇ ਬੱਤੀ ਸੁਲਖਣੀ ਕਹਿ ਕੇ ਮਾਣ ਬਖ਼ਸ਼ਿਆ, "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥"[23] ਅਤੇ "ਬਤੀਹ ਸੁਲਖਣੀ ਸਚੁ ਸੰਤਤਿ ਪੂਤ॥ ਆਗਿਆਕਾਰੀ ਸੁਘੜ ਸਰੂਪ॥ ਇਛ ਪੂਰੇ ਮਨ ਕੰਤ ਸੁਆਮੀ॥ ਸਗਲ ਸੰਤੋਖੀ ਦੇਰ ਜੇਠਾਨੀ॥ ਸਭ ਪਰਵਾਰੈ ਮਾਹਿ ਸਰੇਸਟ॥ ਮਤੀ ਦੇਵੀ ਦੇਵਰ ਜੇਸਟ॥ ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ॥ ਜਨ ਨਾਨਕ ਸੁਖੇ ਸੁਖਿ ਵਿਹਾਇ॥"[24] ਗੁਰਮਤਿ ਵੀ "ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥"[25] ਤਥਾ "ਜਾ ਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ॥"[26] ਮਨੁੱਖ-ਮਾਤਰ ਲਈ ਇਹੋ ਹੀ ਲਕਸ਼ ਮਿੱਥਦੀ ਹੈ, ਕਿਉਂਕਿ ਮਨੁੱਖ ਪਾਸ ਬੁੱਧੀ ਦਾ ਭੰਡਾਰ ਵਧੇਰੇ ਹੈ ਜਦੋਂ ਕਿ ਪਸ਼ੂ-ਪੰਛੀਆਂ, ਜੀਵ-ਜੰਤੂਆਂ ਵਿਚ ਇਹ ਬਹੁਤ ਹੀ ਘੱਟ ਮਾਤਰਾ ਵਿਚ ਹੁੰਦੀ ਹੈ। ਇਸ ਲਈ ਮਨੁੱਖ ਪ੍ਰਭੂ ਨਾਲ ਪੁਨਰ ਮਿਲਾਪ ਲਈ ਸਾਰਥਿਕ ਯਤਨ ਕਰਨ ਦੇ ਯੋਗ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਥਮ ਬਾਣੀ 'ਜਪੁ' ਜੀ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਪਰਮਾਤਮਾ ਦੇ ਸਰੂਪ, ਕਾਲ ਰਹਿਤ ਅਤੇ ਸ੍ਵੈ-ਪ੍ਰਕਾਸ਼ ਹੋਣ ਦਾ ਚਿਤਰਨ ਅਤੇ ਉਸ ਨੂੰ ਪਾਉਣ ਦੀ ਵਿਧੀ ਦਾ ਵਰਣਨ ਮੂਲ-ਮੰਤਰ ਵਿਚ ਇਉਂ ਕਰਦੇ ਹਨ :

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

ਭਾਵ ਮਨੁੱਖ ਨੂੰ ਆਪਣਾ ਜੀਵਨ ਲਕਸ਼ ਪ੍ਰਭੂ ਨਾਲ ਪੁਨਰ ਮਿਲਾਪ ਪ੍ਰਾਪਤ ਕਰਨ ਲਈ ਸੱਚੇ ਗੁਰੂ ਦੀ ਕਿਰਪਾ ਦੀ ਲੋੜ ਹੈ ਕਿਉਂਕਿ ਕੱਚੇ ਗੁਰੂ ਰਾਹੀਂ ਕੋਈ ਵੀ ਪ੍ਰਾਪਤੀ ਸੰਭਵ ਨਹੀਂ ਹੈ। "ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥ ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ॥"[27] ਇਹ ਸੱਚਾ ਗੁਰੂ ਹੀ ਮਨੁੱਖੀ ਮਨ ਨੂੰ ਸਹੀ ਸੇਧ ਦੇ ਕੇ ਗੁਰਮੁਖ ਗਾਡੀ ਰਾਹ ਪਾਉਂਦਾ ਹੈ ਤਾਂ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਦੱਸਿਆ ਰਾਹ "ਹੁਕਮਿ ਰਜਾਈ ਚਲਣਾ" ਹੀ ਸਹੀ ਮਾਰਗ ਹੈ। ਗੁਰਮਤਿ ਵਿਚ ਗੁਰੂ ਦੀ ਮਤਿ ਅਨੁਸਾਰ ਪ੍ਰਭੂ ਦੀ ਰਜ਼ਾ ਵਿਚ ਆਪਣਾ ਜੀਵਨ ਜਿਊਣ ਵਾਲੇ ਨੂੰ ਗੁਰਮੁਖ ਅਤੇ ਜੋ ਮਨੁੱਖ ਆਪਣੇ ਚੰਚਲ, ਸ਼ਾਤਰ ਅਤੇ ਲੋਭੀ ਮਨ ਦੀ ਮਤ ਅਨੁਸਾਰ ਜੀਵਨ ਜਿਊਂਦਾ ਹੈ, ਉਸ ਨੂੰ ਮਨਮੁਖ ਕਿਹਾ ਗਿਆ ਹੈ। ਗੁਰੂ ਜੀ ਅਤੇ ਬਾਬਾ ਫ਼ਰੀਦ ਜੀ ਇਸ ਤਰ੍ਹਾਂ ਸਮਝਾਉਂਦੇ ਹਨ :

---

22. ਸਲੋਕ ਮਹਲਾ ੩, ਪੰਨਾ 1421.
23. ਵਾਰ ਆਸਾ ਮਹਲਾ ੧, ਪੰਨਾ 473.
24. ਆਸਾ ਮਹਲਾ ੫, ਪੰਨਾ 371.
25. ਆਸਾ ਮਹਲਾ ੫, ਪੰਨਾ 12.
26. ਗਉੜੀ ਪੂਰਬੀ ਮਹਲਾ ੫, ਪੰਨਾ 13.
27. ਵਾਰ ਮਾਰੂ ਮਹਲਾ ੫ ਡਖਣੇ, ਪੰਨਾ 1102.

**ਇਹੁ ਜਗੁ ਤਾਗੋ ਸੂਤ ਕੋ ਭਾਈ ਦਹ ਦਿਸ ਬਾਧੋ ਮਾਇ॥**
**ਬਿਨੁ ਗੁਰ ਗਾਠਿ ਨ ਛੂਟਈ ਭਾਈ ਥਾਕੇ ਕਰਮ ਕਮਾਇ॥**
**ਇਹੁ ਜਗੁ ਭਰਮਿ ਭੁਲਾਇਆ ਭਾਈ ਕਹਣਾ ਕਿਛੂ ਨ ਜਾਇ॥**
**ਗੁਰ ਮਿਲਿਐ ਭਉ ਮਨਿ ਵਸੈ ਭਾਈ ਭੈ ਮਰਣਾ ਸਚੁ ਲੇਖੁ॥**
**ਮਜਨੁ ਦਾਨੁ ਚੰਗਿਆਈਆ ਭਾਈ ਦਰਗਹ ਨਾਮੁ ਵਿਸੇਖੁ॥**
**ਗੁਰੁ ਅੰਕਸੁ ਜਿਨਿ ਨਾਮੁ ਦ੍ਰਿੜਾਇਆ ਭਾਈ ਮਨਿ ਵਸਿਆ ਚੂਕਾ ਭੇਖੁ॥**
**ਇਹੁ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ॥**
**ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ॥**
**ਧਨੁ ਵਾਪਾਰੀ ਨਾਨਕਾ ਭਾਈ ਮੇਲਿ ਕਰੇ ਵਾਪਾਰੁ॥**
*(ਸੋਰਠਿ ਮਹਲਾ ੧, ਪੰਨੇ 635-36)*

**ਗੁਰ ਕੀ ਮਤਿ ਤੂੰ ਲੇਹਿ ਇਆਨੇ॥**
**ਭਗਤਿ ਬਿਨਾ ਬਹੁ ਡੂਬੇ ਸਿਆਨੇ॥** *(ਗਉੜੀ ਸੁਖਮਨੀ ਮਹਲਾ ੫, ਪੰਨਾ 288)*

**ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥**
**ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥** *(ਆਸਾ ਫਰੀਦ ਜੀ, ਪੰਨਾ 488)*

ਆਪਣੀ ਆਦਤਨ ਚੰਚਲਤਾਈ ਵਿਚ ਉਲਝੇ ਰਹਿਣ ਕਾਰਨ ਮਨ ਦੇ ਪ੍ਰਭੂ ਦੀ ਜੋਤਿ ਤੋਂ ਦੂਰ ਰਹਿਣ ਵਾਲੀ ਮਨੋਬਿਰਤੀ ਦੀ ਤ੍ਰਾਸਦੀ ਨੂੰ ਨੰਗਾ ਕਰਦਿਆਂ, ਭਗਤ ਕਬੀਰ ਜੀ ਮਨ ਨੂੰ ਸਾਰੇ ਭਰਮ-ਭੁਲੇਖੇ ਛੱਡ ਕੇ ਇੱਕੋ ਜੋਤਿ ਨਾਲ ਜੁੜਨ ਦੀ ਪ੍ਰੇਰਨਾ ਕਰਦੇ ਹਨ, "ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ॥ ਲਾਲਚ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ॥ ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ॥ ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ॥"[28] ਪਰਮਾਤਮਾ ਦੀ ਰਜ਼ਾ ਵਿਚ ਚੱਲਣ ਲਈ ਮਨੁੱਖ ਨੂੰ ਸ੍ਰੀ ਗੁਰੂ ਅਮਰ ਦਾਸ ਜੀ ਵੱਲੋਂ ਦੱਸੀ ਜੁਗਤ "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥"[29] ਅਨੁਸਾਰ ਗੁਰੂ ਅੱਗੇ ਮੁਕੰਮਲ ਸਮਰਪਣ ਕਰਨ ਦੀ ਲੋੜ ਹੈ। ਗੁਰਬਾਣੀ ਇਉਂ ਵੀ ਉਪਦੇਸ਼ ਕਰਦੀ ਹੈ, "ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥ ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥"[30] ਕਿਉਂਕਿ ਜੋ ਕੁਝ ਵੀ ਮਨੁੱਖ ਪਾਸ ਹੈ, ਉਹ ਸਭ ਅਕਾਲ-ਪੁਰਖ ਦੀ ਹੀ ਮਹਾਨ ਦਾਤਿ ਹੈ, ਬਖ਼ਸ਼ਿਸ਼ ਹੈ। ਇਸ ਅਟੱਲ ਸਚਾਈ ਨੂੰ ਸਮਝਦਿਆਂ ਮਨੁੱਖ ਨੇ ਇਸ ਮਨ ਨੂੰ ਸਤਿਗੁਰਾਂ ਦੇ ਚਰਣਾਂ ਨਾਲ ਜੋੜ ਕੇ ਮਨ ਦੀਆਂ ਤ੍ਰਿਸ਼ਨਾਵਾਂ, ਮੰਦ ਭਾਵਨਾਵਾਂ, ਲਾਲਸਾਵਾਂ, ਹਉਮੈ, ਹੰਕਾਰ, ਕਾਮ, ਕ੍ਰੋਧ ਆਦਿ ਉੱਤੇ ਜਿੱਤ ਪ੍ਰਾਪਤ ਕਰਨੀ ਹੁੰਦੀ ਹੈ। ਫਿਰ ਨਿਸਚੇ ਹੀ ਚੰਚਲ ਮਨ ਵਿਚ ਟਿਕਾਉ ਆ ਜਾਂਦਾ ਹੈ। ਇਸ ਮਾਨਸਿਕ ਸਥਿਤੀ ਸੰਬੰਧੀ ਭਗਤ

28. ਧਨਾਸਰੀ ਕਬੀਰ ਜੀ, ਪੰਨਾ 692.
29. ਰਾਮਕਲੀ ਮਹਲਾ ੩ ਅਨੰਦੁ, ਪੰਨਾ 918.
30. ਸਲੋਕ ਕਬੀਰ ਜੀ, ਪੰਨਾ 1375.

ਰਾਮਾਨੰਦ ਜੀ ਇਉਂ ਫ਼ੁਰਮਾਉਂਦੇ ਹਨ, "ਕਤ ਜਾਈਐ ਰੇ ਘਰ ਲਾਗੋ ਰੰਗੁ॥ ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥ ਏਕ ਦਿਵਸ ਮਨ ਭਈ ਉਮੰਗ॥ ਘਸਿ ਚੰਦਨ ਚੋਆ ਬਹੁ ਸੁਗੰਧ॥"[31] ਇਸ ਤਰ੍ਹਾਂ ਮਨੁੱਖ ਨੂੰ ਇਹ ਸਥਿਤੀ ਪ੍ਰਾਪਤ ਹੋ ਜਾਂਦੀ ਹੈ ਪਰੰਤੂ ਇਹ ਪ੍ਰਾਪਤੀ ਗੁਰ-ਸ਼ਬਦ ਦੁਆਰਾ ਹੀ ਹੋ ਸਕਦੀ ਹੈ। ਜਿਸ ਤਰ੍ਹਾਂ ਇਕ ਪੰਥਕ ਕਵੀ ਚੌਹਾਨ ਭੱਟ ਨੇ 'ਚਿਤ ਚਰਣ ਕਮਲ ਕਾ ਆਸਰਾ ਚਿਤ ਚਰਣ ਕਮਲ ਸੰਗ ਜੋੜੀਏ। ਮਨ ਲੋਚੈ ਬੁਰਿਆਈਆਂ ਗੁਰ ਸ਼ਬਦੀ ਇਹ ਮਨ ਹੋੜੀਏ।' ਕਿਹਾ ਹੈ ਅਤੇ ਗੁਰੂ ਸਾਹਿਬ ਨੇ ਵੀ ਠੀਕ ਹੀ ਕਿਹਾ ਹੈ:

**ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ॥**

*(ਮਲਾਰ ਮਹਲਾ ੧, ਪੰਨਾ 1255)*

ਗੁਰਮਤਿ ਵਾਰ-ਵਾਰ ਇਹ ਸਪੱਸ਼ਟ ਕਰਦੀ ਹੈ ਕਿ ਪਰਮਾਤਮਾ ਦੀ ਜੋਤਿ ਸਰਬ-ਵਿਆਪਕ ਹੈ। "ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥ ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥"[32] ਸਪੱਸ਼ਟ ਹੈ ਕਿ ਪਰਮਾਤਮਾ ਦੀ ਜੋਤਿ ਆਕਾਸ਼-ਪਾਤਾਲ, ਧਰਤਿ ਅਤੇ ਬਨਸਪਤੀ ਵਿਚ ਅਤੇ ਮਨੁੱਖ ਦੀ ਧੁਰ ਆਤਮਾ ਵਿਚ ਵੀ ਸੁਸ਼ੋਭਿਤ ਹੈ ਅਤੇ ਸਾਰਿਆਂ ਅੰਦਰ ਉਸ ਜੋਤਿ ਦਾ ਹੀ ਚਾਨਣ ਹੈ। ਮਨੁੱਖ ਨੇ ਉਸ ਜੋਤਿ ਨੂੰ ਆਪਣੇ ਅੰਦਰੋਂ ਹੀ ਲੱਭਣਾ ਹੈ। ਆਪਣੇ ਮਨ ਨੂੰ ਹੀ ਖੋਜਣਾ ਹੈ। ਗੁਰਮਤਿ ਪਰਮਾਤਮਾ ਦੀ ਜੋਤਿ ਦੀ ਸਰਬ-ਵਿਆਪਕਤਾ ਬਾਰੇ ਇਉਂ ਗਿਆਨ ਕਰਾਉਂਦੀ ਹੈ:

**ਸਭ ਮਹਿ ਜੋਤਿ ਜੋਤਿ ਹੈ ਸੋਇ॥**
**ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥**
**ਗੁਰ ਸਾਖੀ ਜੋਤਿ ਪਰਗਟੁ ਹੋਇ॥** *(ਧਨਾਸਰੀ ਮਹਲਾ ੧, ਪੰਨਾ 13)*

**ਊਰਮ ਧੂਰਮ ਜੋਤਿ ਉਜਾਲਾ॥**
**ਤੀਨਿ ਭਵਣ ਮਹਿ ਗੁਰ ਗੋਪਾਲਾ॥** *(ਰਾਮਕਲੀ ਮਹਲਾ ੧, ਪੰਨਾ 930)*

**ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥**

*(ਵਾਰ ਆਸਾ, ਮਹਲਾ ੨, ਪੰਨਾ 463)*

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥**
**ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥**

*(ਧਨਾਸਰੀ ਪੀਪਾ ਜੀ, ਪੰਨਾ 695)*

**ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ॥**

*(ਬਾਰਹਮਾਹਾ ਮਾਂਝ ਮਹਲਾ ੫, ਪੰਨਾ 133)*

**ਏਕੁ ਪੁਰਖੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ॥**

*(ਸੋਰਠਿ ਮਹਲਾ ੧, ਪੰਨਾ 596)*

---

31. ਬਸੰਤੁ ਰਾਮਾਨੰਦ ਜੀ, ਪੰਨਾ 1195.
32. ਸਲੋਕ ਫਰੀਦ ਜੀ, ਪੰਨਾ 1381.

ਮਨੁੱਖੀ ਆਤਮਾ, ਜੋ ਪਰਮਾਤਮਾ ਦਾ ਹੀ ਇਕ ਅੰਸ਼ ਹੈ, ਨੂੰ ਪਰਮ ਸਤਿ ਨਾਲ ਅਭੇਦ ਹੋਣ ਲਈ ਦੋਹਾਂ ਵਿਚਕਾਰ ਮੌਜੂਦ ਮਨ ਦੀ ਹਉਮੈ, ਲਾਲਚ, ਲਾਲਸਾਵਾਂ, ਵਿਸ਼ੇ-ਵਿਕਾਰ ਭਾਵ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਅਗਿਆਨਤਾ ਨੂੰ ਜਿੱਤਣਾ ਜ਼ਰੂਰੀ ਹੈ ਕਿਉਂਕਿ ਮਨ ਦੀਆਂ ਇਹਨਾਂ ਫ਼ਿਤਰਤੀ ਕਿਰਿਆਵਾਂ ਕਾਰਨ ਹੀ ਆਤਮਾ ਉੱਤੇ ਭਰਮ-ਭੁਲੇਖਿਆਂ ਦੀ ਧੁੰਦ ਪੈ ਜਾਂਦੀ ਹੈ ਅਤੇ ਆਤਮਾ ਅਤੇ ਪਰਮਾਤਮਾ ਵਿਚਕਾਰ ਕੂੜ ਦੀ ਪਾਲ ਖੜੀ ਹੋ ਜਾਂਦੀ ਹੈ। ਇਸ ਲਈ ਇਹਨਾਂ ਵਿਚਕਾਰਲੀਆਂ ਅੜਤਲਾਂ ਉੱਤੇ ਫ਼ਤਹਿ ਪ੍ਰਾਪਤ ਕਰਨ ਲਈ ਆਪਣੇ ਅੰਦਰ ਮੌਜੂਦ ਪਰਮ ਸਤਿ ਦੀ ਜੋਤਿ ਨੂੰ ਲੱਭਣ ਲਈ ਸੱਚੇ ਗੁਰੂ ਦੀ ਸ਼ਰਣ ਪੈਣਾ ਪਵੇਗਾ ਅਤੇ ਸੱਚਾ ਗਿਆਨ ਪ੍ਰਾਪਤ ਕਰਨਾ ਹੋਵੇਗਾ। ਜੋਤਿ ਦੀ ਸਰੀਰ ਅੰਦਰ ਵਿਆਪਕਤਾ ਤਥਾ ਮੌਜੂਦਗੀ ਅਤੇ ਸਤਿਗੁਰੂ ਦੇ ਮਹੱਤਵ ਬਾਰੇ ਗੁਰੂ ਜੀ ਇਉਂ ਫ਼ੁਰਮਾਉਂਦੇ ਹਨ :

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥**
**ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥**
**ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ ॥**
**ਗੁਰ ਪਰਸਾਦੀ ਏਕੋ ਜਾਣਹਿ ਤਾਂ ਦੂਜਾ ਭਾਉ ਨ ਹੋਈ ॥**
**ਮਨਿ ਸਾਂਤਿ ਆਈ ਵਜੀ ਵਧਾਈ ਤਾ ਹੋਆ ਪਰਵਾਣੁ ॥**
**ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ ॥**

*(ਆਸਾ ਮਹਲਾ ੩, ਪੰਨਾ 441)*

**ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ ॥**
**ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ ॥**
**ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ ॥**

*(ਸਿਰੀਰਾਗ ਮਹਲਾ ੪, ਪੰਨਾ 78)*

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥**

*(ਗਉੜੀ ਸੁਖਮਨੀ ਮਹਲਾ ੫, ਪੰਨਾ 293)*

ਮਨ ਅਮਰ ਹੈ। ਮਨ ਅਤਿ ਸੂਖਮ ਹੈ। ਮਨ ਅਤਿ ਫ਼ਿਤਰਤੀ ਹੈ। ਮਨ ਚੰਚਲ ਹੈ। ਮਨ ਫੁਰਨਿਆਂ ਦੀ ਖ਼ਾਨ ਹੈ। ਮਨ ਅਤਿ ਬਲਵਾਨ ਹੈ। ਮਨ ਅਤੀ ਡਰਪੋਕ ਹੈ। ਮਨ ਕੋਮਲ ਹੈ। ਮਨ ਕਠੋਰ ਹੈ। ਮਨ ਲੋਭੀ ਹੈ। ਮਨ ਤਿਆਗੀ ਹੈ। ਮਨ ਕਾਮੀ ਹੈ। ਮਨ ਸੰਜਮੀ ਹੈ। ਮਨ ਜ਼ਾਲਮ ਹੈ। ਜਾਬਰ ਹੈ। ਜ਼ੁਲਮੀ ਹੈ। ਮਨ ਹੰਕਾਰੀ ਹੈ। ਮਨ ਬਦ ਹੈ। ਮਨ ਤਿਆਗੀ ਹੈ। ਪਰਉਪਕਾਰੀ ਹੈ। ਦਾਨੀ ਹੈ। ਸੰਤੋਖੀ ਹੈ। ਨਿਮਰ ਹੈ। ਮਨ ਨੇਕ ਹੈ। ਪ੍ਰੇਮ-ਪਿਆਰ ਕਰਨਾ ਜਾਂ ਕਿਸੇ ਨਾਲ ਨਫ਼ਰਤ ਕਰਨਾ, ਕਿਸੇ ਨਾਲ ਈਰਖਾ ਜਾਂ ਸਾੜਾ ਕਰਨਾ ਜਾਂ ਕਿਸੇ ਉੱਤੇ ਖ਼ੁਸ਼ ਹੋਣਾ ਜਾਂ ਕਿਸੇ ਨੂੰ ਹਿੰਮਤ, ਹੌਸਲਾ ਅਤੇ ਸਤਿਕਾਰ ਦੇਣਾ ਇਹ ਮਨ ਦਾ ਕਾਰਜਸ਼ੀਲੀ ਸੁਭਾਅ ਹੈ। ਪ੍ਰਕਿਰਤੀ ਦੇ ਪੰਜਾਂ ਤੱਤਾਂ ਤੋਂ ਬਣਿਆ ਕੇਵਲ ਸਰੀਰ ਹੀ ਮਰਦਾ ਹੈ ਕਿਉਂਕਿ ਇਹਨਾਂ ਤੱਤਾਂ ਦੇ ਸਰੋਤ ਪ੍ਰਕਿਰਤੀ ਦੀ ਵੀ ਇਕ ਸਮਾਂ ਸੀਮਾ ਹੈ। ਇਸ ਲਈ ਇਹ ਸਰੀਰ ਪ੍ਰਕਿਰਤੀ ਵਾਂਗ

ਹੀ ਨਾਸ਼ਵਾਨ ਹੈ। "ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥"[33] ਮਨ ਨਾਸ਼ਵਾਨ ਨਹੀਂ ਹੈ। ਗੁਰਮਤਿ ਅਨੁਸਾਰ ਗੁਰੂ ਗਾਡੀ ਰਾਹ ਚੱਲਦਿਆਂ ਮਨ ਦੇ ਵਿਸ਼ੇ-ਵਿਕਾਰਾਂ ਉੱਤੇ ਕਾਬੂ ਪਾ ਕੇ ਮਨ ਦੀ ਕਸੁਧਤਾ ਉੱਤੇ ਕਾਬੂ ਪਾਇਆ ਜਾ ਸਕਦਾ ਹੈ। ਇਉਂ ਮਨੁੱਖ ਜੀਵਨ ਦੀ ਬਾਜ਼ੀ ਜਿੱਤ ਸਕਦਾ ਹੈ, "ਮਨਿ ਜੀਤੈ ਜਗੁ ਜੀਤੁ ॥" ਸਪੱਸ਼ਟ ਹੈ ਕਿ ਇਹ ਦੋਵੇਂ ਪੱਖ ਮਨ ਅੰਦਰ ਮੌਜੂਦ ਹਨ। ਮਨ ਸ਼ੁੱਧ ਹੈ ਤਾਂ ਮਨੁੱਖ ਚੰਗੇ ਲੋਕ ਭਲਾਈ ਦੇ ਕਾਰਜ ਕਰ ਕੇ ਪਰਉਪਕਾਰ ਕਰਦਾ ਹੈ। ਜੇਕਰ ਮਨ ਮੈਲਾ ਹੈ ਤਾਂ ਕਸੁੱਧੇ ਜਾਵੇਗਾ ਅਤੇ ਮੰਦੇ ਕੰਮ ਕਰੇਗਾ, ਪਾਪ ਕਮਾਵੇਗਾ। ਮਨ ਦੇ ਜਨਮਾਂ-ਜਨਮਾਂਤਰਾਂ ਦੇ ਬਹੁਤ ਹੀ ਲੰਮੇ ਸਫ਼ਰ ਬਾਰੇ ਗੁਰੂ ਜੀ ਫ਼ੁਰਮਾਉਂਦੇ ਹਨ :

**ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ ॥**

*(ਪੰਨਾ 763)*

**ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ ਜੋਤਿ ਰਾਖੀ ਤਾ ਤੂ ਜਗ ਮਹਿ ਆਇਆ ॥**

*(ਰਾਮਕਲੀ ਮ: ੩ ਅਨੰਦੁ, ਪੰਨਾ 921)*

**ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥**
**ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥**
**ਗੁਰ ਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ ॥**
**ਨਾਨਕ ਮੈਲੁ ਨ ਲਗਈ ਨਾ ਫਿਰਿ ਜੋਨੀ ਪਾਹੁ ॥**

*(ਵਾਰ ਸੋਰਠਿ, ਮ: ੩, ਪੰਨਾ 651)*

**ਕਈ ਜਨਮ ਭਏ ਕੀਟ ਪਤੰਗਾ ॥**
**ਕਈ ਜਨਮ ਗਜ ਮੀਨ ਕੁਰੰਗਾ ॥**
**ਕਈ ਜਨਮ ਪੰਖੀ ਸਰਪ ਹੋਇਓ ॥**
**ਕਈ ਜਨਮ ਹੈਵਰ ਬ੍ਰਿਖ ਜੋਇਓ ॥**
**ਮਿਲੁ ਜਗਦੀਸ ਮਿਲਨ ਕੀ ਬਰੀਆ ॥**
**ਚਿਰੰਕਾਲ ਇਹ ਦੇਹ ਸੰਜਰੀਆ ॥**
**ਕਈ ਜਨਮ ਸੈਲ ਗਿਰਿ ਕਰਿਆ ॥**
**ਕਈ ਜਨਮ ਗਰਭ ਹਿਰਿ ਖਰਿਆ ॥**
**ਕਈ ਜਨਮ ਸਾਖ ਕਰਿ ਉਪਾਇਆ ॥**
**ਲਖ ਚਉਰਾਸੀਹ ਜੋਨਿ ਭ੍ਰਮਾਇਆ ॥**
**ਸਾਧਸੰਗਿ ਭਇਓ ਜਨਮੁ ਪਰਾਪਤਿ ॥**
**ਕਰਿ ਸੇਵਾ ਭਜੁ ਹਰਿ ਹਰਿ ਗੁਰਮਤਿ ॥**
**ਤਿਆਗਿ ਮਾਨੁ ਝੂਠੁ ਅਭਿਮਾਨੁ ॥**
**ਜੀਵਤ ਮਰਹਿ ਦਰਗਹ ਪਰਵਾਨੁ ॥**
**ਜੋ ਕਿਛੁ ਹੋਆ ਸੁ ਤੁਝ ਤੇ ਹੋਗੁ ॥**
**ਅਵਰੁ ਨ ਦੂਜਾ ਕਰਣੈ ਜੋਗੁ ॥**

---

33. ਗਉੜੀ ਮਹਲਾ ੯, ਪੰਨਾ 219.

ਤਾ ਮਿਲੀਐ ਜਾ ਲੈਹਿ ਮਿਲਾਇ ॥
ਕਹੁ ਨਾਨਕ ਹਰਿ ਹਰਿ ਗੁਣ ਗਾਇ ॥ *(ਗਉੜੀ ਮਹਲਾ ੫, ਪੰਨਾ 176)*

ਗੁਰਬਾਣੀ ਸਮਝਾਉਂਦੀ ਹੈ ਕਿ ਜੇਕਰ ਮਨ ਵਿਚ ਭਰਮ, ਭੁਲੇਖੇ, ਕਪਟ, ਛਲ ਅਤੇ ਲੋਭ-ਲਾਲਚ ਭਰਪੂਰ ਹਨ ਤਾਂ ਧਾਰਮਿਕ ਅਸਥਾਨਾਂ/ਤੀਰਥਾਂ ਉੱਤੇ ਜਾ ਕੇ ਇਸ਼ਨਾਨ ਕਰਨ ਅਤੇ ਸੀਸ ਨਿਵਾਉਣ ਨਾਲ ਅਸਲ ਮਕਸਦ ਹੱਲ ਨਹੀਂ ਹੁੰਦਾ ਅਤੇ ਨਾ ਹੀ ਇਸ ਤਰ੍ਹਾਂ ਪਰਮਾਤਮਾ ਨੂੰ ਹੀ ਖ਼ੁਸ਼ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਜੀਵਨ ਲਕਸ਼ ਦੀ ਪ੍ਰਾਪਤੀ ਹੀ ਹੋ ਸਕਦੀ ਹੈ। ਗੁਰਵਾਕ ਹੈ :

ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ ॥
ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ ॥
*(ਆਸਾ ਕਬੀਰ ਜੀ, ਪੰਨਾ 484)*

ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥
ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥
ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ॥
ਸਾਧ ਭਲੇ ਅਣਨਾਤਿਆ ਚੋਰ ਸਿ ਚੋਰਾ ਚੋਰ ॥
*(ਵਾਰ ਸੂਹੀ, ਮਹਲਾ ੧, ਪੰਨਾ 789)*

ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ ॥
ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ ॥
*(ਵਡਹੰਸ ਮਹਲਾ ੩, ਪੰਨਾ 558)*

ਗੁਰਮਤਿ ਸੰਸਾਰੀ ਜ਼ਮੀਨੀ ਸਚਿਆਈਆਂ ਨੂੰ ਸਾਹਮਣੇ ਰੱਖਦਿਆਂ ਮਨੁੱਖੀ ਮਨ ਨੂੰ ਸੰਤੁਲਿਤ ਜੀਵਨ ਜਿਊਣ ਦਾ ਰਸਤਾ ਦੱਸਦਿਆਂ ਮਨੋਬਿਰਤੀਆਂ ਨੂੰ ਕਾਬੂ ਵਿਚ ਰੱਖਣ ਦੀ ਸਲਾਹ ਦਿੰਦੀ ਹੈ। ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਅਸਾਵੇਂ ਹੁੰਦੇ ਜਾ ਰਹੇ ਮਨ ਨੂੰ ਇਉਂ ਸਮਝਾਉਂਦੇ ਹਨ :

ਮਨ ਰੇ ਕਉਨੁ ਕੁਮਤਿ ਤੈ ਲੀਨੀ ॥
ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥
ਮੁਕਤਿ ਪੰਥੁ ਜਾਨਿਓ ਤੈ ਨਾਹਨਿ ਧਨ ਜੋਰਨ ਕਉ ਧਾਇਆ ॥
ਅੰਤਿ ਸੰਗ ਕਾਹੂ ਨਹੀ ਦੀਨਾ ਬਿਰਥਾ ਆਪੁ ਬੰਧਾਇਆ ॥
ਨਾ ਹਰਿ ਭਜਿਓ ਨ ਗੁਰ ਜਨੁ ਸੇਵਿਓ ਨਹ ਉਪਜਿਓ ਕਛੁ ਗਿਆਨਾ ॥
ਘਟ ਹੀ ਮਾਹਿ ਨਿਰੰਜਨੁ ਤੇਰੈ ਤੈ ਖੋਜਤ ਉਦਿਆਨਾ ॥
ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ ॥
ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ ॥
*(ਸੋਰਠਿ ਮਹਲਾ ੯, ਪੰਨਾ 631)*

ਮਨੁੱਖੀ ਮਨ ਆਪਣੇ ਘਰ-ਪਰਿਵਾਰ, ਆਲੇ-ਦੁਆਲੇ, ਸਮਾਜਿਕ, ਆਰਥਿਕ, ਧਾਰਮਿਕ ਅਤੇ ਰਾਜਨੀਤਿਕ ਗਤੀਵਿਧੀਆਂ, ਮੰਦਹਾਲੀ ਜਾਂ ਖ਼ੁਸ਼ਹਾਲੀ, ਚੰਗੀ ਜਾਂ ਭੈੜੀ ਸੰਗਤ ਆਦਿ ਦਾ ਪ੍ਰਭਾਵ ਕਬੂਲਦਾ ਹੈ। ਮਨੁੱਖੀ ਮਨ ਨੂੰ ਮਾਤਾ ਦੇ ਗਰਭ,

ਮਾਤਾ ਦੀ ਗੋਦ ਵਿਚ, ਮਾਤਾ ਦੇ ਦੁੱਧ (ਜੈਸਾ ਦੁੱਧ ਤੈਸੀ ਬੁੱਧ) ਤੋਂ ਮੁੱਢਲੇ ਤੌਰ ਉੱਤੇ ਚੰਗੇ ਜਾਂ ਮਾੜੇ ਸੰਸਕਾਰ ਪ੍ਰਾਪਤ ਹੁੰਦੇ ਹਨ। ਮਨੁੱਖੀ ਮਨ ਉੱਤੇ ਨਿੱਜੀ ਸੰਗਤ, ਸਥਾਨਕ, ਰਾਸ਼ਟਰੀ ਅਤੇ ਅੰਤਰਰਾਸ਼ਟਰੀ ਹਾਲਾਤ ਅਤੇ ਵਾਤਾਵਰਣ ਵੱਖ-ਵੱਖ ਰੁੱਤਾਂ ਗਰਮੀ, ਸਰਦੀ, ਬਸੰਤ-ਬਹਾਰ, ਪਤਝੜ ਆਦਿ ਦਾ ਪ੍ਰਭਾਵ ਵੀ ਪੈਂਦਾ ਹੈ। ਇਨ੍ਹਾਂ ਰੁੱਤਾਂ ਦੇ ਮਨ ਉੱਤੇ ਪੈਣ ਵਾਲੇ ਪ੍ਰਭਾਵ ਦਾ ਚਿਤਰਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਰਹਮਾਹਾ ਤੁਖਾਰੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਾਰਹਮਾਹਾ ਮਾਝ ਵਿਚ ਬੜੇ ਸੁੰਦਰ ਢੰਗ ਨਾਲ ਕੀਤਾ ਹੈ।

ਸਤਿਗੁਰੂ ਜੀ ਮਨੁੱਖ ਨੂੰ ਇਹੋ ਸਮਝਾਉਂਦੇ ਹਨ ਕਿ ਜਿਹੜਾ ਮਨ ਮਰਦਾ ਨਹੀਂ ਹੈ ਅਤੇ ਉਹ ਸਾਰੀਆਂ ਕਿਰਿਆਵਾਂ ਕਰਾਉਣ ਵਾਲਾ ਸਰੀਰ ਦਾ ਚਾਲਕ ਹੈ, ਉਸ ਦੀਆਂ ਗਤੀਵਿਧੀਆਂ, ਸੁਭਾਅ, ਸਭਿਆਚਾਰ, ਫ਼ਿਤਰਤਾਂ ਨੂੰ ਸਮਝਣ ਦੀ ਲੋੜ ਹੈ। ਫ਼ਰੀਦ ਜੀ ਅਨੁਸਾਰ "ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ॥"[34] ਇਸ ਲਈ ਮਨੁੱਖ ਨੂੰ ਅੰਤਰਮੁਖੀ ਹੋਣ ਦੀ ਲੋੜ ਹੈ ਅਤੇ ਬਾਹਰੋਂ ਨਹੀਂ, ਸਗੋਂ ਅੰਦਰੋਂ ਹੀ ਇਹਨਾਂ ਚੰਗਿਆਈਆਂ ਜਾਂ ਬੁਰਿਆਈਆਂ ਦੇ ਸਰੋਤ ਮਨ ਨੂੰ ਖੋਜਣਾ ਅਤੇ ਜਾਣਨਾ ਹੋਵੇਗਾ ਅਤੇ ਖੋਜਦਿਆਂ ਹੋਇਆਂ ਜਦੋਂ ਆਪੇ ਦੀ ਸਮਝ ਪਵੇਗੀ ਤਾਂ "ਮਨ ਤੂੰ ਜੋਤਿ ਸਰੂਪੁ ਹੈ"[35] ਦਾ ਸੱਚ ਪ੍ਰਗਟ ਹੋ ਜਾਵੇਗਾ। ਗੁਰਵਾਕ ਹੈ :

**ਇਸੁ ਮਨ ਕਉ ਕੋਈ ਖੋਜਹੁ ਭਾਈ॥**
**ਤਨ ਛੂਟੇ ਮਨੁ ਕਹਾ ਸਮਾਈ॥**
**ਗੁਰ ਪਰਸਾਦੀ ਜੈਦੇਉ ਨਾਮਾਂ॥**
**ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾਂ॥**
**ਇਸੁ ਮਨ ਕਉ ਨਹੀ ਆਵਨ ਜਾਨਾ॥**
**ਜਿਸ ਕਾ ਭਰਮੁ ਗਇਆ ਤਿਨਿ ਸਾਚੁ ਪਛਾਨਾ॥**

*(ਗਉੜੀ ਕਬੀਰ ਜੀ, ਪੰਨਾ 330)*

ਪੰਜਾਂ ਤੱਤਾਂ ਤੋਂ ਬਣਿਆ ਸਰੀਰ ਬਣਦਾ ਅਤੇ ਢਹਿੰਦਾ ਰਹਿੰਦਾ ਹੈ। ਹੋਂਦ ਵਿਚ ਆਉਂਦਾ ਹੈ, ਫਿਰ ਨਾਸ਼ ਹੋ ਜਾਂਦਾ ਹੈ। ਪ੍ਰਕਿਰਤੀ ਦੇ ਇਹਨਾਂ ਪੰਜਾਂ ਤੱਤਾਂ ਤੋਂ ਬਣਿਆ ਸਰੀਰ ਮਨ ਅਤੇ ਆਤਮਾ ਜੁੜਦੇ-ਵਿਛੜਦੇ ਰਹਿੰਦੇ ਹਨ। ਸੰਸਾਰ ਨੂੰ ਬਣਾਉਣਾ-ਢਾਹੁਣਾ, ਫਿਰ ਸਾਜਣਾ, ਇਹ ਪਰਮਾਤਮਾ ਦੀ ਅਗੰਮੀ ਅਤੇ ਅਦਭੁਤ ਖੇਡ ਹੈ। "ਭਨਿ ਭਨਿ ਘੜੀਐ ਘੜਿ ਘੜਿ ਭਜੈ ਢਾਹਿ ਉਸਾਰੈ ਉਸਰੇ ਢਾਹੈ॥ ਸਰ ਭਰਿ ਸੋਖੈ ਭੀ ਭਰਿ ਪੋਖੈ ਸਮਰਥ ਵੇਪਰਵਾਹੈ॥"[36] ਗੁਰਬਾਣੀ ਇਉਂ ਹੋਰ ਸਪੱਸ਼ਟ ਕਰਦੀ ਹੈ :

**ਪੰਚ ਤਤੁ ਕਾ ਰਚਨੁ ਰਚਾਨਾ॥**
**ਜਿਸੁ ਵਖਰ ਕਉ ਤੁਮ ਆਏ ਹਹੁ ਸੋ ਪਾਇਓ ਸਤਿਗੁਰ ਪਾਸਾ ਹੇ॥**

*(ਮਾਰੂ ਸੋਲਹੇ ਮਹਲਾ ੫, ਪੰਨਾ 1073)*

---

34. ਸਲੋਕ ਫਰੀਦ ਜੀ, ਪੰਨਾ 1378.
35. ਆਸਾ ਮਹਲਾ ੩, ਪੰਨਾ 441.
36. ਰਾਮਕਲੀ ਮਹਲਾ ੧, ਪੰਨਾ 935.

**ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ॥**
**ਜੀਵਿ ਜੀਵਿ ਮੁਏ ਮੁਏ ਜੀਵੇ॥**
**ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ॥**

*(ਵਾਰ ਸਾਰੰਗ, ਮਹਲਾ ੧, ਪੰਨਾ 1238)*

ਗੁਰਮਤਿ ਅਨੁਸਾਰ ਇਹ ਸਰੀਰ ਮਨ ਦਾ ਘਰ ਹੈ, ਨਿਵਾਸ ਹੈ। ਸਰੀਰ ਘੋੜਾ ਹੈ, ਮਨ ਇਸ ਦਾ ਚਾਲਕ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਆਸਾ ਦੀ ਵਾਰ ਵਿਚ ਮਨੁੱਖ ਵੱਲੋਂ ਜੀਵਨ ਦੌਰਾਨ ਮਨ ਦੀ ਮੱਤ ਅਨੁਸਾਰ ਚੱਲਦਿਆਂ ਮੰਦੇ ਕਰਮ ਕਰ ਕੇ ਤਥਾ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਨੂੰ ਹੰਢਾਉਂਦਿਆਂ ਹੋਇਆਂ ਪਾਪਾਂ ਦੀ ਪੰਡ ਭਾਰੀ ਕਰ ਕੇ, ਜੀਵਨ ਯਾਤਰਾ ਬੇਅਰਥ ਨਸ਼ਟ ਕਰਨ ਬਾਰੇ ਅਤੇ ਸਤਜੁਗ, ਦੁਆਪਰ, ਤ੍ਰੇਤਾ ਅਤੇ ਕਲਜੁੱਗ ਦੇ ਸਫ਼ਰ ਦੌਰਾਨ ਸਰੀਰ ਦੇ ਚਾਲਕ ਮਨ ਦੀ ਮਨੋਦਸ਼ਾ ਹੀ ਬਿਆਨ ਕਰਦੇ ਹਨ। ਜਿਵੇਂ:

**ਆਪੀਨੈ੍ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥**
**ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥**
**ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥**
**ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥**
**ਮਨਿ ਅੰਧੈ ਜਨਮੁ ਗਵਾਇਆ॥** *(ਵਾਰ ਆਸਾ ਮਹਲਾ ੧, ਪੰਨਾ 464)*

**ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ॥**
**ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ॥**
**ਸਤਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ॥**
**ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ॥**
**ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ॥**
**ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ॥**

*(ਵਾਰ ਆਸਾ ਮਹਲਾ ੧, ਪੰਨਾ 470)*

ਅਫ਼ਸੋਸ ਹੈ ਕਿ ਮਨੁੱਖ, ਰੱਬੀ ਦਾਤ, ਇਸ ਸਰੀਰ ਨੂੰ ਨਸ਼ਿਆਂ, ਵਿਸ਼ੇ-ਵਿਕਾਰਾਂ, ਹਉਮੈ-ਹੰਕਾਰ, ਨਫ਼ਰਤ, ਈਰਖਾ ਅਤੇ ਕੁੜੱਤਣ ਨਾਲ ਸਾੜ ਰਿਹਾ ਹੈ, ਤਬਾਹ ਕਰ ਰਿਹਾ ਹੈ। ਧੰਨ ਅਤੇ ਸ਼ਕਤੀ ਦੀ ਹੋੜ ਵਿਚ ਮਨ ਨੂੰ ਮਰੋੜ ਕੇ ਹਰ ਤਰ੍ਹਾਂ ਦੀ ਬੁਰਾਈ ਕਰ ਰਿਹਾ ਹੈ ਅਤੇ ਆਤਮਾ ਨੂੰ ਮਲੀਨ ਕਰ ਰਿਹਾ ਹੈ। ਗੁਰਮਤਿ ਮਨੁੱਖ ਨੂੰ ਇਹਨਾਂ ਬੁਰਿਆਈਆਂ ਤੋਂ ਸੁਚੇਤ ਕਰਦਿਆਂ ਆਪਣੇ ਰਚਨਹਾਰੇ ਪ੍ਰਭੂ-ਪਰਮਾਤਮਾ ਨਾਲ ਜੁੜਨ ਲਈ ਪ੍ਰੇਰਦੀ ਹੈ। ਗੁਰਵਾਕ ਹੈ, "ਸੁਖੁ ਨਾਹੀ ਬਹੁਤੈ ਧਨਿ ਖਾਟੇ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ॥ ਸੁਖੁ ਨਾਹੀ ਬਹੁ ਦੇਸ ਕਮਾਏ॥ ਸਰਬ ਸੁਖਾ ਹਰਿ ਹਰਿ ਗੁਣ ਗਾਏ॥"[37] ਅਤੇ ਸਹੀ ਰਸਤਾ ਗੁਰਬਾਣੀ ਇਉਂ ਦਰਸਾਉਂਦੀ ਹੈ, "ਸੁਖੁ ਨਾਹੀ ਰੇ ਹਰਿ ਭਗਤਿ ਬਿਨਾ॥"[38]

---

37. ਭੈਰਉ ਮਹਲਾ ੫, ਪੰਨਾ 1147.
38. ਗਉੜੀ ਮਹਲਾ ੫, ਪੰਨਾ 210.

ਗੁਰਮਤਿ ਮਨੁੱਖ ਨੂੰ ਸੱਚ ਦਾ ਗਿਆਨ ਕਰਵਾਉਂਦੀ ਹੈ ਅਤੇ ਉਸ ਨੂੰ ਆਪਣੇ ਅੰਦਰ ਮੌਜੂਦ ਸੱਚ (ਅਕਾਲ ਜੋਤਿ) ਨੂੰ ਭਾਲ ਕੇ ਉਸ ਨਾਲ ਇਕ ਰੂਪ ਹੋਣ ਦਾ ਰਸਤਾ ਦਰਸਾਉਂਦੀ ਹੈ। ਨਿਰਸੰਦੇਹ ! ਜਿਤਨਾ ਚਿਰ ਮਨੁੱਖੀ ਮਨ ਅੰਦਰ ਕਪਟ, ਛਲ, ਧੋਖਾ, ਲੋਭ, ਲਾਲਚ, ਈਰਖਾ-ਦਵੈਸ਼ ਅਤੇ ਹਉਮੈ ਮੌਜੂਦ ਹੈ, ਉਤਨਾ ਚਿਰ ਉਸ ਨੂੰ ਸੱਚ ਦੀ ਪ੍ਰਾਪਤੀ ਨਹੀਂ ਹੋ ਸਕਦੀ ਅਤੇ ਮਨੁੱਖ ਵੱਲੋਂ ਕੀਤੇ ਜਾਂਦੇ ਸਾਰੇ ਬਾਹਰੀ ਕਰਮਕਾਂਡ ਬੇਅਰਥ ਹਨ, ਵਿਖਾਵਾ ਹਨ, ਛਲ ਹਨ। ਆਪਣੇ ਆਪ ਅਤੇ ਜਗਤ ਨਾਲ ਧੋਖਾ ਹੈ। ਗੁਰੂ ਸਾਹਿਬ ਸਪੱਸ਼ਟ ਕਰਦੇ ਹਨ, "ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥"[39] ਅਤੇ "ਮਨਮੁਖ ਮਾਇਆ ਮੋਹ ਵਿਆਪੇ ਦੂਖਿ ਸੰਤਾਪੇ ਦੂਜੈ ਪਤਿ ਗਵਾਈ॥ ਹਉਮੈ ਮਾਰਿ ਸਚਿ ਸਬਦਿ ਸਮਾਣੇ ਸਚਿ ਰਤੇ ਅਧਿਕਾਈ॥ ਨਾਨਕ ਮਾਣਸ ਜਨਮੁ ਦੁਲੰਭੁ ਹੈ ਸਤਿਗੁਰਿ ਬੂਝ ਬੁਝਾਈ॥"[40] ਤਥਾ "ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥ ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ॥ ਮਾਧਵੇ ਕਿਆ ਕਹੀਐ ਭ੍ਰਮੁ ਐਸਾ॥ ਜੈਸਾ ਮਾਨੀਐ ਹੋਇ ਨ ਤੈਸਾ॥"[41] ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਥਾਂ ਪੁਰ ਥਾਂ ਅਤੇ ਵਾਰ-ਵਾਰ ਮਨੁੱਖੀ ਮਨ ਦੀ ਮੈਲ ਖ਼ਤਮ ਕਰ ਕੇ ਇਸ ਨੂੰ ਸ਼ੁੱਧ ਕਰਨ ਲਈ ਹੀ ਪ੍ਰੇਰਿਆ ਗਿਆ ਹੈ ਅਤੇ ਮਾਇਆ-ਜਾਲ ਵਿਚ ਫਸ ਕੇ ਆਪਣੇ ਸਿਰ ਪਾਪਾਂ ਦੀ ਪੰਡ ਭਾਰੀ ਕਰ ਲੈਣ ਬਾਰੇ ਮਨੁੱਖ ਨੂੰ ਸੁਚੇਤ ਕੀਤਾ ਗਿਆ ਹੈ। "ਭੂਲਿਓ ਮਨੁ ਮਾਇਆ ਉਰਝਾਇਓ॥ ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ॥"[42] ਇਹ ਵੀ ਸਪੱਸ਼ਟ ਕੀਤਾ ਗਿਆ ਹੈ ਕਿ ਪ੍ਰਭੂ ਨਾਲ ਇਲਾਹੀ ਪੁਨਰ ਮਿਲਾਪ ਦਾ ਕਾਰਜ ਮਨ ਦੀ ਚੰਚਲਤਾਈ, ਚਤੁਰਾਈ, ਕਰਮ-ਕਾਂਡ, ਪਾਖੰਡ ਜਾਂ ਤਾਂਤਰਿਕ ਵਿੱਦਿਆ ਦੇ ਢੰਗ-ਤਰੀਕਿਆਂ ਅਤੇ ਜੋਗ ਸਾਧਨਾ ਨਾਲ ਸੰਭਵ ਨਹੀਂ ਹੈ। ਜਪੁਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਹੀ ਇਸ ਭੇਦ ਨੂੰ ਸਪੱਸ਼ਟ ਕੀਤਾ ਗਿਆ ਹੈ, "ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥" ਸ੍ਰੀ ਗੁਰੂ ਅਮਰਦਾਸ ਜੀ ਆਪਣੀ ਬਾਣੀ ਅਨੰਦੁ ਸਾਹਿਬ ਵਿਚ ਇਸ ਰਹੱਸ ਨੂੰ ਇਉਂ ਸਪੱਸ਼ਟ ਕਰਦੇ ਹਨ :

ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ॥
ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ॥
ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ॥
ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ॥
ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ॥
ਕਹੈ ਨਾਨਕੁ ਮਨ ਚੰਚਲ ਚਤੁਰਾਈ ਕਿਨੈ ਨ ਪਾਇਆ॥

*(ਰਾਮਕਲੀ ਮਹਲਾ ੩ ਅਨੰਦੁ, ਪੰਨਾ 918)*

---

39. ਵਡਹੰਸ ਮਹਲਾ ੩, ਪੰਨਾ 560.
40. ਵਡਹੰਸ ਮਹਲਾ ੩, ਪੰਨਾ 569.
41. ਸੋਰਠਿ ਰਵਿਦਾਸ ਜੀ, ਪੰਨਾ 657.
42. ਜੈਤਸਰੀ ਮਹਲਾ ੯, ਪੰਨਾ 702.

ਜੋਗੀਆਂ, ਸਿਧਾਂ, ਸੰਨਿਆਸੀਆਂ ਅਤੇ ਨਾਥਾਂ ਵੱਲੋਂ ਰਿਧੀਆਂ-ਸਿਧੀਆਂ ਪ੍ਰਾਪਤ ਕਰਕੇ ਅਤੇ ਜੋਗ ਆਸਣਾਂ ਦੁਆਰਾ ਮਨ ਨੂੰ ਜਿੱਤ ਕੇ ਪ੍ਰਭੂ ਨਾਲ ਪੁਨਰ ਮਿਲਾਪ ਦਾ ਰਸਤਾ ਸੁਖਮਨਾ, ਇੜਾ, ਪਿੰਗਲਾ ਨਾੜੀਆਂ ਦੇ ਮਿਲਾਪ ਦੀ ਵਿਧੀ ਬਾਰੇ ਹੋਈ ਵਾਰਤਲਾਪ ਦੌਰਾਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਸਹਿਮਤੀ ਪ੍ਰਗਟਾਉਂਦਿਆਂ ਜਪੁਜੀ ਸਾਹਿਬ ਵਿਚ "ਰਿਧਿ ਸਿਧਿ ਅਵਰਾ ਸਾਦ" ਦੱਸਦਿਆਂ ਇਸ ਰਹੱਸ ਨੂੰ ਇਉਂ ਸਪੱਸ਼ਟ ਕੀਤਾ ਹੈ:

**ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ॥**
**ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ॥**

*(ਰਾਮਕਲੀ ਮਹਲਾ ੧, ਪੰਨੇ 944-45)*

**ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥**
**ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥**

*(ਸੋਰਠਿ ਮਹਲਾ ੫, ਪੰਨਾ 641)*

ਸ੍ਰੀ ਗੁਰੂ ਅਮਰ ਦਾਸ ਜੀ ਵੀ ਜੋਗ, ਹਠ, ਤਪ, ਕਰਮ-ਕਾਂਡ, ਭੇਖ ਆਦਿ ਨੂੰ ਨਿਕਾਰਦੇ ਹੋਏ ਗੁਰਮਤਿ ਸਿਧਾਂਤ "ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ"[43] ਦ੍ਰਿੜ੍ਹ ਕਰਵਾਏ ਉਪਦੇਸ਼ ਅਨੁਸਾਰ ਮਨੁੱਖ ਨੂੰ ਫੋਕਟ ਕਰਮਾਂ ਬਾਰੇ ਚਾਨਣ ਪਾਉਂਦੇ ਹੋਏ ਇਸ ਨੂੰ ਇਉਂ ਸਪੱਸ਼ਟ ਕਰਦੇ ਹਨ:

**ਮਨਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ॥**
**ਮਨਹਠਿ ਭੇਖ ਕਰਿ ਭਰਮਦੇ ਦੁਖੁ ਪਾਇਆ ਦੂਜੈ ਭਾਇ॥**

*(ਵਾਰ ਵਡਹੰਸ, ਮਹਲਾ ੩, ਪੰਨਾ 593)*

**ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ॥**
**ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ॥**

*(ਸੋਰਠਿ ਮਹਲਾ ੧, ਪੰਨਾ 598)*

ਘਰ-ਪਰਿਵਾਰ, ਤਿਆਗ ਕੇ, ਔਰਤ ਤਥਾ ਕਿਰਤ ਅਤੇ ਗ੍ਰਿਹਸਥ ਤੋਂ ਕਿਨਾਰਾ ਕਰ ਕੇ ਸੰਨਿਆਸ ਧਾਰਨ ਕਰਨ ਵਾਲਿਆਂ ਨੂੰ ਵੀ ਗੁਰਮਤਿ ਸੁਚੇਤ ਕਰਦੀ ਹੈ ਕਿ ਇਸ ਤਰ੍ਹਾਂ ਕਰਨ ਨਾਲ ਮਨੁੱਖੀ ਮਨ ਦੀ ਲੋੜ ਅਤੇ ਹੋੜ, ਤ੍ਰਿਸ਼ਨਾਵਾਂ ਅਤੇ ਲਾਲਸਾਵਾਂ, ਵਿਸ਼ੇ-ਵਿਕਾਰਾਂ ਉੱਤੇ ਕਾਬੂ ਨਹੀਂ ਪਾਇਆ ਜਾ ਸਕਦਾ, ਸਗੋਂ ਸਮਾਂ ਆਉਣ ਉੱਤੇ ਮਨੁੱਖੀ ਮਨ ਕਾਮੁਕ ਵਾਸ਼ਨਾਵਾਂ ਅਤੇ ਤ੍ਰਿਸ਼ਨਾਵਾਂ ਕਾਰਨ ਆਪੇ ਤੋਂ ਬਾਹਰ (ਬੇਕਾਬੂ) ਹੋ ਕੇ ਅਨੈਤਿਕ ਕਾਰਜਾਂ ਵੱਲ ਖਿਚਿਆ ਜਾਂਦਾ ਹੈ ਅਤੇ ਇਸ ਤਰ੍ਹਾਂ ਭਟਕ ਜਾਣ ਕਾਰਨ ਮਨੁੱਖੀ ਜੀਵਨ ਦੇ ਲਕਸ਼, ਮੋਕਸ਼-ਮੁਕਤੀ ਤੋਂ ਮਨੁੱਖ ਵਿਰਵਾ ਹੀ ਰਹਿ ਜਾਂਦਾ ਹੈ। ਗੁਰਬਾਣੀ ਇਸ ਸੱਚਾਈ ਨੂੰ ਇਉਂ ਪ੍ਰਗਟ ਕਰਦੀ ਹੈ:

**ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ॥**
**ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ॥**

*(ਮਾਰੂ ਮਹਲਾ ੧, ਪੰਨਾ 1013)*

---

43. ਮਾਰੂ ਮਹਲਾ ੪, ਪੰਨਾ 1070.

**ਘਰ ਕੀ ਨਾਰਿ ਤਿਆਗੈ ਅੰਧਾ॥**
**ਪਰ ਨਾਰੀ ਸਿਉ ਘਾਲੈ ਧੰਧਾ॥** *(ਭੈਰਉ ਨਾਮਦੇਉ ਜੀ, ਪੰਨਾ 1164)*

ਸਤਿਗੁਰੂ ਜੀ ਮਨੁੱਖ ਨੂੰ ਘਰ ਪਰਿਵਾਰ ਵਿਚ ਰਹਿੰਦਿਆਂ ਆਪਣੇ ਸੰਸਾਰਕ ਫ਼ਰਜ਼ ਨਿਭਾਉਂਦਿਆਂ ਸਬਰ-ਸੰਤੋਖ ਅਤੇ ਸੰਜਮ ਦਾ ਜੀਵਨ ਜਿਊਣ ਲਈ ਉਪਦੇਸ਼ ਕਰਦੇ ਹਨ ਅਤੇ ਆਪਣੇ ਮਨ ਉੱਤੇ ਕਾਬੂ ਪਾ ਕੇ ਸੰਸਾਰ ਦੀਆਂ ਬੁਰਾਈਆਂ ਤੋਂ ਕਮਲ ਫੁੱਲ ਵਾਂਗ ਨਿਰਲੇਪ ਰਹਿਣ ਦਾ ਉਪਦੇਸ਼ ਕਰਦੇ ਹਨ:

**ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ ਤਿਉ ਵਿਚੇ ਗਿਰਹ ਉਦਾਸੁ॥**
*(ਵਾਰ ਰਾਮਕਲੀ ਮਹਲਾ ੩, ਪੰਨਾ 949)*

**ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥**
**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥**
*(ਵਾਰ ਗੂਜਰੀ ਮਹਲਾ ੫, ਪੰਨਾ 522)*

ਸਤਿਗੁਰੂ ਜੀ ਇਸ ਭਰਮ-ਭੁਲੇਖੇ ਉੱਤੇ ਪਰਦਾ ਚੁੱਕਦਿਆਂ ਅਜਿਹੇ ਲੋਕਾਂ ਨੂੰ ਤਾੜਨਾ ਕਰਦਿਆਂ ਲੋਕਾਈ ਨੂੰ ਸੱਚਾਈ ਸਮਝਾਉਂਦੇ ਹੋਏ ਇਉਂ ਬਿਆਨ ਕਰਦੇ ਹਨ:

**ਤਜੈ ਗਿਰਸਤੁ ਭਇਆ ਬਨ ਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਈਆ॥**
*(ਬਿਲਾਵਲੁ ਮਹਲਾ ੪, ਪੰਨਾ 835)*

ਗੁਰਮਤਿ ਤਾਂ ਮਨ ਨੂੰ ਟਿੱਬੇ-ਟੋਏ ਢਾਹ ਕੇ ਅਤੇ ਭਰਮ-ਭੁਲੇਖੇ ਅਤੇ "ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ॥"[44] ਦੁਬਿਧਾ ਛੱਡ ਕੇ ਸੱਚ ਵਿਚ ਸਮਾਉਣ ਲਈ ਪ੍ਰੇਰਦੀ ਹੈ ਅਤੇ ਲੋਕਾਂ ਦਾ ਹੱਕ ਮਾਰ ਕੇ ਨਿੱਜ-ਪ੍ਰਸਤੀ ਅਤੇ ਪਰਿਵਾਰ-ਪ੍ਰਸਤੀ ਕਰਨ ਵਾਲੀ ਨੀਤੀ ਨੂੰ ਨਕਾਰਦੀ ਹੈ ਅਤੇ ਸਪੱਸ਼ਟ ਕਰਦੀ ਹੈ ਕਿ ਜਦੋਂ ਕੂੜ ਦੀ ਦੀਵਾਰ ਖ਼ਤਮ ਹੋ ਗਈ, ਮਨ ਅੰਦਰ ਮੌਜੂਦ ਭਰਮ-ਭੁਲੇਖਿਆਂ ਦੇ ਟਿੱਬੇ-ਟੋਏ ਸਮਾਪਤ ਹੋ ਗਏ ਤਾਂ ਆਤਮਾ ਲਈ ਪਰਮਾਤਮਾ ਦੇ ਦਰ ਦਾ ਦਰਵਾਜ਼ਾ ਸਾਫ਼ ਸਪੱਸ਼ਟ ਹੋ ਜਾਵੇਗਾ, ਕਪਾਟ ਖੁੱਲ੍ਹ ਜਾਣਗੇ ਅਤੇ ਮਨ ਨੂੰ ਅਕਾਲ-ਪੁਰਖ ਦਾ ਓਟ-ਆਸਰਾ ਪ੍ਰਾਪਤ ਹੋ ਜਾਵੇਗਾ। ਬਾਬਾ ਫ਼ਰੀਦ ਜੀ ਮਨ ਦੀ ਸੁਧਾਈ ਲਈ "ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ॥ ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ॥"[45] ਦਾ ਸਿਧਾਂਤ ਪੇਸ਼ ਕਰਦੇ ਹਨ ਅਤੇ ਪਰਮਾਤਮਾ ਨਾਲ ਆਤਮਾ ਦੇ ਮਿਲਾਪ ਦੀ ਪ੍ਰਾਪਤੀ ਲਈ ਸ੍ਰੀ ਗੁਰੂ ਅਮਰਦਾਸ ਜੀ ਮਨੁੱਖੀ ਮਨ ਨੂੰ ਇਉਂ ਸਮਝਾਉਂਦੇ ਹਨ:

**ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ॥**
**ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ॥**
**ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ॥**
**ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥**

---

44. ਸੋਰਠਿ ਮਹਲਾ ੧, ਪੰਨਾ 634.
45. ਸਲੋਕ ਫਰੀਦ ਜੀ, ਪੰਨਾ 1381.

**ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ॥**
**ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ॥**

*(ਰਾਮਕਲੀ ਮਹਲਾ ੩ ਅਨੰਦੁ, ਪੰਨਾ 918)*

**ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ॥**
**ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ॥**
**ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ॥**
**ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ॥**
**ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ॥**

*(ਰਾਮਕਲੀ ਮਹਲਾ ੩ ਅਨੰਦੁ, ਪੰਨਾ 917)*

ਸੰਸਾਰੀ ਲਾਲਸਾਵਾਂ ਦੀ ਪੂਰਤੀ ਲਈ ਇਧਰ-ਉਧਰ ਭਟਕਦੇ ਮਨ ਨੂੰ ਸਹਿਜ ਅਤੇ ਟਿਕਾਓ ਵਿਚ ਆਉਣ ਲਈ ਪ੍ਰੇਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਲੋਕਾਈ ਨੂੰ ਸੁਚੇਤ ਕਰਨ ਹਿਤ ਨਮਾਜ਼ ਪੜ੍ਹਦਿਆਂ ਮਨੋ-ਕਾਮਨਾਵਾਂ ਵਿਚ ਭਟਕ ਰਹੇ ਦੌਲਤ ਖ਼ਾਨ ਪਠਾਨ ਨੂੰ ਠੀਕ ਹੀ ਸੁਜੱਗ ਕਰਦੇ ਹਨ, "ਮਥਾ ਠੋਕੇ ਜਿਮੀ ਪਰ ਦਿਲ ਉੱਤੇ ਅਸਮਾਨ। ਘੋੜੇ ਕੰਧਾਰ ਖ਼ਰੀਦ ਦਾ ਦੌਲਤ ਖ਼ਾਨ ਪਠਾਨ।" ਹੰਕਾਰ ਅਤੇ ਹਉਮੈ ਨੂੰ ਜਿੱਤ ਕੇ ਸੱਚ ਨੂੰ ਪਛਾਨਣ ਵਾਲੇ ਨੂੰ ਗੁਰਮਤਿ ਗੁਰਮੁਖ, ਸੂਰਾ ਅਤੇ ਵਰਿਆਮ ਮੰਨਦੀ ਹੈ ਕਿਉਂਕਿ ਉਸ ਨੇ ਵਿਸ਼ੇ-ਵਿਕਾਰਾਂ ਨੂੰ ਹਰਾ ਦਿੱਤਾ ਹੁੰਦਾ ਹੈ ਅਤੇ ਉਹ ਸੱਚਮੁੱਚ ਹੀ "ਹਉ ਗੋਸਾਈ ਦਾ ਪਹਿਲਵਾਨੜਾ"[46] ਬਣ ਜਾਂਦਾ ਹੈ ਅਤੇ ਉਹ ਮਾਇਆ-ਜਾਲ ਦੇ ਵਿਸ਼ੇ-ਵਿਕਾਰਾਂ ਉੱਤੇ ਜੇਤੂ ਹੋ ਕੇ ਉਹਨਾਂ ਨੂੰ ਆਪਣਾ ਘੋੜਾ ਬਣਾ ਕੇ ਉਹਨਾਂ ਦੀ ਜੀਵਨ ਵਿਚ ਸਾਰਥਿਕ ਵਰਤੋਂ ਕਰਦਿਆਂ ਜਿਥੇ ਜੀਵਨ ਨੂੰ ਖ਼ੁਸ਼ਹਾਲ ਬਣਾ ਲੈਂਦਾ ਹੈ ਉਥੇ ਆਪਣਾ ਜੀਵਨ ਲਕਸ਼ "ਸਫਲ ਸਫਲ ਭਈ ਸਫਲ ਜਾਤ੍ਰਾ"[47] ਤਥਾ "ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ"[48] ਪ੍ਰਾਪਤ ਕਰ ਲੈਂਦਾ ਹੈ। ਗੁਰ-ਸ਼ਬਦ ਹੈ :

**ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ॥**
**ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ॥**
**ਆਪਿ ਹੋਆ ਸਦਾ ਮੁਕਤੁ ਸਭੁ ਕੁਲੁ ਨਿਸਤਾਰਿਆ॥**
**ਸੋਹਨਿ ਸਚਿ ਦੁਆਰਿ ਨਾਮੁ ਪਿਆਰਿਆ॥**

*(ਵਾਰ ਸਿਰੀਰਾਗੁ, ਮਹਲਾ ੩, ਪੰਨਾ 86)*

ਗੁਰਬਾਣੀ ਮਨੁੱਖ ਨੂੰ ਵਾਰ-ਵਾਰ ਮਨੁੱਖੀ ਮਨ ਦੀ ਚੰਚਲਤਾਈ, ਹਉਮੈ, ਲਾਲਚੀ ਬਿਰਤੀ, ਨਿੱਜ-ਪ੍ਰਸਤੀ ਅਤੇ ਦੋਗਲੀ ਫ਼ਿਤਰਤ ਆਦਿ ਅਨੇਕਾਂ ਹੀ ਕਮੀਆਂ-ਕਮਜ਼ੋਰੀਆਂ ਅਤੇ ਦੋਗਲੇਪਣ "ਗਲੀ ਅਸੀ ਚੰਗੀਆ ਆਚਾਰੀ ਬੁਰੀਆਹ"[49] ਵੱਲ

---

46. ਸਿਰੀਰਾਗੁ ਮਹਲਾ ੧, ਪੰਨਾ 74.
47. ਧਨਾਸਰੀ ਮਹਲਾ ੫, ਪੰਨਾ 687.
48. ਸਲੋਕ ਮਹਲਾ ੫, ਪੰਨਾ 1425.
49. ਵਾਰ ਸਿਰੀਰਾਗ ਮਹਲਾ ੧, ਪੰਨਾ 85.

ਧਿਆਨ ਦਿਵਾਉਂਦੀ ਹੈ। ਅਜਿਹੀਆਂ ਬਦੀ ਅਤੇ ਮੰਦ-ਭਾਵਨਾਵਾਂ ਭਰਪੂਰ ਬਿਰਤੀਆਂ ਵਾਲਾ ਮਨ ਹੀ ਮਨੁੱਖਤਾ ਉੱਤੇ ਜ਼ੁਲਮ ਢਾਹੁੰਦਾ ਹੈ, ਬੇਇਨਸਾਫ਼ੀ ਕਰਦਾ ਹੈ, ਪਰਾਇਆ ਹੱਕ ਖਾਂਦਾ ਹੈ ਅਤੇ ਧੱਕਾ ਕਰਦਾ ਹੈ ਅਤੇ ਇਸ ਤਰ੍ਹਾਂ ਦਾ ਕਠੋਰ ਮਨ ਅਜਿਹਾ ਕਰਦਿਆਂ 'ਸ਼ੈਤਾਨੀ ਖ਼ੁਸ਼ੀ' ਵੀ ਲੈਂਦਾ ਹੈ। ਗੁਰਬਾਣੀ ਮਨੁੱਖ ਨੂੰ ਉਸ ਦੀ ਨਾਸ਼ਵਾਨਤਾ ਅਤੇ ਕੀਤੇ ਜਾ ਰਹੇ ਬੁਰੇ ਕਰਮਾਂ ਦੇ ਭਵਿੱਖੀ ਨਤੀਜਿਆਂ ਬਾਰੇ ਸੁਚੇਤ ਕਰਦੀ ਹੈ ਅਤੇ ਮਨ ਦੀ ਮੱਤ ਨੂੰ ਤਿਆਗਣ ਦਾ ਉਪਦੇਸ਼ ਕਰਦੀ ਹੈ। ਗੁਰ-ਸ਼ਬਦ ਹੈ :

**ਪਾਪੁ ਬੁਰਾ ਪਾਪੀ ਕਉ ਪਿਆਰਾ ॥**
**ਪਾਪਿ ਲਦੇ ਪਾਪੇ ਪਾਸਾਰਾ ॥** *(ਰਾਮਕਲੀ ਮਹਲਾ ੧, ਪੰਨਾ 935)*

**ਮਿਠਾ ਕਰਿ ਕੈ ਖਾਇਆ ਕਉੜਾ ਉਪਜਿਆ ਸਾਦੁ ॥**
**ਭਾਈ ਮੀਤ ਸੁਰਿਦ ਕੀਏ ਬਿਖਿਆ ਰਚਿਆ ਬਾਦੁ ॥**
**ਜਾਂਦੇ ਬਿਲਮ ਨ ਹੋਵਈ ਵਿਣੁ ਨਾਵੈ ਬਿਸਮਾਦੁ ॥**
**ਮੇਰੇ ਮਨ ਸਤਗੁਰ ਕੀ ਸੇਵਾ ਲਾਗੁ ॥**
**ਜੋ ਦੀਸੈ ਸੋ ਵਿਣਸਣਾ ਮਨ ਕੀ ਮਤਿ ਤਿਆਗੁ ॥**

*(ਸਿਰੀਰਾਗੁ ਮ: ੫, ਪੰਨਾ 50)*

ਇਤਿਹਾਸ ਗਵਾਹ ਹੈ ਕਿ ਕਠੋਰ ਚਿੱਤ, ਹਉਮੈ-ਗ੍ਰਸਤ, ਪਾਪੀ ਲੋਕਾਂ ਦੀ ਗਿਣਤੀ ਹਮੇਸ਼ਾ ਹੀ ਬੇਸ਼ੁਮਾਰ ਰਹੀ ਹੈ, ਜਿਹਨਾਂ ਦੀਆਂ ਗ਼ੈਰ-ਕੁਦਰਤੀ, ਗ਼ੈਰ-ਇਖ਼ਲਾਕੀ ਅਤੇ ਗ਼ੈਰ-ਮਨੁੱਖੀ ਕਰਤੂਤਾਂ ਕਰਕੇ ਸੰਸਾਰ ਦੇ ਲੋਕਾਂ ਨੂੰ ਬਹੁਤ ਦੁੱਖ ਝੱਲਣੇ ਪਏ। ਅੱਜ ਵੀ ਸੰਸਾਰ ਵਿਚ ਪਾਈ ਜਾ ਰਹੀ ਅਨੈਤਿਕਤਾ, ਬੇਚੈਨੀ, ਤਣਾਅ, ਆਪਸੀ ਵੈਰ-ਵਿਰੋਧ, ਈਰਖਾ, ਲੁੱਟ-ਖਸੁੱਟ ਅਤੇ ਵਾਤਾਵਰਣ ਵਿਚ ਪੈਦਾ ਹੋਇਆ ਖ਼ਤਰਨਾਕ ਅਸੰਤੁਲਨ ਆਦਿ ਦਾ ਕਾਰਨ ਵੀ ਮਨੁੱਖੀ ਮਨ ਦੀਆਂ ਅਜਿਹੀਆਂ ਮੰਦ-ਬਿਰਤੀਆਂ ਹੀ ਹਨ। ਅਣਗਿਣਤ ਨਿਰਦੋਸ਼ਾਂ ਦਾ ਖ਼ੂਨ ਵਹਾਉਣ ਅਤੇ ਵੱਡੇ ਪੱਧਰ ਉੱਤੇ ਤਬਾਹੀ ਕਰਨ ਲਈ ਮਨੁੱਖੀ ਮੰਦ-ਮਨੋਬਿਰਤੀਆਂ ਹੀ ਜ਼ਿੰਮੇਵਾਰ ਹਨ। ਸੰਸਾਰ ਨੇ ਹਰਣਾਖਸ਼, ਦਰਯੋਧਨ, ਹਲਾਕੂ, ਚੰਗੇਜ਼ ਖ਼ਾਂ, ਜਹਾਂਗੀਰ, ਔਰੰਗਜ਼ੇਬ, ਹਿਟਲਰ ਵਰਗੇ ਅਤੇ ਅਜੋਕੇ ਸਮੇਂ ਦੇ ਦਰਿੰਦੇ ਸ਼ਾਸਕ ਵੇਖੇ ਹਨ, ਜਿਹਨਾਂ ਨੇ ਆਪਣੇ ਮਨਹਠਿ, ਕਠੋਰਤਾ, ਅਮੁੱਕ ਲਾਲਸਾਵਾਂ, ਨਫ਼ਰਤ, ਈਰਖਾਲੂ ਬਿਰਤੀਆਂ ਕਾਰਨ ਸਮੇਂ ਦੇ ਮਹਾਂਪੁਰਖਾਂ, ਨਿਰਦੋਸ਼ਾਂ, ਭਗਤਾਂ, ਪੀਰਾਂ, ਫ਼ਕੀਰਾਂ ਅਤੇ ਲੋਕਾਈ ਨੂੰ ਅਣਕਿਆਸੇ ਤਸੀਹੇ ਦਿੱਤੇ, ਅਜਾਈਂ ਖ਼ੂਨ ਵਹਾਇਆ, ਲੋਕਾਂ ਨੂੰ ਲੁੱਟ ਕੇ, ਕੁੱਟ ਕੇ, ਧੋਖਾ-ਧੜੀ, ਕਪਟ ਅਤੇ ਛਲ ਰਾਹੀਂ ਆਪਣੀਆਂ ਤਜੌਰੀਆਂ ਭਰੀਆਂ ਹਨ। ਅਜਿਹੇ ਲੋਕਾਂ ਲਈ ਸਤਿਗੁਰਾਂ ਨੇ ਫ਼ੁਰਮਾਇਆ ਹੈ, "ਕਰਤੂਤਿ ਪਸੂ ਕੀ ਮਾਨਸ ਜਾਤਿ ॥ ਲੋਕ ਪਚਾਰਾ ਕਰੈ ਦਿਨੁ ਰਾਤਿ ॥"[50] ਅਤੇ "ਮਨਮੁਖ ਬੋਲਿ ਨ ਜਾਣਨੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ ॥ ਓਇ ਥਾਉ ਕੁਥਾਉ ਨ ਜਾਣਨੀ ਉਨ ਅੰਤਰਿ ਲੋਭੁ ਵਿਕਾਰੁ ॥ ਓਇ ਆਪਣੈ ਸੁਆਇ

50. ਗਉੜੀ ਸੁਖਮਨੀ ਮਹਲਾ ੫, ਪੰਨਾ 267.

ਆਇ ਬਹਿ ਗਲਾ ਕਰਹਿ ਓਨਾ ਮਾਰੇ ਜਮੁ ਜੰਦਾਰੁ॥"[51] ਇਸ ਤਰ੍ਹਾਂ ਮਨ ਦੀਆਂ ਅਮੁੱਕ ਲਾਲਸਾਵਾਂ ਦੀ ਪੂਰਤੀ ਲਈ ਮਨੁੱਖ ਚੰਗੇ-ਮਾੜੇ, ਹੱਕ-ਨਾਹੱਕ, ਜਾਇਜ਼-ਨਜਾਇਜ਼ ਵਿਚ ਅੰਤਰ ਕਰਨੋਂ ਹਟ ਕੇ ਸਭ ਕੁਝ ਹੜੱਪ ਕਰਨ ਲਈ ਮਨੁੱਖੀ ਮਨ ਹਲਕਾਏ ਕੁੱਤੇ ਵਾਂਗ, ਦਸਾਂ-ਦਿਸ਼ਾਵਾਂ ਵੱਲ ਬੇ-ਲਗਾਮ ਪਸ਼ੂ ਵਾਂਗ ਦੌੜਦਾ ਹੈ ਅਤੇ ਆਪਣਾ ਅਨਮੋਲ ਜੀਵਨ ਨਸ਼ਟ ਕਰ ਲੈਂਦਾ ਹੈ। ਗੁਰ-ਸ਼ਬਦ ਹੈ :

**ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥**
**ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥**
**ਕਾਮ ਕ੍ਰੋਧ ਮਦਿ ਬਿਆਪਿਆ ਫਿਰਿ ਫਿਰਿ ਜੋਨੀ ਪਾਇ॥**

*(ਸਿਰੀਰਾਗ ਮਹਲਾ ੫, ਪੰਨਾ 50)*

ਪੁਰਾਣਿਕ ਕਥਾ ਅਨੁਸਾਰ ਦਰਯੋਧਨ ਨੇ ਹੰਕਾਰ ਵਿਚ ਆ ਕੇ ਆਪਣੇ ਸਕੇ ਚਚੇਰੇ ਭਰਾਵਾਂ—ਪਾਂਡਵਾਂ ਨੂੰ ਪੰਜ ਪਿੰਡ ਵੀ ਦੇਣੋਂ ਇਨਕਾਰ ਕਰ ਦਿੱਤਾ ਸੀ ਅਤੇ ਆਪਣੇ ਹਉਮੈ ਅਤੇ ਹੰਕਾਰ-ਗ੍ਰਸਤ ਕਠੋਰ ਮਨ ਦੀ ਝੂਠੀ ਤ੍ਰਿਪਤੀ ਲਈ ਪਾਂਡਵਾਂ ਦੀ ਪਤਨੀ ਦਰੋਪਤੀ ਨੂੰ ਵਿਸ਼ਾਲ ਰਾਜ ਸਭਾ ਵਿਚ ਸ਼ਰੇਆਮ ਨਗਨ ਕਰਨ ਦਾ ਹੁਕਮ ਦੇ ਦਿੱਤਾ ਸੀ। ਮਹਾਂਭਾਰਤ ਦਾ ਯੁੱਧ ਹੋਇਆ ਜਿਸ ਵਿਚ "ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ"[52] ਅਨੁਸਾਰ ਦਰਯੋਧਨ ਦਾ ਹੰਕਾਰ ਟੁੱਟਿਆ ਕੌਰਵ ਹਾਰੇ ਅਤੇ ਪਾਂਡਵਾਂ ਨੂੰ ਜਿੱਤ ਪ੍ਰਾਪਤ ਹੋਈ। ਸਿਕੰਦਰ, ਨਿਪੋਲੀਅਨ ਅਤੇ ਹਿਟਲਰ ਨੇ ਸੰਸਾਰ ਜੇਤੂ ਹੋ ਕੇ ਆਪਣੇ ਹਉਮੈ ਗ੍ਰਸਤ ਚੰਚਲ ਮਨ ਦੀ ਸੰਤੁਸ਼ਟੀ ਲਈ ਬੇਸ਼ੁਮਾਰ ਨਿਰਦੋਸ਼ ਲੋਕਾਂ ਦਾ ਅਜਾਈਂ ਖ਼ੂਨ ਵਹਾਇਆ ਅਤੇ ਇਸੇ ਤਰ੍ਹਾਂ ਇਸਲਾਮੀ ਮੁਲਕਾਂ ਤੋਂ ਹਮਲਾਵਰ ਹੋ ਕੇ ਆਉਣ ਵਾਲੇ ਕਈ ਜਰਵਾਣਿਆਂ ਨੇ ਹੰਕਾਰ ਗ੍ਰਸਤ ਹੋ ਕੇ ਜਿਥੇ ਅਣਗਿਣਤ ਨਿਰਦੋਸ਼ ਭਾਰਤੀਆਂ ਦਾ ਖ਼ੂਨ ਵਹਾਇਆ, ਉਥੇ ਮੰਦਰਾਂ (ਧਾਰਮਿਕ ਅਸਥਾਨਾਂ) ਨੂੰ ਵੀ ਢਹਿ-ਢੇਰੀ ਕਰ ਦਿੱਤਾ ਅਤੇ ਅਨੇਕਾਂ ਹੀ ਅਬਲਾਵਾਂ ਦੀ ਪਤਿ ਲੁੱਟੀ। ਇਸੇ ਤਰ੍ਹਾਂ 1984 ਈ. ਵਿਚ ਕੇਂਦਰ ਸਰਕਾਰ ਦੇ ਹੁਕਮ ਨਾਲ ਸਿੱਖਾਂ ਦੇ ਸਰਵਉੱਚ ਧਾਰਮਿਕ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਉੱਤੇ ਫ਼ੌਜੀ ਹਮਲਾ ਕਰਵਾਇਆ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਢਹਿ-ਢੇਰੀ ਕਰ ਦਿੱਤਾ ਪਰੰਤੂ ਇਹ ਲੋਕ ਅੰਤ ਨੂੰ ਆਪਣੇ ਜੀਵਨ ਦੀ ਬਾਜ਼ੀ ਹਾਰ ਕੇ ਚਲੇ ਗਏ ਕਿਉਂਕਿ ਮਨ ਦੀ ਭੁੱਖ ਤਾਂ ਕੇਵਲ ਹਰੀ ਦਾ ਨਾਮ ਹੀ ਪੂਰੀ ਕਰ ਸਕਦਾ ਹੈ ਪਰੰਤੂ ਸਾਰੀ ਦੁਨੀਆਂ ਦਾ ਰਾਜ ਭਾਗ, ਧਨ, ਦੌਲਤ ਮਨ ਦੀ ਭੁੱਖ ਪੂਰੀ ਨਹੀਂ ਕਰ ਸਕਦੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖੀ ਮਨ ਦੀ ਇਸ ਮਨੋਦਸ਼ਾ ਨੂੰ ਜਪੁਜੀ ਸਾਹਿਬ ਦੀ ਪਹਿਲੀ ਪਉੜੀ ਵਿਚ ਹੀ ਸਪੱਸ਼ਟ ਕੀਤਾ ਹੈ, "ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ" ਪਰੰਤੂ ਜਿਹਨਾਂ ਦੇ ਹਿਰਦੇ ਸ਼ੁੱਧ ਸਨ ਅਤੇ ਉਹ ਰੱਬ ਦੀ ਰਜ਼ਾ ਵਿਚ ਵਿਚਰਨ ਅਤੇ ਸੰਤੋਖ, ਸਬਰ ਅਤੇ ਸੰਜਮ ਵਾਲੇ, ਸਰਬੱਤ ਦੇ ਭਲੇ ਲਈ ਜੂਝਣ ਵਾਲੇ ਅਤੇ ਮਨ

51. ਵਾਰ ਰਾਮਕਲੀ ਮਹਲਾ ੩, ਪੰਨਾ 950.
52. ਵਾਰ ਮਾਰੂ ਮਹਲਾ ੩, ਪੰਨਾ 1089.

ਅਤੇ ਚਿੱਤ ਕਰਕੇ ਦ੍ਰਿੜ੍ਹ, ਸਿਦਕੀ ਅਤੇ ਸੱਚ ਨੂੰ ਪਰਣਾਇ ਹੋਏ ਸਨ, ਉਹ ਹਰ ਪ੍ਰਕਾਰ ਦੀਆਂ ਕਠਿਨ ਪ੍ਰਸਥਿਤੀਆਂ ਵਿਚ ਅਡੋਲ ਰਹੇ। ਕੁਰਬਾਨੀਆਂ ਦੇ ਦਿੱਤੀਆਂ ਅਤੇ ਸ਼ਹੀਦੀਆਂ ਪਾ ਲਈਆਂ, ਪਰੰਤੂ ਧਰਮ ਨਹੀਂ ਹਾਰਿਆ। ਕਬੀਰ ਜੀ ਸਮੇਂ ਦੇ ਹੰਕਾਰੀ ਬਾਦਸ਼ਾਹ ਦੇ ਜ਼ੁਲਮ ਦਾ ਸਿਦਕ-ਦਿਲੀ ਨਾਲ ਸਾਹਮਣਾ ਕਰਦਿਆਂ ਆਪਣੀ ਮਨੋਦਸ਼ਾ ਇਉਂ ਬਿਆਨ ਕਰਦੇ ਹਨ:

**ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥**
**ਚਰਨ ਕਮਲ ਚਿਤੁ ਰਹਿਓ ਸਮਾਇ॥** *(ਭੈਰਉ ਕਬੀਰ ਜੀ, ਪੰਨਾ 1162)*

ਅਜਿਹੀ ਲਾਸਾਨੀ ਮਾਨਸਿਕ ਦ੍ਰਿੜ੍ਹਤਾ ਅਤੇ ਅਡੋਲਤਾ ਵਾਲੇ ਗੁਰੂ ਸਾਹਿਬਾਨ, ਸਾਹਿਬਜ਼ਾਦਿਆਂ, ਸਿੰਘ ਸ਼ਹੀਦਾਂ, ਮਨਸੂਰ ਅਤੇ ਪ੍ਰਹਿਲਾਦ ਵਰਗੇ ਰੱਬ ਦੇ ਭਗਤਾਂ ਅਤੇ ਸੱਚ ਦੇ ਪੁਜਾਰੀਆਂ ਨੇ ਅਸਚਰਜਤਾ ਵਾਲੇ ਕਾਰਜ ਕੀਤੇ ਅਤੇ ਦੁਨੀਆਂ ਸਾਹਮਣੇ ਬੇਮਿਸਾਲ ਅਤੇ ਅਸੰਭਵਤਾ ਵਾਲਾ ਇਤਿਹਾਸ ਸਿਰਜਿਆ। ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ, ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦੇ, ਬੰਦ-ਬੰਦ ਕਟਵਾਉਣ ਵਾਲੇ, ਚਰਖੜੀਆਂ ਉੱਤੇ ਚੜ੍ਹਨ ਵਾਲੇ, ਕੀਮਾ-ਕੀਮਾ ਕੀਤੇ ਜਾਣ ਵਾਲੇ, ਪੁੱਠੇ ਲਟਕੇ ਪੁੱਠੀਆਂ ਖੱਲਾਂ ਲੁਹਾਉਣ ਵਾਲੇ, ਖੋਪਰ ਲੁਹਾਉਣ ਵਾਲੇ ਸਿੰਘਾਂ ਅਤੇ ਆਪਣੇ ਸ਼ੀਰਖੋਰ ਬੱਚਿਆਂ ਦੇ ਟੁਕੜੇ-ਟੁਕੜੇ ਕਰਵਾ ਕੇ ਗਲਾਂ ਵਿਚ ਹਾਰ ਪਵਾਉਣ ਵਾਲੀਆਂ ਮਹਾਨ ਵੀਰਾਂਗਣਾ, ਪੀਰ ਬੁੱਧੂ ਸ਼ਾਹ, ਬਾਬਾ ਬੰਦਾ ਸਿੰਘ ਬਹਾਦਰ, ਬਾਬਾ ਦੀਪ ਸਿੰਘ, ਮਨਸੂਰ, ਸਰਮੱਦ, ਪ੍ਰਹਿਲਾਦ ਭਗਤ, ਭਗਤ ਨਾਮਦੇਵ ਜੀ, ਭਗਤ ਕਬੀਰ ਜੀ ਅਣਗਿਣਤ ਸੂਰਮਿਆਂ, ਵਰਿਆਮਾਂ, ਸਿਦਕਵਾਨਾਂ ਅਤੇ ਨੇਕੀ ਦੇ ਮੁਜੱਸਮਿਆਂ ਅਤੇ ਸੱਚ ਦੇ ਪੁਜਾਰੀਆਂ ਨੇ ਅਸਹਿ ਅਤੇ ਅਕਹਿ ਤਸੀਹੇ ਝੱਲਦਿਆਂ ਮਨ ਦੀ ਇਕਾਗਰਤਾ ਅਤੇ ਅਡੋਲਤਾ ਨੂੰ ਕਾਇਮ ਰੱਖਿਆ।

ਮਨ ਦੇ ਮੌਕਾ-ਪ੍ਰਸਤ, ਲਾਲਚੀ, ਅਸਥਿਰ, ਨਾ-ਸ਼ੁਕਰਾਪਣ, ਅਨਿਸਚਿਤ ਅਤੇ ਡਾਵਾਂਡੋਲ ਸੁਭਾਅ-ਕਿਰਦਾਰ ਬਾਰੇ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਭਗਤ ਕਬੀਰ ਜੀ ਬੜੇ ਹੀ ਸਰਲ ਅਤੇ ਸਪੱਸ਼ਟ ਰੂਪ ਵਿਚ ਬਿਆਨ ਕਰਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਮਨ ਦੇ ਨਾ-ਸ਼ੁਕਰਾਪਣ ਨੂੰ ਇਉਂ ਨੰਗਾ ਕਰਦੇ ਹਨ:

**ਦਸ ਬਸਤੂ ਲੇ ਪਾਛੈ ਪਾਵੈ॥**
**ਏਕ ਬਸਤੁ ਕਾਰਨਿ ਬਿਖੋਟਿ ਗਵਾਵੈ॥**
**ਏਕ ਭੀ ਨ ਦੇਇ ਦਸ ਭੀ ਹਿਰਿ ਲੇਇ॥**
**ਤਉ ਮੂੜਾ ਕਹੁ ਕਹਾ ਕਰੇਇ॥** *(ਗਉੜੀ ਸੁਖਮਨੀ ਮ: ੫, ਪੰਨਾ 268)*

ਭਗਤ ਕਬੀਰ ਜੀ ਮਨੁੱਖੀ ਮਨ ਦੀ ਮੌਕਾ-ਪ੍ਰਸਤੀ, ਲਾਲਚੀ ਅਤੇ ਅਨਿਸਚਿਤ ਸੁਭਾਅ ਨੂੰ ਇਉਂ ਸਪੱਸ਼ਟ ਕਰਦੇ ਹਨ ਜੋ ਲੁਕਾਈ ਲਈ ਹੀ ਉਪਦੇਸ਼ਮਈ ਹੈ। ਫ਼ੁਰਮਾਨ ਹੈ:

**ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥**
**ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥**
**ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥**
**ਮਾਇਆ ਗਈ ਤਬ ਰੋਵਨੁ ਲਗਤੁ ਹੈ॥** *(ਆਸਾ ਰਵਿਦਾਸ ਜੀ, ਪੰਨਾ 487)*

ਸਪੱਸ਼ਟ ਹੈ ਕਿ ਜੇਕਰ ਮਨੁੱਖ ਨੂੰ ਥੋੜੀ ਬਹੁਤ ਪ੍ਰਾਪਤੀ ਹੋ ਜਾਵੇ ਤਾਂ ਉਹ ਅਕਾਲ-ਪੁਰਖ ਦੀ ਬਖ਼ਸ਼ਿਸ਼ ਨਹੀਂ, ਸਗੋਂ ਆਪਣੀ ਨਿੱਜੀ ਅਕਲ ਦਾ ਕ੍ਰਿਸ਼ਮਾ ਹੀ ਸਮਝਦਾ ਹੈ ਅਤੇ ਉਸ ਦਾ ਮਨ ਹੰਕਾਰੀ ਹੋ ਜਾਂਦਾ ਹੈ ਪਰੰਤੂ ਜਦੋਂ ਕੁਝ ਗੁਆਉਂਦਾ ਅਤੇ ਨੁਕਸਾਨ ਪਾਉਂਦਾ ਹੈ ਤਾਂ ਝੱਟ ਪਰਮਾਤਮਾ ਨੂੰ ਕੋਸਦਾ ਹੈ। ਕਈ ਵਾਰ ਮਾਯੂਸੀ ਦੇ ਆਲਮ ਵਿਚ ਇਤਨਾ ਡੁੱਬ ਜਾਂਦਾ ਹੈ ਕਿ ਸਭ ਸੋਝੀ ਗੁਆ ਬੈਠਦਾ ਹੈ ਅਤੇ ਅਜਿਹੀ ਮਨੋਦਸ਼ਾ ਦੀ ਹਾਲਤ ਵਿਚ ਮਨੁੱਖ ਕਿਸੇ ਦਾ ਕਤਲ ਕਰ ਦਿੰਦਾ ਹੈ ਜਾਂ ਫਿਰ ਆਤਮ-ਹੱਤਿਆ ਕਰ ਲੈਂਦਾ ਹੈ। ਪਰਮਾਤਮਾ ਵਿਚ ਵਿਸ਼ਵਾਸ ਗੁਆ ਬੈਠੇ ਮਨ ਦੀ ਇਹੋ ਦਸ਼ਾ ਹੁੰਦੀ ਹੈ ਕਿ ਉਹ ਪ੍ਰਭੂ ਦੇ ਭਾਣੇ ਵਿਚ ਨਹੀਂ ਸਗੋਂ ਆਪਣੇ ਮਨ ਦੀ ਮਤ ਪਿੱਛੇ ਲੱਗ ਕੇ ਹੀ ਅਜਿਹੇ ਕੰਮ ਕਰਦਾ ਹੈ। ਬਸ ਇਹੋ ਹੀ ਮਨੁੱਖੀ ਮਨ ਦੀ ਤ੍ਰਾਸਦੀ ਹੈ, ਖੋਖਲਾਪਣ ਹੈ, ਤੋਤਾ ਚਸਮ ਸੁਭਾਅ ਹੈ ਪਰੰਤੂ ਪਰਮਾਤਮਾ ਦੀ ਰਜ਼ਾ ਅਤੇ ਭਾਣੇ ਵਿਚ ਵਿਚਰਨ ਵਾਲੇ ਸੱਚ ਨੂੰ ਪਰਣਾਇ ਮਨਾਂ ਦੀ ਕਹਾਣੀ ਨਿਰਾਲੀ ਹੈ, ਵੱਖਰੀ ਹੈ, ਪਰੰਤੂ ਉਹ "ਹੈਨਿ ਵਿਰਲੇ ਨਾਹੀ ਘਣੇ"[53] ਹੀ ਹੁੰਦੇ ਹਨ। ਉਹ ਅਡੋਲ, ਅਹਿੱਲ ਅਤੇ ਅਜਿੱਤ ਰਹਿੰਦੇ ਹਨ।

ਉਕਤ ਸੰਖੇਪ ਚਰਚਾ ਤੋਂ ਸਪੱਸ਼ਟ ਹੈ ਕਿ ਜ਼ਿੰਦਗੀ ਦਾ ਕੇਂਦਰੀ ਧੁਰਾ 'ਮਨ' ਇਸ ਸਰੀਰ ਦਾ ਰਥਵਾਨ ਹੈ, ਚਾਲਕ ਹੈ। ਇਸ ਮਨ ਦੀ ਮੈਲ ਅਤੇ ਦਵੈਸ਼, ਦੁਈ ਦੀ ਭਾਵਨਾ, ਮਨ ਦੀਆਂ ਤ੍ਰਿਸ਼ਨਾਲੂ ਬਿਰਤੀਆਂ, ਕਾਮੀ ਤਰੰਗਾਂ ਉੱਤੇ ਜਿੱਤ ਪ੍ਰਾਪਤ ਕਰਕੇ ਅਤੇ ਮਨ ਨੂੰ ਸ਼ੁੱਧ ਕਰਕੇ ਹੀ ਜੀਵਨ ਲਕਸ਼ ਮੋਖਸ਼ (ਮੁਕਤੀ) ਦੀ ਪ੍ਰਾਪਤੀ ਸੰਭਵ ਹੈ। "ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ"[54] ਅਤੇ "ਨਾਨਕੁ ਆਖੈ ਏਹੁ ਬੀਚਾਰੁ॥ ਸਿਫਤੀ ਗੰਢੁ ਪਵੈ ਦਰਬਾਰਿ॥"[55] ਇਸ ਤਰ੍ਹਾਂ ਕਰਨ ਨਾਲ ਹੀ ਆਪਸੀ ਪ੍ਰੇਮ-ਪਿਆਰ, ਭਾਈਚਾਰਾ, ਸਾਂਝੀਵਾਲਤਾ, ਸਹਿਨਸ਼ੀਲਤਾ ਅਤੇ ਸਹਿਹੋਂਦ ਦੀ ਭਾਵਨਾ, ਪਰਉਪਕਾਰ ਅਤੇ ਲੋਕ ਭਲਾਈ ਦੀ ਤਾਂਘ ਪੈਦਾ ਹੋ ਸਕਦੀ ਹੈ ਅਤੇ ਅਜਿਹਾ ਨਿਰਮਲ ਜੀਵਨ ਜਿਊਂਦਿਆਂ ਮਨੁੱਖ ਇਸ ਸੰਸਾਰ ਨੂੰ ਸਹੀ ਅਰਥਾਂ ਵਿਚ ਮਾਣਨਯੋਗ-ਬਹਿਸ਼ਤ ਬਣਾ ਸਕਦਾ ਹੈ ਅਤੇ ਆਪਣੀਆਂ ਸਾਰੀਆਂ ਸੰਸਾਰਕ ਜ਼ਿੰਮੇਵਾਰੀਆਂ ਨੇਕ ਨੀਤੀ ਨਾਲ ਨਿਭਾਉਂਦਿਆਂ ਮਨ ਵਿਚ ਨਿਰਮਲਤਾ, ਨਿਮਰਤਾ, ਸਹਿਜ ਅਤੇ ਟਿਕਾਉ ਦੀ ਸਥਿਤੀ ਪ੍ਰਾਪਤ ਕਰਦਿਆਂ ਜੀਵਨ ਲਕਸ਼ ਦੀ ਪ੍ਰਾਪਤੀ ਕਰ ਸਕਦਾ ਹੈ। ਗੁਰੂ ਜੀ ਇਸ ਸਥਿਤੀ ਨੂੰ ਇਉਂ ਸਪੱਸ਼ਟ ਕਰਦੇ ਹਨ:

---

53. ਸਲੋਕ ਮਹਲਾ ੧, ਪੰਨਾ 1411.
54. ਵਾਰ ਮਾਝ, ਮਹਲਾ ੨, ਪੰਨਾ 138.
55. ਵਾਰ ਮਾਝ ਮਹਲਾ ੧, ਪੰਨਾ 143.

ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥
ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥

*(ਵਾਰ ਗੂਜਰੀ ਮਹਲਾ ੫, ਪੰਨਾ 522)*

ਹਉ ਮੁਆ ਮੈ ਮਾਰਿਆ ਪਉਣੁ ਵਹੈ ਦਰੀਆਉ ॥
ਤ੍ਰਿਸਨਾ ਥਕੀ ਨਾਨਕਾ ਜਾ ਮਨੁ ਰਤਾ ਨਾਇ ॥

*(ਵਾਰ ਮਾਰੂ ਮਹਲਾ ੧, ਪੰਨਾ 1091)*

ਗੁਰਮਤਿ ਮਨੁੱਖ ਨੂੰ ਜੀਵਤ-ਮੁਕਤ ਹੋਣ ਲਈ ਇਹੋ 'ਜੀਵਨ ਜੁਗਤ' ਦ੍ਰਿੜ੍ਹ ਕਰਵਾਉਂਦੀ ਹੈ। ਅਜਿਹੇ ਜੀਵਨ ਵਾਲੇ ਮਨੁੱਖ ਦੀ ਸਾਰਾ ਸੰਸਾਰ ਹੀ ਉਸਤਤਿ ਕਰਦਾ ਹੈ ਅਤੇ ਅਜਿਹੇ ਮਨੁੱਖ ਨੂੰ ਮਨ ਦੀ ਸਹਿਜਤਾ ਅਤੇ ਸਤਿਗੁਰੂ ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ ਉਸ ਦਾ ਜੱਗ ਵਿਚ ਆਉਣਾ ਨਿਸਚੇ ਹੀ ਸਫਲ ਹੋ ਜਾਂਦਾ ਹੈ। ਗੁਰਵਾਕ ਹੈ :

ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥

*(ਮਾਝ ਮਹਲਾ ੫, ਪੰਨਾ 136)*

ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥
ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ॥

*(ਰਾਮਕਲੀ ਮਹਲਾ ੩ ਅਨੰਦੁ, ਪੰਨਾ 917)*

# ਗੁਰਮਤਿ ਵਿਚ ਸਿਰਪਾਓ ਦਾ ਮਹੱਤਵ

ਸੰਸਾਰ ਦੇ ਸਾਰੇ ਹੀ ਧਰਮਾਂ, ਸਭਿਆਚਾਰਾਂ ਅਤੇ ਸਮਾਜਿਕਤਾ ਵਿਚ ਆਪਣੇ-ਆਪਣੇ ਸੂਰਬੀਰਾਂ ਅਤੇ ਬਹਾਦਰਾਂ, ਧਾਰਮਿਕ ਮਹਾਂਪੁਰਖਾਂ, ਖੇਡਾਂ, ਵਿਗਿਆਨ ਅਤੇ ਸਾਹਿਤ ਦੇ ਖੇਤਰ ਵਿਚ ਨਾਮਣਾ ਖੱਟਣ ਵਾਲੀਆਂ ਸ਼ਖ਼ਸੀਅਤਾਂ, ਮਹਾਂ ਦਾਨੀਆਂ ਅਤੇ ਪਰਉਪਕਾਰੀਆਂ ਨੂੰ ਮਾਣ-ਸਨਮਾਨ ਅਤੇ ਪੁਰਸਕਾਰ ਦੇਣ ਦਾ ਆਪਣਾ-ਆਪਣਾ ਢੰਗ, ਤਰੀਕਾ, ਰਿਵਾਜ, ਸਰੋਕਾਰ ਅਤੇ ਮਰਯਾਦਾ ਹੈ। ਕਿਧਰੇ ਟਰਾਫ਼ੀ ਦਿੱਤੀ ਜਾਂਦੀ ਹੈ, ਕਿਧਰੇ ਮੈਮੰਟੋ ਦਿੱਤਾ ਜਾਂਦਾ ਹੈ, ਕਿਧਰੇ ਸ਼ਾਲ ਜਾਂ ਲੋਈ ਜਾਂ ਚਾਦਰ ਦਿੱਤੀ ਜਾਂਦੀ ਹੈ। ਕਿਧਰੇ ਤਲਵਾਰ ਭੇਟ ਕੀਤੀ ਜਾਂਦੀ ਹੈ। ਕਿਧਰੇ ਨਕਦ ਇਨਾਮ ਦਿੱਤਾ ਜਾਂਦਾ ਹੈ। ਜਗੀਰਾਂ ਅਤੇ ਖ਼ਿਲਅਤਾਂ ਵੀ ਦਿੱਤੀਆਂ ਜਾਂਦੀਆਂ ਰਹੀਆਂ ਹਨ। ਇਸ ਕਾਰਜ ਦੌਰਾਨ ਦੋਵੇਂ ਹੀ ਦੇਣ ਵਾਲੀ ਸ਼ਖ਼ਸੀਅਤ ਅਤੇ ਪ੍ਰਾਪਤ ਕਰਨ ਵਾਲਾ ਵਿਅਕਤੀ ਮਾਣ ਅਤੇ ਪ੍ਰਸੰਨਤਾ ਮਹਿਸੂਸ ਕਰਦਾ ਹੈ ਅਤੇ ਇਸ ਕਾਰਵਾਈ ਦਾ ਦਰਸ਼ਕਾਂ ਉੱਤੇ ਚੰਗਾ ਪ੍ਰਭਾਵ ਪੈਂਦਾ ਹੈ ਅਤੇ ਉਨ੍ਹਾਂ ਅੰਦਰ ਕੁਝ ਐਸਾ ਕਰ ਗੁਜ਼ਰਨ ਦੀ ਇੱਛਾ ਪੈਦਾ ਹੁੰਦੀ ਹੈ, ਜਿਸ ਦੇ ਕਰਨ ਨਾਲ ਉਹਨਾਂ ਨੂੰ ਵੀ ਜਨਤਕ ਤੌਰ ਉੱਤੇ ਉਸੇ ਤਰ੍ਹਾਂ ਪੁਰਸਕਾਰ ਤਥਾ ਮਾਣ-ਸਨਮਾਨ ਮਿਲ ਸਕੇ। ਸਿੱਖ ਧਰਮ ਸਮਾਜ ਅੰਦਰ ਸ਼ਾਲ ਜਾਂ ਲੋਈ ਅਤੇ ਨਾਲ ਹੀ ਕਿਰਪਾਨ ਦੇਣ ਦਾ ਰਿਵਾਜ ਹੈ ਪਰੰਤੂ ਗੁਰੂ-ਘਰ ਵੱਲੋਂ ਕਿਸੇ ਵੀ ਪਰਉਪਕਾਰੀ, ਸਮਾਜ-ਸੇਵੀ, ਮਹਾਂਦਾਨੀ, ਪੰਥਕ ਹਿੱਤਾਂ ਲਈ ਕੁਰਬਾਨੀ ਕਰਨ ਵਾਲੇ, ਨਾਮ ਸਿਮਰਨ ਵਾਲੇ ਅਤੇ ਮੈਦਾਨੇ-ਜੰਗ ਵਿਚ ਸੂਰਮਗਤੀ ਦਾ ਕਾਰਜ ਕਰਨ ਵਾਲੀ ਸ਼ਖ਼ਸੀਅਤ ਨੂੰ ਸਿਰਪਾਓ ਗੁਰੂ ਦੀ ਬਖ਼ਸ਼ਿਸ਼ ਵਜੋਂ ਭੇਟ ਕੀਤਾ ਜਾਂਦਾ ਹੈ। ਜਿਸ ਨੂੰ ਪ੍ਰਾਪਤ ਕਰਨ ਵਾਲੀ ਸ਼ਖ਼ਸੀਅਤ ਧੰਨ ਹੋ ਜਾਂਦੀ ਹੈ ਅਤੇ ਉਸ ਨੂੰ ਇਉਂ ਮਹਿਸੂਸ ਹੁੰਦਾ ਹੈ ਜਿਵੇਂ ਸਤਿਗੁਰਾਂ ਨੇ ਮਹਾਨ ਬਖ਼ਸ਼ਿਸ਼ ਕਰ ਕੇ ਜੋ ਸੇਵਾ ਉਸ ਪਾਸੋਂ ਲਈ ਹੈ ਉਸ ਕਾਰਨ ਉਸ ਨੂੰ ਸ਼ਾਬਾਸ਼, ਪਿਆਰ ਥਾਪੜਾ ਅਤੇ ਹੱਲਾਸ਼ੇਰੀ ਮਿਲ ਗਈ ਹੋਵੇ ਅਤੇ ਉਸ ਦੀ ਸੇਵਾ ਜਾਂ ਕੁਰਬਾਨੀ ਪ੍ਰਵਾਨ ਚੜ੍ਹ ਗਈ ਹੋਵੇ। ਉਹ ਸ਼ਖ਼ਸੀਅਤ "ਜਿਨ ਕਉ ਨਦਰਿ ਕਰਮੁ ਤਿਨ ਕਾਰ॥ ਨਾਨਕ ਨਦਰੀ ਨਦਰਿ ਨਿਹਾਲ॥" ਹੋ ਜਾਂਦੀ ਹੈ। ਪੰਜਾਬੀ ਯੂਨੀਵਰਸਿਟੀ ਦੇ ਪ੍ਰੋ. ਡਾ. ਪਰਮਵੀਰ ਸਿੰਘ ਆਪਣੀ ਪੁਸਤਕ *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦਾਰਸ਼ਨਿਕ ਚਿੰਤਨ* ਵਿਚ ਲਿਖਦੇ ਹਨ ਕਿ ਪਰਮਾਤਮਾ ਨਾਲ ਜੁੜਿਆ ਹੋਇਆ ਮਨੁੱਖ ਸੁੱਖ ਦੀ ਥਾਂ ਅਨੰਦ ਦੀ ਅਵਸਥਾ ਤਕ ਪਹੁੰਚਦਾ ਹੈ ਜਿਥੇ ਉਹ ਗੁਰਮੁਖ ਰੂਪ ਹੁੰਦਿਆਂ ਹੋਇਆਂ ਨਿਰਲੇਪ ਦੁਨੀਆਵੀ ਜੀਵਨ ਬਤੀਤ ਕਰਦਾ ਹੈ। ਪਰਮਾਤਮਾ ਉਸ ਦਾ ਮਾਰਗ-ਦਰਸ਼ਨ ਖ਼ੁਦ

ਹੀ ਕਰਦਾ ਹੈ ਅਤੇ ਉਸ ਨੂੰ ਸੱਚ ਅਤੇ ਪ੍ਰੇਮ ਦੇ ਮਾਰਗ ਤੋਂ ਡੋਲਣ ਨਹੀਂ ਦਿੰਦਾ। ਪਰਮਾਤਮਾ ਦੁਆਰਾ ਬਖ਼ਸ਼ਿਆ ਭਗਤੀ ਰੂਪ ਸਿਰੋਪਾ ਹੀ ਉਹਨਾਂ ਦਾ ਜੀਵਨ ਉਦੇਸ਼ ਬਣ ਜਾਂਦਾ ਹੈ। ਗੁਰਵਾਕ ਹੈ :

**ਭਗਤਿ ਸਿਰਪਾਉ ਦੀਓ ਜਨ ਅਪੁਨੇ ਪ੍ਰਤਾਪੁ ਨਾਨਕ ਪ੍ਰਭ ਜਾਤਾ॥**

*(ਸੋਰਠਿ ਮਹਲਾ ੫, ਪੰਨਾ 631)*

ਉਸ ਵਿਅਕਤੀ ਅੰਦਰ ਇਕ ਨਵਾਂ ਜੋਸ਼, ਜਜ਼ਬਾ ਅਤੇ ਉਤਸ਼ਾਹ ਪੈਦਾ ਹੁੰਦਾ ਹੈ ਜਿਸ ਨਾਲ ਉਹ ਭਵਿੱਖ ਵਿਚ ਹੋਰ ਵੀ ਵਧੇਰੇ ਸ਼ਕਤੀਸ਼ਾਲੀ, ਨਿਸ਼ਠਾ ਅਤੇ ਦ੍ਰਿੜ੍ਹਤਾ ਨਾਲ ਨੇਕ ਕਾਰਜ ਕਰਨ ਵਿਚ ਲੀਨ ਹੋ ਜਾਂਦਾ ਹੈ ਪਰੰਤੂ ਇਹ ਸਿਰਪਾਓ ਦੀ ਬਖ਼ਸ਼ਿਸ਼ ਦਾ ਦੁਨੀਆਵੀ ਪੱਖ ਹੈ। ਨਿਰਸੰਦੇਹ ! ਸਿਰਪਾਓ ਗੁਰੂ ਘਰ ਵੱਲੋਂ ਇਕ ਬਖ਼ਸ਼ਿਸ਼ ਹੈ, ਸਾਬਾਸ਼ ਹੈ, ਪਿਆਰ ਥਾਪੜਾ ਹੈ। ਅਸ਼ੀਰਵਾਦ ਅਤੇ ਸ਼ੁਭ ਅਸੀਸ ਹੈ। ਮਨੁੱਖ ਵੱਲੋਂ ਕੀਤੇ ਗਏ ਨੇਕੀ, ਪਰਉਪਕਾਰੀ ਅਤੇ ਲੋਕ ਹਿੱਤਾਂ ਲਈ ਕੀਤੀ ਕੁਰਬਾਨੀ ਉੱਤੇ ਪ੍ਰਵਾਨਗੀ ਦੀ ਮੋਹਰ ਹੈ। ਨਿਸ਼ਕਾਮ ਸੇਵਾ ਦੀ ਪ੍ਰਵਾਨਗੀ ਹੈ, ਪਰੰਤੂ ਇਹ ਹੱਕ ਨਹੀਂ ਹੈ। ਇਸ ਤਰ੍ਹਾਂ ਸਿਰਪਾਓ ਬਖ਼ਸ਼ਿਸ਼ ਕਰਨਾ ਅਤੇ ਪ੍ਰਾਪਤ ਕਰਨਾ ਇਕ ਪਵਿੱਤਰ ਕਾਰਜ ਹੈ। ਇਹ ਅਕਾਲ-ਪੁਰਖ ਦੇ ਘਰ - ਗੁਰੂ ਘਰ ਵੱਲੋਂ ਮਿਲਣ ਵਾਲੀ ਨਾਯਾਬ - ਬੇਸ਼ਕੀਮਤੀ ਦਾਤਿ ਹੈ, ਜਿਸ ਨੂੰ ਪ੍ਰਾਪਤ ਕਰਨ ਵਾਲਾ ਵਿਅਕਤੀ ਨਿਹਾਲ ਹੋ ਜਾਂਦਾ ਹੈ। ਇਸੇ ਤਰ੍ਹਾਂ ਇਸ ਦਾ ਅਧਿਆਤਮਕ ਖੇਤਰ ਵਿਚ ਵੱਖਰਾ ਮਹੱਤਵ ਹੈ। ਇਸ ਲੇਖ ਵਿਚ ਗੁਰਮਤਿ ਵਿਚ ਸਿਰਪਾਓ ਦਾ ਅਰਥ, ਮਹੱਤਵ ਅਤੇ ਪਰਿਭਾਸ਼ਾ ਬਾਰੇ ਸੰਖੇਪ ਰੂਪ ਵਿਚ ਵਿਚਾਰ ਕਰ ਰਹੇ ਹਾਂ।

ਸਿਰਪਾਓ ਦੀ ਪਰਿਭਾਸ਼ਾ ਅਤੇ ਵਿਆਖਿਆ ਭਾਈ ਕਾਨ੍ਹ ਸਿੰਘ ਨਾਭਾ ਆਪਣੀ ਜਗਤ ਪ੍ਰਸਿੱਧ ਰਚਨਾ *ਮਹਾਨ ਕੋਸ਼* ਵਿਚ ਇਉਂ ਕਰਦੇ ਹਨ :

> "ਸਿਰਪਾਓ ਸਿਰ ਤੋਂ ਪੈਰਾਂ ਤੀਕ ਪਹਿਰਣ ਦੀ ਪੋਸ਼ਾਕ।" 2. ਖ਼ਿੱਲਤ, "ਪਹਿਰਿ ਸਿਰਪਾਉ ਸੇਵਕ ਜਨ ਮੇਲੇ" (ਸੋਰਠਿ ਮ: ੫), "ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ" (ਬਿਲਾਵਲ ਮ: ੫), "ਲਿਹੁ ਮਮ ਦਿਸ ਤੇ ਅਬ ਸਿਰਪਾਇ" (ਗੁ.ਪ੍ਰ.ਸੂ.), "ਦੈ ਰਸ ਕੋ ਸਿਰਪਾਵ ਤਿਸੈ" (ਕ੍ਰਿਸ਼ਨਾਵ)।

ਇਸੇ ਤਰ੍ਹਾਂ ਪ੍ਰਸਿੱਧ ਵਿਦਵਾਨ ਅਤੇ ਖੋਜੀ ਡਾ. ਹਰਬੰਸ ਸਿੰਘ ਜੀ ਦੀ ਲਿਖਤ *ਇਨਸਾਈਕਲੋਪੀਡੀਆ ਆਫ਼ ਸਿਖਇਜ਼ਮ* ਜੋ ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਛਾਪਿਆ ਗਿਆ ਹੈ, ਵਿਚ ਸਿਰਪਾਓ ਬਾਰੇ ਇਉਂ ਦੱਸਿਆ ਗਿਆ ਹੈ :

> "ਸਿਰੋਪਾ : ਸ਼ਬਦ ਫ਼ਾਰਸੀ ਅੱਖਰ ਸਰ-ਓ-ਪਾ ਭਾਵ ਸਿਰ ਅਤੇ ਪੈਰ ਜਾਂ ਸਰਾਪਾ ਭਾਵ ਸਤਿਕਾਰ ਵਜੋਂ ਸਿਰ ਤੋਂ ਪੈਰਾਂ ਤਕ ਪਹਿਨਣ ਲਈ ਦਿੱਤਾ ਜਾਣ ਵਾਲਾ ਪਹਿਰਾਵਾ ਹੈ। ਸਿੱਖ ਸ਼ਬਦਾਵਲੀ ਵਿਚ ਇਸ ਨੂੰ ਕਿਸੇ ਨੂੰ ਮਾਣ ਸਤਿਕਾਰ ਦੇ ਪਛਾਣ ਚਿੰਨ੍ਹ ਵਜੋਂ ਦਿੱਤੇ ਜਾਣ ਵਾਲੇ ਕੱਪੜੇ ਲਈ ਵਰਤਿਆ ਜਾਂਦਾ ਹੈ। ਇਹ ਖਿੱਲਅਤ ਦੇ ਬਰਾਬਰ ਦਾ ਸ਼ਬਦ ਹੈ ਪਰੰਤੂ ਇਸ ਦਾ ਖ਼ਿੱਲਅਤ ਨਾਲੋਂ ਇਹ ਅੰਤਰ ਹੈ ਕਿ ਖ਼ਿੱਲਅਤ ਕਿਸੇ ਰਾਜਨੀਤਿਕ ਸ਼ਕਤੀ ਵਜੋਂ ਦਿੱਤੀ ਜਾਂਦੀ ਹੈ ਅਤੇ ਜਿਸ

> ਵਿਚ ਸਾਰੇ ਕੱਪੜੇ ਅਤੇ ਹਥਿਆਰ ਵੀ ਹੁੰਦੇ ਹਨ ਜਾਂ ਕਈ ਵਾਰੀ ਨਹੀਂ ਵੀ ਹੁੰਦੇ ਪਰ ਸਿਰੋਪਾ ਧਾਰਮਿਕ ਜਾਂ ਸਮਾਜਿਕ ਹਸਤੀ ਜਾਂ ਸੰਸਥਾ ਦੁਆਰਾ ਦਿੱਤਾ ਜਾਂਦਾ ਹੈ ਅਤੇ ਇਸ ਵਿਚ ਸਾਰਾ ਪਹਿਰਾਵਾ ਵੀ ਹੋ ਸਕਦਾ ਹੈ ਜਾਂ ਜਿਵੇਂ ਕਿ ਆਮ ਤੌਰ 'ਤੇ ਹੁੰਦਾ ਹੈ ਇਸ ਵਿਚ ਇਕ ਹੀ ਕੱਪੜਾ ਕਿਸੇ ਵਿਅਕਤੀ ਦੀ ਉੱਚੀ ਸੁੱਚੀ ਸ਼ਖ਼ਸੀਅਤ ਜਾਂ ਉਸ ਦੇ ਨੈਤਿਕ ਅਤੇ ਲੋਕ ਭਲਾਈ ਦੇ ਕੰਮਾਂ ਦੀ ਪ੍ਰਵਾਨਗੀ ਜਾਂ ਪਹਿਚਾਣ ਹਿੱਤ ਦਿੱਤਾ ਜਾਂਦਾ ਹੈ।

ਇਸ ਸ਼ਬਦ ਦੀ ਵਰਤੋਂ ਗੁਰੂ ਸਾਹਿਬਾਨ ਦੇ ਕਈ ਸ਼ਬਦਾਂ ਵਿੱਚੋਂ ਲੱਭੀ ਜਾ ਸਕਦੀ ਹੈ। ਉਥੇ ਅਸਲ ਸ਼ਬਦ ਕੱਪੜਾ, ਪ੍ਰੇਮ ਪਟੋਲਾ ਅਤੇ ਸਿਰਪਾਉ ਵਰਤੇ ਗਏ ਹਨ ਅਤੇ ਇਹ ਸਤਿਕਾਰ ਅਤੇ ਸਤਿਕਾਰ ਦੀ ਰੱਖਿਆ ਦੇ ਪ੍ਰਤੀਕ ਹਨ। ਉਦਾਹਰਣ ਦੇ ਤੌਰ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ "ਸਚੀ ਸਿਫਤਿ ਸਾਲਾਹ ਕਪੜਾ ਪਾਇਆ"[1]। ਇਸੇ ਸੰਬੰਧ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ, "ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ"[2]। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਕ ਹੋਰ ਸ਼ਬਦ ਵਿਚ ਇਉਂ ਫ਼ੁਰਮਾਇਆ ਹੈ, "ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ ॥ ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ ॥"[3] ਇਕ ਹੋਰ ਜਗ੍ਹਾ ਆਪ ਜੀ ਦੱਸਦੇ ਹਨ, "ਭਗਤ ਜਨਾ ਕਾ ਲੂਗਰਾ ਓਢਿ ਨਗਨ ਨਾ ਹੋਈ॥ ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ॥"[4] ਸਿਰੋਪਾ ਕਿਸੇ ਸੰਤ ਦੁਆਰਾ ਆਪਣੇ ਪਿੱਛੋਂ ਕਿਸੇ ਸੰਸਥਾ ਜਾਂ ਗੱਦੀ ਦੀ ਜ਼ਿੰਮੇਵਾਰੀ ਸੰਭਾਲਣ ਲਈ ਜਾਂ ਕਿਸੇ ਵਿਅਕਤੀ ਦੇ ਮਰਨ ਉਪਰੰਤ ਉਸ ਦੇ ਵੱਡੇ ਪੁੱਤਰ ਨੂੰ ਉਸ ਵੱਲੋਂ ਨਿਭਾਈਆਂ ਜਾਂਦੀਆਂ ਜ਼ਿੰਮੇਵਾਰੀਆਂ ਆਦਿ ਦੀ ਜ਼ਿੰਮੇਵਾਰੀ ਸੰਭਾਲਣ ਹਿੱਤ, ਸਕੇ-ਸੰਬੰਧੀਆਂ ਅਤੇ ਸਮਾਜ ਵੱਲੋਂ ਪੱਗ ਬੰਨ੍ਹਾਉਣ ਨਾਲੋਂ ਵੱਖਰੀ ਵਸਤੂ ਹੈ। ਸਿੱਖਾਂ ਵਿਚ ਸਿਰੋਪਾ ਸਤਿਕਾਰ ਅਤੇ ਕਿਰਪਾ ਦਾ ਪ੍ਰਤੀਕ ਹੈ।

*ਇਨਸਾਈਕਲੋਪੀਡੀਆ ਆਫ਼ ਸਿੱਖਇਜ਼ਮ* ਵਿਚ ਅੱਗੇ ਲਿਖਿਆ ਗਿਆ ਹੈ :

> ਅੱਜ-ਕੱਲ੍ਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੱਲੋਂ ਸੰਗਤ ਰਾਹੀਂ ਸਿਰੋਪਾ ਤੋਹਫ਼ੇ ਦੇ ਤੌਰ 'ਤੇ ਉਸ ਵਿਅਕਤੀ ਨੂੰ ਦਿੱਤਾ ਜਾਂਦਾ ਹੈ ਜੋ ਆਪਣੀ ਸ਼ਰਧਾ ਅਤੇ ਦ੍ਰਿੜ੍ਹਤਾ ਕਰਕੇ ਇਸ ਸਤਿਕਾਰ ਦਾ ਹੱਕਦਾਰ ਬਣਦਾ ਹੈ। ਪੱਕੇ ਤੌਰ 'ਤੇ ਇਹ ਲੰਮਾ ਕੱਪੜਾ ਦੋ ਜਾਂ ਢਾਈ ਮੀਟਰ ਦੀ ਲੰਬਾਈ ਦਾ ਹੁੰਦਾ ਹੈ ਜਿਸ ਨੂੰ ਆਮ ਕਰਕੇ ਕੇਸਰੀ ਰੰਗ ਵਿਚ ਰੰਗਿਆ ਹੁੰਦਾ ਹੈ। ਇਸ ਨਾਲ ਪ੍ਰਸਾਦ ਵੀ ਦਿੱਤਾ ਜਾਂਦਾ ਹੈ ਜੋ ਕੜਾਹ ਪ੍ਰਸਾਦ ਅਥਵਾ ਪਤਾਸਿਆਂ ਦੇ ਰੂਪ ਵਿਚ ਹੋ ਸਕਦਾ ਹੈ। ਸਿਰੋਪਾ ਸਭ ਤੋਂ ਵੱਡਾ ਇਨਾਮ ਹੈ ਜਿਸ ਨੂੰ ਸਿੱਖ ਸੰਗਤ ਵਿਚ ਪ੍ਰਾਪਤ ਕਰਦਾ ਹੈ। ਸੰਗਤ ਰਾਹੀਂ ਦਿੱਤਾ ਜਾਣ ਵਾਲਾ ਇਹ ਗੁਰੂ ਦਾ ਸਭ ਤੋਂ ਕੀਮਤੀ ਤੋਹਫ਼ਾ ਹੈ। ਅਜੋਕੇ ਸਮੇਂ ਵਿਚ

---

1. ਵਾਰ ਮਾਝ ਮਹਲਾ ੧, ਪੰਨਾ 150.
2. ਵਾਰ ਗੂਜਰੀ ਮਹਲਾ ੫, ਪੰਨਾ 520.
3. ਸੋਰਠਿ ਮਹਲਾ ੫, ਪੰਨਾ 631.
4. ਬਿਲਾਵਲੁ ਮਹਲਾ ੫, ਪੰਨਾ 811.

ਪੈ ਗਈ ਪਿਰਤ ਅਨੁਸਾਰ ਹਰ ਉਸ ਕਿਸੇ ਨੂੰ ਸਿਰੋਪਾ ਦੇਣਾ ਜੋ ਕਿਸੇ ਖ਼ਾਸ ਕੀਮਤ ਦੀ ਭੇਟਾ ਚੜ੍ਹਾਉਂਦਾ ਹੈ ਜਾਂ ਜੋ ਮਨੁੱਖ ਸਮਾਜਿਕ ਜਾਂ ਰਾਜਨੀਤਿਕ ਤੌਰ 'ਤੇ ਮਹੱਤਵਪੂਰਨ ਹੈ, ਠੀਕ ਨਹੀਂ ਹੈ। ਸਿਰੋਪਾ ਵਡਮੁੱਲੇ ਗੁਣਾਂ ਅਤੇ ਸ਼ਰਧਾ ਕਰਕੇ ਪ੍ਰਾਪਤ ਕੀਤਾ ਜਾਂਦਾ ਹੈ।

ਖ਼ਿੱਲਅਤ ਬਾਰੇ ਸਮਝਣ ਲਈ ਇਹ ਇਤਿਹਾਸਕ ਘਟਨਾ ਪੂਰੀ ਤਰ੍ਹਾਂ ਸਹਾਈ ਹੋਵੇਗੀ। ਜਦੋਂ ਮੁਗ਼ਲ ਸਲਤਨਤ ਦਾ ਸੂਬੇਦਾਰ ਲਾਹੌਰ ਜ਼ਕਰੀਆ ਖ਼ਾਨ ਸਿੱਖਾਂ ਨੂੰ ਤਲਵਾਰ ਦੇ ਜ਼ੋਰ ਨਾਲ ਖ਼ਤਮ ਕਰਨ ਵਿਚ ਹੰਭ ਗਿਆ ਤਾਂ ਉਸ ਨੇ ਸਿੱਖ ਸ਼ਕਤੀ ਨੂੰ ਮੰਨਦਿਆਂ ਖ਼ਾਲਸਾ ਪੰਥ ਨਾਲ ਨੀਵਾਂ ਹੋ ਕੇ ਸੁਲਹ ਕਰ ਲਈ ਸੀ ਅਤੇ ਸਿੱਖ ਸ਼ਕਤੀ ਦਾ ਸਤਿਕਾਰ ਕਰਦਿਆਂ ਖ਼ਿੱਲਅਤ ਦਿੱਤੀ ਸੀ ਜਿਸ ਵਿਚ ਕੁਝ ਹਥਿਆਰ, ਇਕ ਲੱਖ ਰੁਪਿਆ, ਇਕ ਪੁਸ਼ਾਕ, ਇਕ ਨਵਾਬੀ ਅਤੇ ਬਹੁਤ ਸਾਰਾ ਇਲਾਕਾ ਖ਼ਾਲਸਾ ਪੰਥ ਨੂੰ ਦਿੱਤਾ ਸੀ। ਜਿਸ ਨੂੰ ਡੂੰਘੀ ਸੋਚ ਵਿਚਾਰ ਉਪਰੰਤ ਖ਼ਾਲਸਾ ਪੰਥ ਨੇ ਇਕ ਜੇਤੂ ਧਿਰ ਦੀ ਹੈਸੀਅਤ ਵਿਚ ਸਵੀਕਾਰ ਕਰ ਲਿਆ ਸੀ ਅਤੇ ਗੁਰਮਤਾ ਕਰਕੇ ਨਵਾਬੀ ਜਥੇਦਾਰ ਕਪੂਰ ਸਿੰਘ ਨੂੰ ਦਿੱਤੀ ਗਈ। ਜਿਸ ਉਪਰੰਤ ਉਹ ਸਦਾ ਲਈ 'ਨਵਾਬ ਕਪੂਰ ਸਿੰਘ' ਬਣ ਗਏ ਪਰੰਤੂ ਇਹ ਸਿਰਪਾਓ ਨਹੀਂ ਸੀ। *ਸ੍ਰੀ ਗੁਰੂ ਪੰਥ ਪ੍ਰਕਾਸ਼* ਦੇ ਪੰਨਾ 283 ਉੱਤੇ ਸ. ਰਤਨ ਸਿੰਘ ਭੰਗੂ ਇਸ ਬਾਰੇ ਇਉਂ ਟਿਪਣੀ ਕਰਦੇ ਹਨ :

**ਦੈ ਖਿਲਤ ਏਤੀ ਗਲ ਕਹੀ। ਯਹ ਪੁਸ਼ਾਕ ਨ ਜਾਨਯੋ ਯਹਿ ਨਿਬਾਬੀ ਭਈ।**
**ਇਸੀ ਸਾਥ ਹੋਗੁ ਲਿਖੀ ਜਗੀਰ। ਇਸੀ ਸਾਥ ਹੋਗੁ ਮੁਲਕ ਤਤਬੀਰ।**

ਸਿਰਪਾਓ ਦੀ ਮਹੱਤਤਾ ਨੂੰ ਸਮਝਣ ਲਈ ਸਾਨੂੰ ਗੁਰ-ਇਤਿਹਾਸ ਵੱਲ ਮੁੜਨਾ ਹੋਵੇਗਾ ਤਾਂ ਪਤਾ ਲੱਗਦਾ ਹੈ ਕਿ ਵਡੇਰੀ ਉਮਰ ਦੇ ਬਾਵਜੂਦ (ਗੁਰੂ) ਅਮਰ ਦਾਸ ਜੀ ਜੋ ਬੜੀ ਸ਼ਰਧਾ ਅਤੇ ਮੁਕੰਮਲ ਸਮਰਪਣ ਦੀ ਭਾਵਨਾ ਨਾਲ ਹਰ ਰੋਜ਼ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਇਸ਼ਨਾਨ ਕਰਨ ਲਈ ਦਰਿਆ ਵਿੱਚੋਂ ਪਾਣੀ ਦੀ ਗਾਗਰ ਲੈ ਕੇ ਆਇਆ ਕਰਦੇ ਸਨ ਭਾਵੇਂ ਕਿਤਨੀ ਹੀ ਗਰਮੀ ਜਾਂ ਸਰਦੀ ਹੋਵੇ ਜਾਂ ਮੀਂਹ ਜਾਂ ਝੱਖੜ ਹੋਵੇ ਪਰ ਉਹ ਨਿਤਾਪ੍ਰਤੀ ਆਪਣੀ ਸੇਵਾ ਭਾਵ ਵਿਚ ਅਹਿੱਲ ਅਤੇ ਅਡੋਲ ਰਹਿੰਦਿਆਂ ਪਾਣੀ ਦੀ ਗਾਗਰ ਲਿਆਉਣ ਦੀ ਸੇਵਾ ਨਿਭਾਉਂਦੇ ਅਤੇ ਬਾਕੀ ਦਾ ਸਮਾਂ ਲੰਗਰ ਵਿਚ ਜੂਠੇ ਬਰਤਣ ਮਾਂਜਨ ਦੀ ਸੇਵਾ ਕਰਦੇ ਰਹਿੰਦੇ। ਹਾਲਾਂਕਿ ਉਹ ਰਿਸ਼ਤੇ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਕੁੜਮ ਸਨ ਪਰੰਤੂ ਇਹ ਆਪਣੇ ਗੁਰੂ ਪ੍ਰਤੀ ਸਿੱਖ ਦੀ ਸ਼ਰਧਾ, ਸਤਿਕਾਰ, ਸੇਵਾ ਭਾਵਨਾ, ਸਮਰਪਣ, ਕੁਰਬਾਨੀ ਅਤੇ ਤਿਆਗ ਦਾ ਸਿਖਰ ਸੀ। ਸੱਚਮੁੱਚ ਹੀ ਇਹ "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ"[5] ਵਾਲੀ ਅਵਸਥਾ ਸੀ। ਉਨ੍ਹਾਂ ਦੀ ਇਹ ਸ਼ਰਧਾਪੂਰਨ ਸੇਵਾ ਪ੍ਰਵਾਨ ਚੜ੍ਹੀ। "ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ॥"[6]

5. ਰਾਮਕਲੀ ਮਹਲਾ ੩ ਅਨੰਦੁ, 918.
6. ਤਿਲੰਗ ਮਹਲਾ ੧, ਪੰਨਾ 722.

ਉਨ੍ਹਾਂ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਹਰ ਸਾਲ ਉਨ੍ਹਾਂ ਨੂੰ ਸਿਰਪਾਓ ਵਜੋਂ ਇਕ ਛੋਟੀ ਦਸਤਾਰ ਬਖ਼ਸ਼ਿਸ਼ ਕਰਦੇ ਸਨ ਜਿਸ ਨੂੰ (ਗੁਰੂ) ਅਮਰ ਦਾਸ ਜੀ ਬੜੇ ਸਤਿਕਾਰ ਨਾਲ ਆਪਣੇ ਸੀਸ ਉੱਤੇ ਸਜਾ ਲੈਂਦੇ ਸਨ। ਇਹ ਦਸਤਾਰ ਉਹ ਪਹਿਲੇ ਸਾਲ ਦਿੱਤੀ ਦਸਤਾਰ ਦੇ ਉੱਤੋਂ ਦੀ ਹੀ ਸਜਾ ਲੈਂਦੇ ਸਨ ਪਰੰਤੂ ਉਹ ਪਹਿਲੀ ਦਸਤਾਰ ਨੂੰ ਸਿਰੋਂ ਨਹੀਂ ਸਨ ਲਾਹੁੰਦੇ ਕਿਉਂਕਿ ਉਨ੍ਹਾਂ ਨੂੰ ਇਸ ਗੱਲ ਦਾ ਅਹਿਸਾਸ ਸੀ ਕਿ ਸਤਿਗੁਰਾਂ ਵੱਲੋਂ ਬਖ਼ਸ਼ਿਸ਼ ਇਹ ਸਿਰਪਾਓ - ਦਸਤਾਰ ਦੀ ਕੀਮਤ ਦੁਨੀਆਵੀ ਤੌਰ ਉੱਤੇ ਪਾਈ ਹੀ ਨਹੀਂ ਜਾ ਸਕਦੀ। ਇਹ ਤਾਂ ਰੱਬ ਦੇ ਘਰੋਂ ਪ੍ਰਾਪਤ ਹੋਈ ਅਗੰਮੀ ਦਾਤਿ ਸੀ। ਅਸ਼ੀਰਵਾਦ ਅਤੇ ਅਸੀਸ ਸੀ, ਨਿਸਚੇ ਹੀ ਬਖ਼ਸ਼ਿਸ਼ ਤਾਂ ਬਖ਼ਸ਼ਿਸ਼ ਹੀ ਹੈ - ਇਸ ਦੀ ਕੋਈ ਕੀਮਤ ਨਹੀਂ ਦੱਸ ਸਕਦਾ ਇਹ ਤਾਂ ਬਖ਼ਸ਼ਿਸ਼ ਕਰਨ ਵਾਲੇ ਅਤੇ ਪ੍ਰਾਪਤ ਕਰਨ ਵਾਲੇ ਦੇ ਵਿਚਕਾਰ ਇਕ ਅਹਿਸਾਸ ਹੈ - ਭਾਵਨਾਤਮਕ ਲਗਾਓ ਹੈ - ਇਕ ਸਦਭਾਵਨਾ ਹੈ - ਇਕ ਜਜ਼ਬਾਤੀ ਸਾਂਝ ਹੈ। ਇਕ ਰਹੱਸਮਈ ਕੌਤਕ ਹੈ। ਇਹ ਇਕ ਆਤਮਿਕ ਰਹੱਸ ਹੈ। ਇਹ ਬਖ਼ਸ਼ਿਸ਼ ਕਰਨ ਵਾਲੇ ਦੀ ਦਿਆਲਤਾ ਅਤੇ ਕਿਰਪਾਲਤਾ ਦਾ ਪ੍ਰਤੀਕ ਹੈ। ਪ੍ਰਾਪਤ ਕਰਨ ਵਾਲੇ ਲਈ ਅਤੀ ਮਾਣ-ਸਨਮਾਨ ਅਤੇ ਅਥਾਹ ਪ੍ਰਸੰਨਤਾ ਦੀ ਬਾਤ ਹੈ। ਇਸ ਦੀ ਸ਼ਬਦਾਂ ਵਿਚ ਵਿਆਖਿਆ ਨਹੀਂ ਕੀਤੀ ਜਾ ਸਕਦੀ, ਇਹ ਤਾਂ ਕੇਵਲ ਇਕ ਅਨੋਖੇ ਅਨੁਭਵ ਦੀ ਅਗੰਮੀ ਖੇਡ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਵੱਲੋਂ (ਗੁਰੂ) ਅਮਰ ਦਾਸ ਜੀ ਨੂੰ ਹਰ ਸਾਲ ਦਿੱਤੀ ਜਾਂਦੀ ਦਸਤਾਰ ਬਾਰੇ ਭਾਈ ਸੰਤੋਖ ਸਿੰਘ ਜੀ *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ* ਦੇ ਰਾਸਿ 1 ਅੰਸ਼ 16 ਉੱਤੇ ਇਉਂ ਲਿਖਦੇ ਹਨ :

**ਬਰਖ ਇਕਾਦਸ਼ ਸੇਵਾ ਕੀਨਸਿ ਦਿਏ ਰੁਮਾਲ ਇਕਦਸ਼ ਪਾਨਿ ॥**
**ਸੋ ਸਗਰੇ ਸਿਰ ਪਰ ਕਰਿ ਬਾਂਧਨਿ ਰਸਰੀ ਸੰਗ ਸੁ ਦ੍ਰਿੜਤਾ ਠਾਨਿ ॥...॥੨੯॥**

*(ਪੰਨਾ 1382)*

ਸਮਾਂ ਆਉਣ ਉੱਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਉਸੇ (ਗੁਰੂ) ਅਮਰ ਦਾਸ ਜੀ ਨੂੰ ਗੁਰਤਾ-ਗੱਦੀ ਉੱਤੇ ਬਿਰਾਜਮਾਨ ਕਰ ਕੇ ਉਨ੍ਹਾਂ ਅੱਗੇ ਸੀਸ ਨਿਵਾ ਦਿੱਤਾ ਅਤੇ ਉਹ ਤੀਸਰੇ ਗੁਰੂ ਸ੍ਰੀ ਗੁਰੂ ਅਮਰ ਦਾਸ ਜੀ ਸੁਸ਼ੋਭਿਤ ਹੋ ਗਏ। ਇਹ ਸੇਵਾ ਨੂੰ ਮੇਵਾ ਸੀ ਅਤੇ ਉਨ੍ਹਾਂ ਬਾਰੇ ਇਹ ਸ਼ਬਦ ਉਚਾਰਨ ਕੀਤਾ ਗਿਆ :

**ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥**

*(ਸਵਈਏ ਮਹਲੇ ਤੀਜੇ ਕੇ ੩, ਪੰਨਾ 1396)*

**ਵਿਚਿ ਦੁਨੀਆ ਸੇਵ ਕਮਾਈਐ ॥**
**ਤਾ ਦਰਗਹ ਬੈਸਣੁ ਪਾਈਐ ॥**
**ਕਹੁ ਨਾਨਕ ਬਾਹ ਲੁਡਾਈਐ ॥** *(ਸਿਰੀਰਾਗੁ ਮਹਲਾ ੧, ਪੰਨਾ 26)*

**ਸੇਵਕ ਕਉ ਸੇਵਾ ਬਨਿ ਆਈ ॥**
**ਹੁਕਮੁ ਬੂਝਿ ਪਰਮ ਪਦੁ ਪਾਈ ॥** *(ਗਉੜੀ ਸੁਖਮਨੀ ਮਹਲਾ ੫, ਪੰਨਾ 292)*

ਗਿਆਨੀ ਗਿਆਨ ਸਿੰਘ ਲਿਖਦੇ ਹਨ ਕਿ "ਗੁਰੂ ਰਾਮ ਦਾਸ ਦੇ ਸਮੇਂ ਤੋਂ

ਹਮੇਸ਼ਾ ਆਈਆਂ ਸੰਗਤਾਂ ਨੂੰ ਯਥਾਯੋਗ ਅੰਨ, ਬਸਤ੍ਰ, ਉਤਾਰਾ ਦੇਣਾ, ਆਦਰ ਕਰਨਾ ਅਤੇ ਜਾਂਦਿਆਂ ਨੂੰ ਸਿਰਪਾਓ ਦਿੱਤੇ ਜਾਂਦੇ ਸਨ।" ਭਾਈ ਚਉਪਾ ਸਿੰਘ ਛਿੱਬਰ ਲਿਖਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵੀ ਬਹੁਤ ਹੀ ਵਿਸ਼ੇਸ਼ ਪੰਥਕ ਕਾਰਜ ਕਰਕੇ ਆਉਣ ਵਾਲੇ ਜਾਂ ਕਿਸੇ ਵਿਸ਼ੇਸ਼ ਪੰਥਕ ਕਾਰਜ ਲਈ ਜਾਣ ਵਾਲੇ ਦਾ ਮਨੋਬਲ ਉੱਚਾ ਕਰਨ ਲਈ ਸਿਰਪਾਓ ਦੀ ਬਖ਼ਸ਼ਿਸ਼ ਕੀਤੀ ਜਾਂਦੀ ਸੀ। ਸ. ਪਿਆਰਾ ਸਿੰਘ ਪਦਮ *ਗੁਰੂ ਕੀਆਂ ਸਾਖੀਆਂ* ਪੁਸਤਕ ਦੇ ਪੰਨਾ 102 ਉੱਤੇ ਲਿਖਦੇ ਹਨ ਕਿ "ਗੁਰੂ ਗੋਬਿੰਦ ਸਿੰਘ ਜੀ ਭੰਗਾਣੀ ਦੇ ਯੁੱਧ ਪਿੱਛੋਂ ਪਟਨੇ ਤੋਂ ਅਨੰਦਪੁਰ ਸਾਹਿਬ ਜਾਂਦੇ ਹੋਏ ਰਾਹ ਵਿਚ 'ਕਪਾਲ ਮੋਚਨ' ਪਹੁੰਚੇ ਤਾਂ ਸਤਿਗੁਰਾਂ ਨੇ ਗੁਰੂ ਨਾਨਕ ਦੇਵ ਜੀ ਦਾ ਪਾਵਨ ਗੁਰਪੁਰਬ ਜਾਣ ਕੇ ਮੁਖੀ ਸਿੱਖਾਂ ਨੂੰ ਸਿਰਪਾਓ ਦੀਏ।" ਅੱਗੇ ਪੰਨਾ 120 ਉੱਤੇ ਹੋਰ ਲਿਖਦੇ ਹਨ ਕਿ ਜਦੋਂ ਮਸੰਦਾਂ ਨੇ ਅਤਿ ਚੁੱਕ ਦਿੱਤੀ ਤਾਂ ਗੁਰੂ ਜੀ ਨੇ ਉਹਨਾਂ ਨੂੰ ਸਜ਼ਾਵਾਂ ਦਿੱਤੀਆਂ ਪਰੰਤੂ ਜਿਹੜੇ ਮਸੰਦ ਸੱਚੇ-ਸੁੱਚੇ ਵਿਵਹਾਰ ਵਾਲੇ ਸਨ, ਉਹਨਾਂ ਨੂੰ ਸਿਰਪਾਓ ਦੇ ਕੇ ਨਿਵਾਜਿਆ ਗਿਆ ਜਿਵੇਂ ਕਿ ਭਾਈ ਫੇਰੂ ਜੀ ਨੂੰ ਗੁਰੂ ਜੀ ਨੇ ਆਪਣੇ ਕੰਘੇ ਵਿਚ ਅੜੇ ਹੋਏ ਕੇਸਾਂ ਸਮੇਤ ਅਤੇ ਸਿਰਪਾਓ ਦੇ ਕੇ ਨਿਵਾਜਿਆ ਅਤੇ ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਇਸੇ ਤਰ੍ਹਾਂ ਫੂਲਕੀਆਂ ਮਿਸਲ ਦੇ ਬਜ਼ੁਰਗਾਂ ਭਾਈ ਤਿਲੋਕਾ ਜੀ ਅਤੇ ਰਾਮਾ ਜੀ ਨੂੰ ਗੁਰੂ ਜੀ ਵੱਲੋਂ ਹੁਕਮਨਾਮੇ ਅਤੇ ਸਿਰਪਾਓ ਦੀ ਬਖ਼ਸ਼ਿਸ਼ ਕੀਤੀ ਗਈ ਜੋ ਰਿਆਸਤ ਨਾਭੇ ਦੇ ਕਿਲ੍ਹੇ ਵਿਚ 'ਗੁਰਦੁਆਰਾ ਸਿਰੋਪਾਇ ਸਾਹਿਬ' ਵਿਚ ਮੌਜੂਦ ਹਨ।

ਜੇਕਰ ਸਮੁੱਚੇ ਗੁਰ-ਇਤਿਹਾਸ ਵੱਲ ਝਾਤੀ ਮਾਰੀਏ ਤਾਂ ਸਪੱਸ਼ਟ ਹੋ ਜਾਂਦਾ ਹੈ ਕਿ ਭਾਈ ਲਹਿਣਾ ਜੀ ਨੇ "ਗੁਰੁ ਪਰਮੇਸਰੁ ਏਕੋ ਜਾਣੁ"[7] ਦੇ ਸਿਧਾਂਤ ਉੱਤੇ ਚੱਲਦਿਆਂ ਆਪਣੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਗਿਆ, ਹੁਕਮ ਅਤੇ ਰਜ਼ਾ ਵਿਚ ਪੂਰੀ ਸਿਦਕਦਿਲੀ ਨਾਲ ਵਿਚਰਦਿਆਂ ਸੇਵਾ ਅਤੇ ਸਿਮਰਨ ਨੂੰ ਆਪਣਾ ਜੀਵਨ ਕਰਤੱਵ ਮੰਨਦਿਆਂ ਸਤਿਗੁਰੂ ਦੇ ਦਰ ਪ੍ਰਵਾਨ ਚੜ੍ਹੇ ਅਤੇ ਉਹ ਗੁਰੂ ਅੰਗਦ ਦੇਵ ਜੀ ਸੁਸ਼ੋਭਿਤ ਹੋਏ ਅਤੇ ਇਸੇ ਤਰ੍ਹਾਂ ਬਾਬਾ ਅਮਰਦਾਸ ਜੀ ਇਸੇ ਮਾਰਗ ਦੇ ਦ੍ਰਿੜ੍ਹ ਪਾਂਧੀ ਹੁੰਦਿਆਂ ਹੋਇਆਂ ਸਤਿਗੁਰੂ ਦੇ ਦਰਬਾਰ ਵਿਚ ਕਬੂਲ ਪਏ ਅਤੇ ਉਹ ਸ੍ਰੀ ਗੁਰੂ ਅਮਰ ਦਾਸ ਜੀ ਬਣੇ ਅਤੇ ਭਾਈ ਜੇਠਾ ਜੀ ਪੂਰੀ ਨਿਸ਼ਠਾ ਨਾਲ ਸੇਵਾ ਅਤੇ ਸਿਮਰਨ ਕਰਦਿਆਂ ਗੁਰੂ ਜੀ ਦੀ ਰਜ਼ਾ ਵਿਚ ਵਿਚਰਦਿਆਂ ਪ੍ਰਵਾਨ ਚੜ੍ਹੇ ਅਤੇ ਉਹ ਸੋਢੀ ਸੁਲਤਾਨ ਚੌਥੇ ਗੁਰੂ, ਸ੍ਰੀ ਗੁਰੂ ਰਾਮ ਦਾਸ ਜੀ ਸੁਸ਼ੋਭਿਤ ਹੋਏ। ਹਉਮੈ, ਹੰਕਾਰ, ਲੋਭ ਅਤੇ ਲਾਲਚ ਦਾ ਸ਼ਿਕਾਰ ਹੋਏ ਪ੍ਰਿਥੀ ਚੰਦ ਨੂੰ ਫਿਟਕਾਰਾਂ ਪਰੰਤੂ ਪਿਤਾ ਗੁਰੂ ਦੀ ਆਗਿਆ ਸਿਰ ਮੱਥੇ ਮੰਨਦਿਆਂ ਨਿਮਰਤਾ, ਹਲੀਮੀ, ਸੇਵਾ ਅਤੇ ਸਿਮਰਨ ਸਦਕਾ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਕਬੂਲ ਪਏ ਅਤੇ ਗੁਰਤਾ-ਗੱਦੀ ਉੱਤੇ ਬਤੌਰ ਪੰਜਵੇਂ ਗੁਰੂ ਬਿਰਾਜਮਾਨ ਹੋਏ। ਇਸੇ ਤਰ੍ਹਾਂ ਸ੍ਰੀ ਗੁਰੂ ਹਰਿ ਰਾਇ ਜੀ ਵੱਲੋਂ ਰਾਮ ਰਾਇ ਨੂੰ ਬਾਦਸ਼ਾਹ ਨੂੰ ਖ਼ੁਸ਼ ਕਰਨ ਅਤੇ ਗੁਰੂ ਜੀ ਦੀ ਹੁਕਮ ਅਦੂਲੀ

7. ਗੋਂਡ ਮਹਲਾ ੫, ਪੰਨਾ 864.

ਕਰਨ ਕਾਰਨ ਫਿਟਕਾਰਾਂ ਮਿਲੀਆਂ ਅਤੇ ਗੁਰਤਾ-ਗੱਦੀ ਦੀ ਬਖ਼ਸ਼ਿਸ਼ ਅਸ਼ਟਮ ਬਲਬੀਰਾ, ਬਾਲਾ ਪ੍ਰੀਤਮ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਕੀਤੀ ਅਤੇ ਉਨ੍ਹਾਂ ਨੇ ਅੱਗੋਂ ਤੇਗ਼ ਬਹਾਦਰ ਜੀ ਦੇ ਤਿਆਗ, ਕੁਰਬਾਨੀ, ਸਿਮਰਨ ਅਤੇ ਸਾਧਨਾ ਨੂੰ ਮੁੱਖ ਰੱਖਦਿਆਂ ਗੁਰਤਾ-ਗੱਦੀ ਲਈ 'ਬਾਬਾ ਬਕਾਲੇ' ਕਹਿ ਕੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਆਪਣਾ ਉੱਤਰਾਧਿਕਾਰੀ ਗੁਰੂ ਨਿਸਚਿਤ ਕੀਤਾ। ਇਸ ਤਰ੍ਹਾਂ ਗੁਰੂ ਸਾਹਿਬਾਨ ਵੱਲੋਂ ਆਪਣੇ ਉੱਤਰਾਧਿਕਾਰੀ ਦੇ ਤੌਰ ਉੱਤੇ ਗੁਰਤਾ-ਗੱਦੀ ਦੀ ਬਖ਼ਸ਼ਿਸ਼ ਉੱਚਤਮ ਜੀਵਨ, ਤਿਆਗ, ਸੇਵਾ, ਸਿਮਰਨ, ਸਿਦਕਦਿਲੀ ਅਤੇ ਕੁਰਬਾਨੀ ਦੀ ਭਾਵਨਾ ਉੱਤੇ ਬਖ਼ਸ਼ਿਸ਼ ਦੀ ਮੋਹਰ ਹੀ ਸੀ। ਇਹ ਗੁਰਤਾ-ਗੱਦੀ ਦੀ ਇਲਾਹੀ ਬਖ਼ਸ਼ਿਸ਼ ਵੀ ਸਿਰਪਾਓ ਹੀ ਸੀ।

ਇਸੇ ਤਰ੍ਹਾਂ ਸਿੱਖ-ਇਤਿਹਾਸ ਵੱਲ ਝਾਤੀ ਮਾਰਦਿਆਂ ਇਕ ਹੋਰ ਘਟਨਾ ਦਾ ਵਰਣਨ ਕਰਨਾ ਉਪਯੋਗੀ ਹੋਵੇਗਾ। ਕਰਤਾਰਪੁਰ ਦੀ ਜੰਗ ਸਮੇਂ ਰਾਮਗੜ੍ਹ ਦੇ ਟਿੱਬਿਆਂ ਵਿਚ ਬਾਬੇ ਕਿਆਂ ਅਤੇ ਬਾਬਰ ਕਿਆਂ ਦਰਮਿਆਨ ਹੋਈ ਗਹਿਗੱਚ ਲੜਾਈ ਵਿਚ ਕਿਸ਼ੋਰ ਅਵਸਥਾ ਵਿਚ ਹੋਣ ਦੇ ਬਾਵਜੂਦ ਪਿਤਾ ਗੁਰੂ ਦਾ ਮੈਦਾਨੇ ਜੰਗ ਵਿਚ ਦਲੇਰੀ ਨਾਲ ਸਾਥ ਦਿੰਦਿਆਂ ਜੋ ਸੂਰਮਗਤੀ ਦੇ ਜੌਹਰ ਵਿਖਾਏ ਗਏ, ਉਹਨਾਂ ਸਦਕਾ ਹੀ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ 'ਤਿਆਗ ਮੱਲ' ਜੀ ਨੂੰ 'ਤੇਗ਼ ਬਹਾਦਰ' ਦੇ ਖ਼ਿਤਾਬ ਨਾਲ ਨਿਵਾਜਿਆ। ਇਹ ਪ੍ਰਾਪਤੀ ਉਹਨਾਂ ਵੱਲੋਂ ਵਿਖਾਈ ਲਾਮਿਸਾਲ ਦ੍ਰਿੜ੍ਹਤਾ ਅਤੇ ਬੀਰਤਾ ਉੱਤੇ ਗੁਰੂ ਕੀ ਖ਼ੁਸ਼ੀ ਅਤੇ ਪ੍ਰਵਾਨਗੀ ਦੀ ਮੋਹਰ ਸੀ। ਸ਼ਾਬਾਸ਼ ਸੀ। ਸਨਮਾਨ ਸੀ। ਇਥੇ ਲਾਮਿਸਾਲ ਬਹਾਦਰੀ, ਦਲੇਰੀ ਅਤੇ ਸਿਦਕਦਿਲੀ ਦੀ ਇਕ ਹੋਰ ਘਟਨਾ ਦਾ ਜ਼ਿਕਰ ਕਰਨਾ ਉਪਯੋਗੀ ਹੋਵੇਗਾ। ਜਦੋਂ ਮੁਗ਼ਲਾਂ ਦੇ ਸਿੱਖਾਂ ਵਿਰੁੱਧ ਜਬਰ ਅਤੇ ਜ਼ੁਲਮ ਦੀ ਸਿਖਰ ਦੁਪਹਿਰ ਸਮੇਂ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਤਲਕੇਦਾਰ 'ਮੱਸਾ ਰੰਘੜ' ਸ੍ਰੀ ਹਰਿਮੰਦਰ ਸਾਹਿਬ ਉੱਤੇ ਕਬਜ਼ਾ ਕਰ ਕੇ, ਸ੍ਰੀ ਦਰਬਾਰ ਸਾਹਿਬ ਦੇ ਅੰਦਰ ਪਲੰਘ ਡਾਹ ਕੇ ਬੈਠ ਗਿਆ ਸੀ ਅਤੇ ਆਪਣੇ ਸਾਥੀਆਂ ਸਮੇਤ ਉਥੇ ਹੁੱਕਾ ਅਤੇ ਸ਼ਰਾਬ-ਕਬਾਬ ਅਤੇ ਕੰਜਰੀਆਂ ਵੱਲੋਂ ਨਾਚ-ਗਾਣੇ ਦੇ ਦੌਰ ਚਲਾ ਰਿਹਾ ਸੀ। ਸ੍ਰੀ ਦਰਬਾਰ ਸਾਹਿਬ ਦੇ ਚੌਗਿਰਦੇ ਸਖ਼ਤ ਫ਼ੌਜੀ ਪਹਿਰਾ ਸੀ। ਚਿੜੀ ਨਹੀਂ ਸੀ ਫੜਕ ਸਕਦੀ। ਪਰੰਤੂ ਇਹ ਇਕ ਇਤਿਹਾਸਕ ਸਚਾਈ ਹੈ ਕਿ ਸਿੱਖਾਂ ਦੀ ਆਪਣੇ ਗੁਰੂ ਪ੍ਰਤੀ ਸ਼ਰਧਾ, ਸਤਿਕਾਰ ਅਤੇ ਸਮਰਪਣ ਦੀ ਭਾਵਨਾ ਦਾ ਦੁਨੀਆਂ ਵਿਚ ਹੋਰ ਕਿਧਰੇ ਵੀ ਮੁਕਾਬਲਾ ਅਤੇ ਮਿਸਾਲ ਨਹੀਂ ਮਿਲਦੀ। ਭਾਈ ਸੁੱਖਾ ਸਿੰਘ ਮਾੜੀ ਕੰਬੋਕੀ ਅਤੇ ਭਾਈ ਮਹਿਤਾਬ ਸਿੰਘ ਮੀਰਾਂ ਕੋਟ ਨੇ ਇਤਨੇ ਸਖ਼ਤ ਪਹਿਰੇ ਦੇ ਹੁੰਦਿਆਂ ਹੋਇਆਂ ਵੀ ਮੱਸੇ ਰੰਘੜ ਦਾ ਸਿਰ ਵੱਢ ਕੇ ਬੀਕਾਨੇਰ ਖ਼ਾਲਸਾ ਪੰਥ ਦੇ ਪੇਸ਼ ਕਰ ਦਿੱਤਾ ਸੀ। ਇਸ ਲਾਮਿਸਾਲ ਅਤੇ ਲਾਸਾਨੀ ਬਹਾਦਰੀ ਅਤੇ ਅਦੁੱਤੀ ਦਲੇਰੀ ਨੂੰ ਪ੍ਰਵਾਨ ਕਰਦਿਆਂ ਖ਼ਾਲਸਾ ਪੰਥ ਵੱਲੋਂ ਉਹਨਾਂ ਦੋਹਾਂ ਮਹਾਨ ਸੂਰਮੇ ਸਿੰਘਾਂ ਨੂੰ ਗੁਰੂ ਘਰ ਅਤੇ ਗੁਰੂ ਪੰਥ ਵੱਲੋਂ ਸਿਰਪਾਓ ਦੀ ਬਖ਼ਸ਼ਿਸ਼ ਦੇ ਕੇ ਨਿਵਾਜਿਆ ਗਿਆ ਸੀ। ਇਉਂ ਕਰਨਾ ਸਤਿਗੁਰੂ ਜੀ, ਗੁਰੂ ਘਰ, ਖ਼ਾਲਸਾ

ਪੰਥ ਵੱਲੋਂ ਕਿਸੇ ਵੀ ਸਿੱਖ ਸੇਵਕ ਨੂੰ ਉਸ ਵੱਲੋਂ ਕੀਤੀ ਨਿਸ਼ਕਾਮ ਸੇਵਾ ਅਤੇ ਪਰਉਪਕਾਰ ਲਈ ਉਸ ਨੂੰ ਸਿਰਪਾਓ ਬਖ਼ਸ਼ਿਸ਼ ਕਰ ਕੇ ਉਸ ਦਾ ਸਨਮਾਨ ਕਰਨਾ ਹੈ। ਉਸ ਵੱਲੋਂ ਕੀਤੀ ਸੇਵਾ ਉੱਤੇ ਪ੍ਰਵਾਨਗੀ ਦੀ ਮੋਹਰ ਲਗਾਉਣੀ ਹੈ। ਇਸ ਕਾਰਵਾਈ ਨਾਲ ਹੋਰ ਲੋਕਾਂ ਅੰਦਰ ਵੀ ਲੋਕ ਭਲਾਈ ਦੇ ਕਾਰਜ ਕਰਨ ਅਤੇ ਨਿਸ਼ਕਾਮ ਸੇਵਾ ਕਰਨ ਲਈ ਚਿਣਗ ਪੈਦਾ ਹੁੰਦੀ ਹੈ। ਇਸੇ ਤਰ੍ਹਾਂ ਇਕ ਹੋਰ ਇਤਿਹਾਸਕ ਘਟਨਾ ਇਉਂ ਹੈ ਕਿ ਖਿਦਰਾਣੇ ਦੀ ਢਾਬ (ਮੁਕਤਸਰ ਸਾਹਿਬ) ਦੀ ਜੰਗ ਦੌਰਾਨ ਸ੍ਰੀ ਅਨੰਦਪੁਰ ਸਾਹਿਬ ਤੋਂ ਭਾਈ ਮਹਾਂ ਸਿੰਘ ਦੀ ਅਗਵਾਈ ਵਿਚ ਸਤਿਗੁਰਾਂ ਨੂੰ ਲਿਖਤੀ ਬੇਦਾਵਾ ਦੇ ਕੇ ਆਏ ਮਾਝੇ ਦੇ 40 ਸਿੰਘਾਂ ਵੱਲੋਂ ਮਾਈ ਭਾਗੋ ਜੀ ਦੀ ਪ੍ਰੇਰਨਾ ਸਦਕਾ ਮੈਦਾਨੇ-ਜੰਗ ਵਿਚ ਮੁਗ਼ਲਾਂ ਵਿਰੁੱਧ ਬੇਮਿਸਾਲ ਬੀਰਤਾ ਅਤੇ ਬਹਾਦਰੀ ਨਾਲ ਜੂਝਦਿਆਂ ਸ਼ਹੀਦੀਆਂ ਪਾ ਕੇ ਗੁਰੂ ਕੀ ਸ਼ਰਨ ਵਿਚ ਆਉਣ ਵਾਲੇ ਉਹਨਾਂ ਮਹਾਨ ਸਿੰਘਾਂ ਸ਼ਹੀਦਾਂ ਦੀ ਸ਼ਹੀਦੀ ਉੱਤੇ ਪ੍ਰਵਾਨਗੀ ਦੀ ਮੋਹਰ ਲਾਉਂਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਆਪਣੀ ਗੋਦ ਵਿਚ ਉਹਨਾਂ ਨੂੰ 'ਮੇਰਾ ਦਸ ਹਜ਼ਾਰੀ' ਅਤੇ 'ਮੇਰਾ ਪੰਜ ਹਜ਼ਾਰੀ' ਕਹਿ ਕੇ 'ਟੁੱਟੀ ਗੰਢ ਲੈਣੀ' ਅਤੇ ਉਹਨਾਂ ਦੀਆਂ ਦੁਨੀਆਵੀ ਕਮੀਆਂ ਕਮਜ਼ੋਰੀਆਂ ਉੱਤੇ "ਕਾਪੜੁ ਪਤਿ ਪਰਮੇਸਰੁ ਰਾਖੀ"[8] ਅਨੁਸਾਰ ਪਰਦਾ ਪਾ ਦੇਣਾ ਵੀ ਸਤਿਗੁਰਾਂ ਵੱਲੋਂ ਆਪਣੇ ਪਵਿੱਤਰ ਮੁਖਾਰਬਿੰਦ ਦੁਆਰਾ ਬਖ਼ਸ਼ਿਸ਼ ਕੀਤਾ ਇਹ ਵਰਦਾਨ ਸਿਰਪਾਉ ਹੀ ਸੀ ਅਤੇ ਇਸੇ ਤਰ੍ਹਾਂ ਇਹਨਾਂ 40 ਸਿੰਘਾਂ ਨੂੰ ਪ੍ਰੇਰ ਕੇ ਮੁੜ ਗੁਰੂ ਮਾਰਗ ਦੇ ਪਾਂਧੀ ਬਣਾ ਕੇ ਆਪ ਮਰਦਾਵੇਂ ਭੇਸ ਵਿਚ ਮੈਦਾਨੇ-ਜੰਗ ਵਿਚ ਅਦਭੁਤ ਦਲੇਰੀ ਨਾਲ ਜੂਝਣ ਵਾਲੀ ਪਹਿਲੀ ਇਸਤਰੀ ਵੀਰਾਂਗਣ ਨੂੰ ਮੁਕਤਸਰ ਸਾਹਿਬ ਦੀ ਜੰਗ ਫ਼ਤਹਿ ਕਰਨ ਉਪਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਮਾਈ ਭਾਗੋ ਜੀ ਨੂੰ ਸਿਰਪਾਓ ਦੀ ਬਖ਼ਸ਼ਿਸ਼ ਕਰ ਕੇ ਪਹਿਲੀ ਔਰਤ ਜਥੇਦਾਰ ਥਾਪਣਾ ਵੀ ਉਹਨਾਂ ਦੀ ਮਹਾਨ ਸੋਚ, ਸਿਦਕ, ਦ੍ਰਿੜ੍ਹਤਾ, ਕੁਰਬਾਨੀ ਅਤੇ ਮੈਦਾਨੇ-ਜੰਗ ਵਿਚ ਦਿਖਾਏ ਜੰਗਜੂ ਜੌਹਰ ਲਈ ਸਤਿਗੁਰਾਂ ਵੱਲੋਂ ਪ੍ਰਵਾਨਗੀ ਦੀ ਮੋਹਰ ਤਥਾ ਸਿਰਪਾਉ ਦੀ ਬਖ਼ਸ਼ਿਸ਼ ਹੀ ਸੀ। ਇਸੇ ਤਰ੍ਹਾਂ ਕਿਸੇ ਸ਼ੁਭ ਕਾਰਜ ਲਈ ਜਾਣ ਲੱਗਿਆਂ ਸਤਿਗੁਰਾਂ, ਗੁਰੂ ਘਰ ਤਥਾ ਗੁਰੂ ਖ਼ਾਲਸਾ ਜੀ ਵੱਲੋਂ ਅਸੀਸ ਅਤੇ ਅਸ਼ੀਰਵਾਦ ਦੇ ਤੌਰ ਉੱਤੇ ਸਿਰਪਾਓ ਬਖ਼ਸ਼ਿਸ਼ ਕੀਤਾ ਜਾਂਦਾ ਹੈ। ਨਿਸਚੇ ਹੀ ਇਸ ਤਰ੍ਹਾਂ ਕਰਨ ਨਾਲ ਮੁਹਿੰਮ ਉੱਤੇ ਚੜ੍ਹਨ ਵਾਲੀ ਸ਼ਖ਼ਸੀਅਤ ਅੰਦਰ ਇਕ ਵਿਸ਼ਵਾਸ, ਨਵਾਂ ਉਤਸ਼ਾਹ ਅਤੇ "ਸ਼ੁਭ ਕਰਮਨ ਤੇ ਕਬਹੂੰ ਨ ਟਰੋਂ" ਅਤੇ "ਨਿਸਚੈ ਕਰਿ ਅਪੁਨੀ ਜੀਤ ਕਰੋਂ" ਲਈ ਚਾਅ, ਜੋਸ਼, ਜਜ਼ਬਾ, ਦ੍ਰਿੜ੍ਹਤਾ ਅਤੇ ਸਿਦਕਦਿਲੀ ਅਤੇ ਕੁਰਬਾਨੀ ਕਰਨ ਦੀ ਭਾਵਨਾ ਪ੍ਰਬਲ ਹੋ ਜਾਂਦੀ ਹੈ। ਇਹ ਵੀ ਇਕ ਇਤਿਹਾਸਿਕ ਘਟਨਾ ਹੈ ਕਿ 7 ਅਗਸਤ, 1708 ਈ. ਨੂੰ ਬਾਬਾ ਬੰਦਾ ਸਿੰਘ ਬਹਾਦਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੁਸ਼ਟ ਮੁਗ਼ਲਾਂ ਦੀ ਸੁਧਾਈ ਕਰਨ ਲਈ ਨੰਦੇੜ (ਮਹਾਂਰਾਸ਼ਟਰ) ਤੋਂ ਪੰਜਾਬ ਵੱਲ ਨੂੰ ਤੋਰਨ ਲੱਗਿਆਂ ਉਸ ਨੂੰ ਪੰਜ ਤੀਰ, ਖ਼ਾਲਸਾਈ ਨਿਸ਼ਾਨ ਸਾਹਿਬ, ਨਗਾਰਾ,

8. ਗੂਜਰੀ ਮਹਲਾ ੫, ਪੰਨਾ 496.

ਇਕ ਖੰਡਾ ਅਤੇ ਸਿਰਪਾਓ ਬਖ਼ਸ਼ਿਸ਼ ਕੀਤਾ। ਜੋ ਸੰਸਾਰ ਦੇ ਇਤਿਹਾਸ ਵਿਚ ਲਾਮਿਸਾਲ ਅਤੇ ਨਿਵੇਕਲੀਆਂ ਜਿੱਤਾਂ/ਪ੍ਰਾਪਤੀਆਂ ਬਾਬਾ ਬੰਦਾ ਸਿੰਘ ਬਹਾਦਰ ਨੇ ਕੀਤੀਆਂ, ਉਹ ਸਤਿਗੁਰਾਂ ਵੱਲੋਂ ਬਖ਼ਸ਼ੀ ਅੰਮ੍ਰਿਤ ਦੀ ਦਾਤ, ਅਸੀਸ ਅਤੇ ਅਸ਼ੀਰਵਾਦ ਵਜੋਂ ਬਖ਼ਸ਼ਿਆ ਸਿਰਪਾਓ ਅਤੇ ਪੰਜ ਤੀਰ ਆਦਿ ਦੀ ਕਿਰਪਾ ਹੀ ਸੀ। ਉਸ ਦਾ ਹੀ ਅਜ਼ੀਮ ਕ੍ਰਿਸ਼ਮਾ ਸੀ। ਜਨਤਕ ਸਨਮਾਨ ਦਾ ਇਕ ਹੋਰ ਪੱਖ ਵੀ ਹੈ ਉਹ ਹੈ ਕਿਸੇ ਜੰਗ-ਯੁੱਧ ਵਿਚ ਫ਼ਤਹਿ ਪਾਉਣੀ, ਜਿੱਤ ਪ੍ਰਾਪਤ ਕਰਨੀ ਜਾਂ ਮੈਦਾਨੇ-ਜੰਗ ਵਿਚ ਸ਼ਾਨਾਮੱਤੇ ਜੌਹਰ ਵਿਖਾਉਣ ਬਦਲੇ ਜੋ ਮਾਨ-ਸਨਮਾਨ ਦਿੱਤਾ ਜਾਂਦਾ ਹੈ ਉਹ ਇਕ ਤਰ੍ਹਾਂ ਨਾਲ ਉੱਦਮ ਲਈ ਪ੍ਰੇਰਨਾ ਹੈ। ਇਨਾਮ ਹੈ। ਸ਼ਾਬਾਸ਼ ਹੈ। ਦੇਣ ਵਾਲੀ ਸ਼ਖ਼ਸੀਅਤ ਨਿਰਸੰਦੇਹ ਰਾਜਨੀਤਿਕ ਹੀ ਹੁੰਦੀ ਹੈ ਅਤੇ ਲੈਣ ਵਾਲਾ ਸੂਰਮਗਤੀ ਦਾ ਕਾਰਜ ਕਰਨ ਵਾਲਾ ਵਿਅਕਤੀ ਵੀ ਇਕ ਤਰ੍ਹਾਂ ਨਾਲ ਰਾਜਨੀਤਿਕ ਹੀ ਹੁੰਦਾ ਹੈ। ਜਿਵੇਂ ਭੰਗਾਣੀ ਦੇ ਯੁੱਧ ਤੋਂ ਬਾਅਦ ਪਾਉਂਟਾ ਸਾਹਿਬ ਵਿਖੇ ਪਹੁੰਚਣ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੱਯਦ ਪੀਰ ਬੁੱਧੂ ਸ਼ਾਹ ਵੱਲੋਂ ਗੁਰੂਕਿਆਂ ਨਾਲ ਸਿਦਕਦਿਲੀ ਨਾਲ ਖੜੋਂਦਿਆਂ ਜੋ ਕੁਰਬਾਨੀ ਕੀਤੀ, ਉਹ ਗੁਰੂ ਘਰ ਵਿਚ ਕਬੂਲ ਪਈ ਅਤੇ ਗੁਰੂ ਜੀ ਨੇ ਪੀਰ ਜੀ ਨੂੰ ਇਕ ਸਿਰਪਾਓ ਦੀ ਬਖ਼ਸ਼ਿਸ਼ ਕੀਤੀ ਅਤੇ ਪੀਰ ਜੀ ਦੇ ਮੰਗਣ ਉੱਤੇ ਟੁੱਟੇ ਹੋਏ ਕੇਸਾਂ ਸਮੇਤ ਆਪਣਾ ਕੰਘਾ ਵੀ ਪੀਰ ਜੀ ਨੂੰ ਬਖ਼ਸ਼ਿਸ਼ ਕਰ ਦਿੱਤਾ ਜਿਸ ਉੱਤੇ ਪੀਰ ਬੁੱਧੂ ਸ਼ਾਹ ਧੰਨ ਹੋ ਗਿਆ ਸੀ ਮਾਨੋ ਜਹਾਨ ਦੀਆਂ ਸਤੇ ਪਾਤਸ਼ਾਹੀਆਂ ਹੀ ਉਸ ਨੂੰ ਮਿਲ ਗਈਆਂ ਹੋਣ। ਇਕ ਹੋਰ ਇਤਿਹਾਸਕ ਘਟਨਾ ਅਨੁਸਾਰ ਨੌਜਵਾਨ ਸ. ਹਰੀ ਸਿੰਘ ਨਲੂਆ ਵੱਲੋਂ ਜਦੋਂ ਸ਼ੇਰ ਦਾ ਸ਼ਿਕਾਰ ਕਰ ਕੇ ਮਹਾਰਾਜਾ ਰਣਜੀਤ ਸਿੰਘ ਦੇ ਭਰੇ ਦਰਬਾਰ ਵਿਚ ਪੇਸ਼ ਕੀਤਾ ਗਿਆ ਤਾਂ ਮਹਾਰਾਜਾ ਸਾਹਿਬ ਨੇ ਉਸ ਦੀ ਦਲੇਰੀ ਅਤੇ ਬਹਾਦਰੀ ਦੀ ਭਰੇ ਦਰਬਾਰ ਵਿਚ ਭਰਪੂਰ ਸ਼ਲਾਘਾ ਕਰਦਿਆਂ ਉਸ ਨੂੰ ਖ਼ਾਲਸਾ ਪੰਥ ਵੱਲੋਂ ਸਿਰਪਾਓ, ਭਾਰੀ ਇਨਾਮ ਦਿੱਤਾ ਅਤੇ ਆਪਣੀ ਫ਼ੌਜ ਵਿਚ ਚੰਗਾ ਰੁਤਬਾ ਦੇ ਕੇ ਵੀ ਨਿਵਾਜਿਆ। ਇਸੇ ਤਰ੍ਹਾਂ ਨੌਜਵਾਨ ਸ. ਸ਼ਾਮ ਸਿੰਘ ਅਟਾਰੀ ਨੇ ਆਪਣੇ ਪਿਤਾ ਸ. ਨਿਹਾਲ ਸਿੰਘ ਨਾਲ ਮਿਲ ਕੇ ਖ਼ਾਲਸਾਈ ਜੰਗੀ ਮੁਹਿੰਮ ਵਿਚ ਨਿਵੇਕਲੀ ਸੂਰਮਗਤੀ ਦੇ ਜੌਹਰ ਵਿਖਾਏ, ਜਿਸ ਉੱਤੇ ਮਹਾਰਾਜਾ ਰਣਜੀਤ ਸਿੰਘ ਨੇ ਪ੍ਰਸੰਨ ਹੋ ਕੇ ਉਨ੍ਹਾਂ ਨੂੰ ਇਨਾਮ ਵਜੋਂ ਸੋਨੇ ਦਾ ਕੈਂਠਾ ਦੇ ਕੇ ਸਨਮਾਨਿਆ ਸੀ, ਪਰੰਤੂ ਇਹ ਸਭ ਇਨਾਮ ਸਨ। ਮਾਨ-ਸਨਮਾਨ ਸਨ। ਇਨ੍ਹਾਂ ਦਾ ਸੰਸਾਰੀ ਮਹੱਤਵ ਹੈ। ਇਨ੍ਹਾਂ ਇਨਾਮਾਂ ਅਤੇ ਸਿਰਪਾਓ ਦੀ ਬਖ਼ਸ਼ਿਸ਼ ਵਿਚਕਾਰ ਭਾਰੀ ਅੰਤਰ ਹੈ। ਸਿਰਪਾਓ ਨਿਰੋਲ ਦਰਗਾਹੀ ਧਾਰਮਿਕ ਬਖ਼ਸ਼ਿਸ਼ ਹੈ। ਦੈਵੀ ਸ਼ਾਬਾਸ਼ ਹੈ। ਉਹ ਅੰਗਮੀ ਬਖ਼ਸ਼ਿਸ਼ ਹੈ। ਅਦੁੱਤੀ ਦਾਤ ਹੈ ਜੋ ਹਰ ਕਿਸੇ ਨੂੰ ਪ੍ਰਾਪਤ ਨਹੀਂ ਹੋ ਸਕਦੀ। ਉਹ ਵਿਰਲੇ ਹੀ ਹਨ ਜੋ ਨਿਰੋਲ ਰੱਬ ਦੀ ਰਜ਼ਾ ਵਿਚ ਨਿਡਰ, ਨਿਧੜਕ, ਨਿਸ਼ਕਾਮ ਅਤੇ ਨਿਰਪੱਖ ਹੋ ਕੇ "ਅਪਨਾ ਬਿਗਾਰਿ ਬਿਰਾਂਨਾ ਸਾਂਢੈ"[9] ਅਤੇ "ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥ ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ

9. ਗੋਂਡ ਰਵਿਦਾਸ ਜੀ, ਪੰਨਾ 875.

ਜਨਮੜਾ॥"[10] ਦੀ ਭਾਵਨਾ ਨਾਲ ਜੂਝਦੇ ਹਨ ਅਤੇ ਪਰਮਾਤਮਾ ਦੀ ਰਹਿਮਤ ਦੇ ਪਾਤਰ ਬਣਦੇ ਹਨ। ਹੱਕ, ਸੱਚ ਅਤੇ ਇਨਸਾਫ਼ ਲਈ ਸੰਘਰਸ਼ ਕਰਦੇ ਹਨ ਅਤੇ ਆਪਣੀਆਂ ਜਿੰਦੜੀਆਂ ਨੂੰ ਦਾਅ ਉੱਤੇ ਲਾ ਕੇ ਦੇਸ਼, ਕੌਮ ਅਤੇ ਧਰਮ ਦੀ ਖ਼ਾਤਰ ਮੈਦਾਨ ਵਿਚ ਨਿਤਰਦੇ ਹਨ, ਉਹ ਹੀ ਇਸ ਬਖ਼ਸ਼ਿਸ਼ ਦੇ ਪਾਤਰ ਬਣਦੇ ਹਨ। ਅਜਿਹੇ ਮਨੁੱਖ "ਹੈਨਿ ਵਿਰਲੇ ਨਾਹੀ ਘਣੇ"[11] ਹੀ ਹੁੰਦੇ ਹਨ ਅਤੇ ਉਹ ਹੀ ਨਿਵੇਕਲਾ ਅਤੇ ਸ਼ਾਨਾਮੱਤਾ ਇਤਿਹਾਸ ਸਿਰਜਦੇ ਹਨ।

ਭਾਵੇਂ ਗੁਰੂ ਘਰ ਦਾ ਤਾਂ 'ਰਾਣਾ ਰੰਕ ਬਰਾਬਰੀ' ਅਤੇ "ਤੂੰ ਸਾਝਾ ਸਾਹਿਬੁ ਬਾਪੁ ਹਮਾਰਾ"[12] ਅਤੇ "ਸਭੁ ਕੋ ਤੇਰਾ ਤੂੰ ਸਭਸੁ ਦਾ ਤੂੰ ਸਭਨਾ ਰਾਸਿ॥ ਸਭਿ ਤੁਧੈ ਪਾਸਹੁ ਮੰਗਦੇ ਨਿਤ ਕਰਿ ਅਰਦਾਸਿ॥"[13] ਅਤੇ "ਸਭੇ ਸਾਂਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥"[14] ਅਤੇ "ਰੰਕੁ ਰਾਉ ਜਾ ਕੈ ਏਕ ਸਮਾਨਿ॥"[15] ਦਾ ਮਹਾਨ ਵਿਲੱਖਣ ਅਤੇ ਨਿਵੇਕਲਾ ਸਿਧਾਂਤ ਹੈ। ਪਰੰਤੂ ਜਿਹਨਾਂ ਸ਼ਖ਼ਸੀਅਤਾਂ ਨੇ ਦੇਸ਼, ਕੌਮ ਅਤੇ ਧਰਮ ਦੀ ਖ਼ਾਤਰ ਵਿਲੱਖਣ ਕੁਰਬਾਨੀ ਕੀਤੀ ਹੋਵੇ, ਉਸ ਨੂੰ ਗੁਰੂ ਘਰ ਵੱਲੋਂ ਸਨਮਾਨ ਅਤੇ ਸਾਬਾਸ਼ ਦੇਣਾ ਤਾਂ ਯੋਗ ਹੀ ਹੈ ਜਿਵੇਂ ਭਾਈ ਸੁੱਖਾ ਸਿੰਘ ਅਤੇ ਭਾਈ ਮਹਿਤਾਬ ਸਿੰਘ ਦੀ ਮਿਸਾਲ ਹੈ। ਪਰੰਤੂ ਹਰ ਬਸਰ ਨੂੰ ਗੁਰੂ ਘਰ ਵੱਲੋਂ ਸਿਰਪਾਓ ਦੀ ਬਖ਼ਸ਼ਿਸ਼ ਯੋਗ ਨਹੀਂ ਜਾਪਦੀ। ਗੁਰੂ ਘਰ ਸੇਵਾ, ਸ਼ਰਧਾ ਅਤੇ ਸਿਮਰਨ ਦਾ ਸਥਾਨ ਹੈ। "ਸਚੁ ਵਾਪਾਰੁ ਕਰਹੁ ਵਾਪਾਰੀ॥ ਦਰਗਹ ਨਿਬਹੈ ਖੇਪ ਤੁਮਾਰੀ॥"[16] ਦਾ ਪਵਿੱਤਰ ਸਥਾਨ ਹੈ।

ਇਥੇ ਇਹ ਵਰਣਨ ਕਰਨਾ ਵੀ ਯੋਗ ਹੋਵੇਗਾ ਕਿ ਲੇਖਕ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦੇ ਆਪਣੇ ਪ੍ਰਧਾਨਗੀ ਕਾਰਜ-ਕਾਲ ਸਮੇਂ ਭਾਰਤ ਦੇ ਤੱਤਕਾਲੀਨ ਰਾਸ਼ਟਰਪਤੀ ਸ਼੍ਰੀ ਏ.ਪੀ.ਜੇ. ਅਬਦੁਲ ਕਲਾਮ ਜਦੋਂ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ-ਦੀਦਾਰੇ ਕਰਨ ਅਤੇ ਆਪਣੀ ਸ਼ਰਧਾ ਅਤੇ ਸਤਿਕਾਰ ਭੇਟ ਕਰਨ ਲਈ ਆਏ ਸਨ ਤਾਂ ਉਹਨਾਂ ਨੂੰ ਵੀ ਸ੍ਰੀ ਦਰਬਾਰ ਸਾਹਿਬ ਦੇ ਅੰਦਰ ਜਾਂ ਬਾਹਰ ਗੁਰੂ ਘਰ ਵੱਲੋਂ ਸਿਰਪਾਓ ਦੀ ਬਖ਼ਸ਼ਿਸ਼ ਨਹੀਂ ਕੀਤੀ ਗਈ, ਸਗੋਂ ਘੰਟਾ ਘਰ ਦੇ ਲਾਗਲੀ ਸੜਕ ਉੱਤੇ ਸ਼ਾਮਿਆਨਾ ਤਾਇਨਾਤ ਕਰ ਕੇ ਉਨ੍ਹਾਂ ਨੂੰ ਇਕ ਸ਼ਾਲ, ਇਕ ਕਿਰਪਾਨ ਤੇ ਧਾਰਮਿਕ ਅਤੇ ਇਤਿਹਾਸਕ ਪੁਸਤਕਾਂ ਦਾ ਇਕ ਸੈਟ ਦਿੱਤਾ ਗਿਆ ਸੀ। ਪਰੰਤੂ ਇਹ ਸਿਰਪਾਓ ਨਹੀਂ ਸੀ। ਸੱਚਮੁੱਚ ਹੀ ਸਿੱਖ ਸੰਗਤਾਂ ਵੱਲੋਂ ਇਸ ਕਾਰਵਾਈ ਦੀ ਭਰਪੂਰ ਸ਼ਲਾਘਾ ਕੀਤੀ ਗਈ ਸੀ।

---

10. ਵਾਰ ਮਾਰੂ ਮਹਲਾ ੫ ਡਖਣੇ, ਪੰਨਾ 1096.
11. ਸਲੋਕ ਮਹਲਾ ੧, ਪੰਨਾ 1411.
12. ਮਾਝ ਮਹਲਾ ੫, ਪੰਨਾ 97.
13. ਵਾਰ ਸਿਰੀਰਾਗ ਮਹਲਾ ੪, ਪੰਨਾ 86.
14. ਮਾਝ ਮਹਲਾ ੫, ਪੰਨਾ 97.
15. ਗੋਂਡ ਮਹਲਾ ੫, ਪੰਨਾ 863.
16. ਗਉੜੀ ਸੁਖਮਨੀ ਮਹਲਾ ੫, ਪੰਨਾ 293.

ਨਿਰੋਲ ਧਾਰਮਿਕ, ਅਧਿਆਤਮਕ ਅਤੇ ਗੁਰਮਤਿ ਜੁਗਤ ਨੂੰ ਵਾਚਿਆਂ ਪਤਾ ਲੱਗਦਾ ਹੈ ਕਿ 'ਸਿਰਪਾਓ ਦੀ ਬਖ਼ਸ਼ਿਸ਼' ਵਿਦਵਾਨਾਂ ਵੱਲੋਂ ਦਿੱਤੇ ਸਿਰਪਾਓ ਦੇ ਅਰਥਾਂ ਅਤੇ ਵਿਆਖਿਆ ਤੋਂ ਕਿਤੇ ਉਪਰ ਸਿਰਪਾਓ ਦੀ ਬਖ਼ਸ਼ਿਸ਼ ਦਾ ਮਹੱਤਵ ਹੈ। ਜਿਵੇਂ ਉਪਰ ਦੱਸਿਆ ਗਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਿਰਪਾਓ ਨੂੰ ਪ੍ਰੇਮ ਪਟੋਲਾ, ਸਿਰਪਾਓ ਅਤੇ ਕੱਪੜਾ ਆਦਿ ਵੀ ਕਿਹਾ ਗਿਆ ਹੈ ਅਤੇ ਇਸ ਸੰਦਰਭ ਵਿਚ ਅਨੇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਇਹ ਪ੍ਰਾਪਤੀ "ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥" ਵਾਲਿਆਂ ਨੂੰ ਹੀ ਹੁੰਦੀ ਹੈ ਅਤੇ ਉਹੀ ਰੂਹਾਂ ਆਪਣੇ ਜਨਮ ਰਤਨ ਦਾ ਲਾਹਾ ਖੱਟ ਸਕੀਆਂ ਹੁੰਦੀਆਂ ਹਨ। "ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ॥"[17] ਇਨ੍ਹਾਂ ਵਿੱਚੋਂ ਕੁਝ ਇਕ ਬਾਰੇ ਵਿਚਾਰ ਕਰ ਰਹੇ ਹਾਂ ਤਾਂ ਜੋ ਪਾਠਕਾਂ ਨੂੰ ਸਿਰਪਾਓ ਦੀ ਬਖ਼ਸ਼ਿਸ਼ ਦੇ ਮਹੱਤਵ ਬਾਰੇ ਕੁਝ ਜਾਣਕਾਰੀ ਪ੍ਰਾਪਤ ਹੋ ਸਕੇ।

ਸਤਿਗੁਰੂ ਜੀ ਨੇ ਫ਼ੁਰਮਾਇਆ ਹੈ, "ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ"[18] ਅਤੇ "ਹਉ ਆਇਆ ਦੂਰਹੁ ਚਲਿ ਕੈ ਮੈ ਤਕੀ ਤਉ ਸਰਣਾਇ ਜੀਉ"[19] ਅਨੁਸਾਰ ਮਨੁੱਖੀ ਮਨ ਨੂੰ ਜਨਮਾਂ-ਜਨਮਾਂਤਰਾਂ ਦੀ ਲੱਗੀ ਮੈਲ ਅਤੇ ਹਉਮੈ ਕਾਰਨ ਮਨੁੱਖੀ ਆਤਮਾ ਅਤੇ ਪਰਮਾਤਮਾ ਦਰਮਿਆਨ ਜੋ ਫ਼ਾਸਲਾ ਪੈਦਾ ਹੋ ਗਿਆ ਹੈ ਅਰਥਾਤ ਜੋ 'ਕੂੜ ਦੀ ਪਾਲਿ' ਸਥਾਪਿਤ ਹੋ ਗਈ ਹੈ, ਉਸ ਨੂੰ ਸਮਾਪਤ ਕਰਨ ਲਈ ਜਦੋਂ ਇਹ ਮਨ-ਆਤਮਾ ਪਰਮਾਤਮਾ ਦੇ ਹੁਕਮ ਅਤੇ ਰਜ਼ਾ ਅਨੁਸਾਰ ਚੱਲਣਾ ਸਿੱਖ ਲੈਂਦਾ ਹੈ। ਹਉਮੈ ਦਾ ਤਿਆਗ ਕਰ ਦਿੰਦਾ ਹੈ ਅਤੇ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਉੱਤੇ ਫ਼ਤਹਿ ਪ੍ਰਾਪਤ ਕਰਕੇ "ਮਨਿ ਜੀਤੈ ਜਗੁ ਜੀਤੁ" ਦੀ ਸਥਿਤੀ ਪ੍ਰਾਪਤ ਕਰ ਲੈਂਦਾ ਹੈ ਅਤੇ "ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥ ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥" ਅਨੁਸਾਰ ਆਪਣਾ ਜੀਵਨ ਢਾਲ ਲੈਂਦਾ ਹੈ ਤਾਂ ਇਹ ਆਤਮਾ-ਪਰਮਾਤਮਾ ਇੱਕੋ ਰੂਪ "ਏਕ ਜੋਤਿ ਦੁਇ ਮੂਰਤੀ"[20] ਅਤੇ "ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ"[21] ਅਤੇ "ਨਾਮੇ ਨਾਰਾਇਨ ਨਾਹੀ ਭੇਦੁ"[22] ਹੋ ਜਾਂਦੇ ਹਨ ਅਤੇ ਮਨੁੱਖੀ ਆਤਮਾ ਦੀਆਂ ਸਾਰੀਆਂ ਆਸਾਂ-ਉਮੀਦਾਂ ਪੂਰੀਆਂ ਹੋ ਜਾਂਦੀਆਂ ਹਨ ਅਤੇ ਉਹ "ਨਾਨਕ ਨਦਰੀ ਨਦਰਿ ਨਿਹਾਲ" ਹੋ ਜਾਂਦੀ ਹੈ ਕਿਉਂਕਿ ਹੁਣ ਮਨੁੱਖੀ ਆਤਮਾ-ਮਨ ਨੇ ਆਪਣੀ ਸਿਆਣਪ, ਚਤੁਰਾਈ ਅਤੇ ਹਉਮੈ "ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ" ਅਨੁਸਾਰ ਇਹ ਮੁਕੰਮਲ ਰੂਪ ਵਿਚ ਤਿਆਗ ਦਿੱਤੀ

17. ਰਾਮਕਲੀ ਮਹਲਾ ੩ ਅਨੰਦੁ, ਪੰਨਾ 919.
18. ਵਾਰ ਸੋਰਠਿ, ਮਹਲਾ ੩, ਪੰਨਾ 651.
19. ਸੂਹੀ ਮਹਲਾ ੫, ਪੰਨਾ 763.
20. ਸੂਹੀ ਮਹਲਾ ੩, ਪੰਨਾ 788.
21. ਰਾਮਕਲੀ ਕਬੀਰ ਜੀ, ਪੰਨਾ 969.
22. ਭੈਰਉ ਨਾਮਦੇਉ ਜੀ, ਪੰਨਾ 1166.

ਹੁੰਦੀ ਹੈ ਅਤੇ ਦੁਈ ਅਤੇ ਆਪਾ-ਭਾਵ ਮਿਟਾ ਦਿੱਤਾ ਹੁੰਦਾ ਹੈ ਅਤੇ ਉਸ ਉੱਤੇ ਸਤਿਗੁਰੂ ਦਇਆਲ ਹੋ ਜਾਂਦੇ ਹਨ, "ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ ॥"[23] ਜਿਨ੍ਹਾਂ ਭਗਤ ਜਨਾਂ ਦੀ ਸੇਵਾ ਅਤੇ ਸਿਮਰਨ ਪ੍ਰਵਾਨ ਚੜ੍ਹਿਆ ਅਤੇ ਉਹ ਪਰਮਾਤਮਾ ਨਾਲ ਇਕ ਰੂਪ ਹੋ ਨਿਬੜੇ ਅਤੇ ਪਰਮਾਤਮਾ ਨੇ ਉਨ੍ਹਾਂ ਦੀ ਪਤਿ ਪ੍ਰੇਮ ਪਟੋਲਾ ਦੇ ਕੇ ਢੱਕ ਲਈ ਅਤੇ ਆਪਣੀ ਬੁੱਕਲ ਵਿਚ ਲੈ ਲਿਆ; ਮਿਸਾਲ ਦੇ ਤੌਰ ਉੱਤੇ ਭਗਤ ਨਾਮਦੇਵ ਜੀ ਦੇ ਸੇਵਾ, ਸਿਮਰਨ, ਨਿਸ਼ਠਾ, ਦ੍ਰਿੜ੍ਹ ਵਿਸ਼ਵਾਸ ਦੁਆਰਾ ਪਰਮਾਤਮਾ ਨਾਲ ਇਕ ਰੂਪ ਹੋਣ ਬਾਰੇ ਸ੍ਰੀ ਗੁਰੂ ਰਾਮ ਦਾਸ ਜੀ ਇਉਂ ਫ਼ੁਰਮਾਉਂਦੇ ਹਨ, "ਨਾਮੇ ਨਾਮਿ ਰਤੇ ਸੁਖੁ ਪਾਇਆ ਨਾਮਿ ਰਹਿਆ ਲਿਵ ਲਾਈ ਹੇ"[24] ਅਤੇ ਇਸੇ ਤਰ੍ਹਾਂ ਉਨ੍ਹਾਂ ਭਗਤਾਂ ਬਾਰੇ ਸ੍ਰੀ ਗੁਰੂ ਅਰਜਨ ਦੇਵ ਜੀ ਵੀ ਪੁਸ਼ਟੀ ਦੀ ਮੋਹਰ ਲਾਉਂਦਿਆਂ ਗੁਰ-ਸ਼ਬਦ ਦੁਆਰਾ ਇਉਂ ਫ਼ੁਰਮਾਉਂਦੇ ਹਨ :

**ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥**
**ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥ਰਹਾਉ॥**
**ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥**
**ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥**
**ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥**
**ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥**
**ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥**
**ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥**
**ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥**
**ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥** *(ਆਸਾ ਧੰਨਾ ਜੀ, ਪੰਨਾ 487)*

ਅਜਿਹੀਆਂ ਦਰਗਹ ਵਿਚ ਕਬੂਲ ਪਈਆਂ ਅਤੇ ਪ੍ਰਵਾਨ ਚੜ੍ਹੀਆਂ ਆਤਮਾਵਾਂ, ਜਿਨ੍ਹਾਂ ਦਾ ਪਰਦਾ ਅਤੇ ਪਤਿ ਸਤਿਗੁਰਾਂ ਨੇ ਆਪਣੀ ਗੋਦ ਵਿਚ ਲੈ ਕੇ ਢੱਕ ਲਿਆ ਅਤੇ ਉਨ੍ਹਾਂ ਨੂੰ ਪਰਮ ਪਦ ਦੀ ਪ੍ਰਾਪਤੀ ਹੋ ਗਈ, ਬਾਰੇ ਸ੍ਰੀ ਗੁਰੂ ਅਰਜਨ ਦੇਵ ਜੀ ਇਉਂ ਵੀ ਸਪੱਸ਼ਟ ਕਰਦੇ ਹਨ :

**ਸੇ ਲਾਲ ਭਏ ਗੂੜੈ ਰੰਗਿ ਰਾਤੇ ਜਿਨ ਗੁਰ ਮਿਲਿ ਹਰਿ ਹਰਿ ਗਾਇਆ ॥**
*(ਮਾਰੂ ਮਹਲਾ ੫, ਪੰਨਾ 1003)*

**ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥**
**ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ॥**
*(ਤਿਲੰਗ ਮਹਲਾ ੧, ਪੰਨਾ 722)*

**ਸੇਵਕ ਕਉ ਸੇਵਾ ਬਨਿ ਆਈ ॥**
**ਹੁਕਮੁ ਬੂਝਿ ਪਰਮ ਪਦੁ ਪਾਈ ॥** *(ਗਉੜੀ ਸੁਖਮਨੀ ਮ: ੫, ਪੰਨਾ 292)*

---

23. ਵਾਰ ਮਾਝ ਮਹਲਾ ੧, ਪੰਨਾ 149.
24. ਮਾਰੂ ਸੋਲਹੇ ਮਹਲਾ ੪, ਪੰਨਾ 1069.

ਅਜਿਹੀਆਂ ਰੂਹਾਂ ਨੂੰ ਅਗੰਮੀ ਸਿਰਪਾਓ, ਪ੍ਰੇਮ ਪਟੋਲਾ ਅਤੇ ਦੈਵੀ ਕੱਪੜਾ ਪ੍ਰਾਪਤ ਹੋ ਗਿਆ ਅਤੇ ਉਹ ਆਪਣੇ ਪ੍ਰਭੂ-ਪ੍ਰੀਤਮ ਨਾਲ ਪ੍ਰਭੂ ਰੂਪ ਹੀ ਹੋ ਨਿਬੜੀਆਂ। ਅਜਿਹੀਆਂ ਸਫਲ ਆਤਮਾਵਾਂ ਬਾਰੇ ਸ੍ਰੀ ਗੁਰੂ ਰਾਮਦਾਸ ਜੀ ਇਉਂ ਫ਼ੁਰਮਾਉਂਦੇ ਹਨ:

**ਸੇਵਕੁ ਠਾਕੁਰੁ ਸਭੁ ਤੂਹੈ ਤੂਹੈ ਗੁਰਮਤੀ ਹਰਿ ਚੰਗ ਚੰਗਨਾ॥**

*(ਵਾਰ ਕਾਨੜਾ ਮਹਲਾ ੪, ਪੰਨਾ 1313)*

**ਹਰਿ ਕੇ ਸੇਵਕ ਜੋ ਹਰਿ ਭਾਏ ਤਿਨ੍ ਕੀ ਕਥਾ ਨਿਰਾਰੀ ਰੇ॥**
**ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ॥**

*(ਬਿਲਾਵਲੁ ਕਬੀਰ ਜੀ, ਪੰਨਾ 855)*

ਸ੍ਰੀ ਗੁਰੂ ਨਾਨਕ ਦੇਵ ਜੀ ਅਜਿਹੀ ਅਗੰਮੀ ਖੇਡ ਜਿਸ ਵਿਚ ਸਾਧਕ ਅਤੇ ਹਰੀ ਇਕ-ਦੂਜੇ ਵਿਚ ਅਭੇਦ ਹੋ ਜਾਂਦੇ ਹਨ ਅਤੇ ਸਾਧਕ (ਆਤਮਾ) ਸਦਾ ਸੁਹਾਗਣ "ਨਾ ਪਿਰੁ ਮਰੈ ਨ ਜਾਏ"[25] ਬਣ ਜਾਂਦੀ ਹੈ ਬਾਰੇ ਇਸ ਤਰ੍ਹਾਂ ਸਪੱਸ਼ਟ ਕਰਦੇ ਹਨ:

**ਹਰਿ ਅੰਕਿ ਸਮਾਣੀ ਜਾ ਪ੍ਰਭ ਭਾਣੀ ਸਾ ਸੋਹਾਗਣਿ ਨਾਰੇ॥**

*(ਤੁਖਾਰੀ ਮਹਲਾ ੧, ਪੰਨਾ 1107)*

**ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ ਆਇਆ ਤਿਨ੍ ਕਾ ਸਫਲੁ ਭਇਆ॥**

*(ਆਸਾ ਮਹਲਾ ੧, ਪੰਨਾ 432)*

ਗੁਰਮਤਿ ਉਨ੍ਹਾਂ ਜੀਵੰ-ਆਤਮਾਵਾਂ ਬਾਰੇ ਵੀ ਚਾਨਣਾ ਪਾਉਂਦੀ ਹੈ ਜਿਨ੍ਹਾਂ ਨੇ ਮਨਮਤ, ਹਉਮੈ ਅਤੇ ਹੰਕਾਰ ਦਾ ਰਸਤਾ ਅਖ਼ਤਿਆਰ ਕਰਦਿਆਂ ਆਪਣੇ ਨਿੱਜ ਸੁਆਰਥਾਂ ਦੀ ਪੂਰਤੀ ਲਈ ਲੋਕਾਈ ਨੂੰ ਲੁੱਟਿਆ, ਕੁੱਟਿਆ, ਅਪਮਾਨਿਤ ਕੀਤਾ, ਜਬਰ, ਜ਼ੁਲਮ ਅਤੇ ਪਾਪ ਕੀਤੇ ਅਤੇ ਜਿਨ੍ਹਾਂ ਨੂੰ ਅੰਤ ਸਮੇਂ ਪਛਤਾਉਣਾ ਪਿਆ ਅਤੇ ਉਹ ਸੰਸਾਰ ਵਿੱਚੋਂ ਹਾਰ ਕੇ ਗਏ ਅਤੇ ਢੇਰ ਸਾਰੀਆਂ ਜਹਿਮਤਾਂ ਉਨ੍ਹਾਂ ਨੂੰ ਝੱਲਣੀਆਂ ਪਈਆਂ। ਗੁਰਵਾਕ ਹੈ:

**ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥**
**ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ॥**

*(ਸਲੋਕ ਮਹਲਾ ੫, ਪੰਨਾ 1425)*

ਕੂੜ-ਕੁਸੱਤ ਬੋਲ ਕੇ ਛਲ ਅਤੇ ਕਪਟ ਰਾਹੀਂ ਲੋਕਾਂ ਨੂੰ ਲੁੱਟਣ ਵਾਲਿਆਂ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਇਉਂ ਸਪੱਸ਼ਟ ਕਰਦੇ ਹਨ:

**ਸੈਸਾਰੀ ਆਪਿ ਖੁਆਇਅਨੁ ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ॥**

*(ਵਾਰ ਮਾਝ ਮਹਲਾ ੧, ਪੰਨਾ 145)*

ਸ੍ਰੀ ਗੁਰੂ ਅਮਰ ਦਾਸ ਜੀ ਵੀ ਇਉਂ ਫ਼ੁਰਮਾਉਂਦੇ ਹਨ ਕਿ ਅਜਿਹੀਆਂ ਦੁਲੱਭ ਜਨਮ ਹਾਰ ਕੇ ਗਈਆਂ ਰੂਹਾਂ ਨੂੰ ਦਰਗਹ ਵਿਚ ਢੋਈ ਤਥਾ ਕੋਈ ਮਾਨ ਪ੍ਰਾਪਤ

---

25. ਗਉੜੀ ਮ: ੩, ਪੰਨਾ 245.

ਨਹੀਂ ਹੁੰਦਾ ਅਤੇ ਉਹ ਆਵਾਗਉਣ ਦੇ ਚੱਕਰ ਵਿਚ ਫਸੀਆਂ ਰਹਿੰਦੀਆਂ ਹਨ। ਗੁਰਵਾਕ ਹੈ:

ਸੰਸਾਰੈ ਵਿਚਿ ਸੋਭ ਨ ਪਾਇਨੀ ਅਗੈ ਜਿ ਕਰੇ ਸੁ ਜਾਣੈ ਕਰਤਾਰੁ ॥

(ਵਾਰ ਰਾਮਕਲੀ ਮਹਲਾ ੩, ਪੰਨਾ 950)

ਅਤੇ ਜੋ ਗੁਰੂ ਨਾਮ ਦਾਨ ਦੀ ਸਿਫ਼ਤਿ ਫੁਰਮਾਉਂਦੇ ਹਨ:

ਸੇਵਾ ਥਾਇ ਨ ਪਵਈ ਤਿਸ ਕੀ ਖਪਿ ਖਪਿ ਹੋਇ ਖੁਆਰੁ ॥

(ਵਾਰ ਸਾਰੰਗ, ਮਹਲਾ ੩, ਪੰਨਾ 1247)

ਪਰੰਤੂ ਜਿਹੜੀਆਂ ਆਤਮਾਵਾਂ ਪ੍ਰਭੂ ਦਾ ਨਾਮ ਜਪ ਕੇ ਆਪਣਾ ਜਨਮ ਸਫਲਾ ਕਰ ਕੇ ਜਾਂਦੀਆਂ ਹਨ, ਉਹਨਾਂ ਨੂੰ ਅਕਾਲ-ਪੁਰਖ ਦੀ ਦਰਗਾਹ ਵਿਚ ਉਨ੍ਹਾਂ ਨੂੰ ਪੂਰਾ ਸਨਮਾਨ ਮਿਲਦਾ ਹੈ, ਸਿਰਪਾਉ ਪ੍ਰਾਪਤ ਹੁੰਦਾ ਹੈ, ਸਗੋਂ ਉਹਨਾਂ ਦੇ ਪ੍ਰਵੇਸ਼ ਕਾਰਨ ਧਰਮ ਰਾਜ ਆਪਣੀ ਕਚਹਿਰੀ ਨੂੰ ਪਵਿੱਤਰ ਹੋ ਗਈ ਸਮਝਦਾ ਹੈ। ਗੁਰਵਾਕ ਹੈ:

ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ ॥
ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥

(ਸਲੋਕ ਮਹਲਾ ੫, ਪੰਨਾ 1425)

ਉਹਨਾਂ ਆਤਮਾਵਾਂ ਨੂੰ ਉਹ ਪਰਮ ਜੋਤਿ, ਪ੍ਰਭੂ-ਪਤੀ-ਪਰਮੇਸ਼ਰ ਮਿਲ ਪੈਂਦਾ ਹੈ ਜਿਸ ਨੂੰ ਮਿਲਣ ਲਈ ਉਹਨਾਂ ਆਤਮਾ ਪਿਆਸੀ ਹੁੰਦੀ ਹੈ ਅਤੇ ਜਿਸ ਦੀ ਪ੍ਰਾਪਤੀ ਨੂੰ ਉਹਨਾਂ ਨੇ ਆਪਣਾ ਜੀਵਨ ਮਕਸਦ ਮਿੱਥਿਆ ਹੋਇਆ ਹੁੰਦਾ ਹੈ। "ਭਈ ਪਰਾਪਤਿ ਮਾਨੁਖ ਦੇਹੁਰੀਆ। ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ।" ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰਵਾਕ ਹੈ:

ਜੇ ਵਸਤੂ ਮੰਗਿ ਦਿਤੀਆ ਜੇ ਤਿਨ ਸਿਰਿ ਲਾਇਆ ਚਿਤੁ ਜੀਉ ॥

(ਸੂਹੀ ਮਹਲਾ ੧, ਪੰਨਾ 762)

ਭਾਈ ਗੁਰਦਾਸ ਜੀ ਲਿਖਦੇ ਹਨ ਕਿ ਜਿਹੜੀਆਂ ਰੂਹਾਂ ਜੋ ਮਨ-ਜਿੱਤ ਪ੍ਰਾਪਤ ਕਰ ਕੇ ਸਤਿਗੁਰੂ ਦੀ ਸ਼ਰਨ ਵਿਚ ਪਹੁੰਚਦੀਆਂ ਹਨ, ਉਹਨਾਂ ਰੂਹਾਂ ਨੂੰ ਤਾਂ ਸਤਿਗੁਰੂ ਆਪ ਲੈਂਦੇ ਹਨ ਤੇ 'ਜੀਓ ਆਇਆਂ' ਆਖਦੇ ਹਨ, ਅਤੇ ਇਹ ਆਤਮਾਵਾਂ ਧੰਨ ਹੋ ਜਾਂਦੀਆਂ ਹਨ ਅਤੇ ਉਹ ਪ੍ਰੇਮ ਪਿਆਰ ਦੀ ਪ੍ਰਾਪਤੀ ਜੋ ਉਹਨਾਂ ਨੂੰ ਸਤਿਗੁਰ ਵੱਲੋਂ ਬਖਸ਼ਿਸ਼ ਇਕ ਤਰ੍ਹਾਂ ਨਾਲ ਸਿਰਪਾਓ ਹੀ ਹੈ। ਭਾਈ ਗੁਰਦਾਸ ਜੀ ਲਿਖਦੇ ਹਨ:

ਚਰਨ ਸਰਨਿ ਗੁਰ ਏਕ ਪੈਡਾ ਜਾਇ ਚਲ,
ਸਤਿਗੁਰ ਕੋਟਿ ਪੈਡਾ ਆਗੈ ਹੋਇ ਲੇਤ ਹੈ ॥

(ਕਬਿੱਤ ਸਵੱਯੇ ਭਾਈ ਗੁਰਦਾਸ ਜੀ)

ਇਸੇ ਕਰਕੇ ਹੀ ਤਾਂ ਗੁਰੂ ਅਰਜਨ ਦੇਵ ਜੀ ਵੀ ਫੁਰਮਾਉਂਦੇ ਹਨ ਕਿ ਮੈਂ ਉਸ ਅਕਾਲ ਪੁਰਖ ਦਾ ਸ਼ੁਕਰਗੁਜ਼ਾਰ ਹਾਂ, ਜਿਸ ਨੇ ਮੇਰੀ ਜਿੰਦ ਉੱਤੇ ਗੰਭੀਰਤਾ ਦਾ ਪਵਿੱਤਰ

ਹੱਥ ਰੱਖ ਕੇ ਮੈਨੂੰ ਪੰਜਾਂ ਵਿਸ਼ੇ-ਵਿਕਾਰਾਂ ਉੱਤੇ ਜਿੱਤ ਪ੍ਰਾਪਤ ਕਰਵਾ ਦਿੱਤੀ ਹੈ ਅਤੇ ਮੈਨੂੰ ਅਪਣਾਅ ਲਿਆ ਹੈ ਅਤੇ ਸਾਬਾਸ਼ ਦਿੱਤੀ ਹੈ। ਪਿਆਰ ਥਾਪੜਾ ਦਿੱਤਾ ਹੈ। ਗੁਰਵਾਕ ਹੈ :

**ਹਉ ਗੋਸਾਈ ਦਾ ਪਹਿਲਵਾਨੜਾ ॥**
**ਮੈ ਗੁਰ ਮਿਲਿ ਉਚ ਦੁਮਾਲੜਾ ॥**
**ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ ॥**
**ਵਾਤ ਵਜਨਿ ਟੰਮਕ ਭੇਰੀਆ ॥**
**ਮਲ ਲਥੇ ਲੈਦੇ ਫੇਰੀਆ ॥**
**ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ ॥**

*(ਸਿਰੀਰਾਗ ਮਹਲਾ ੧, ਪੰਨਾ 74)*

ਉਪਰੋਕਤ ਵਿਚਾਰ ਚਰਚਾ ਤੋਂ ਸਪੱਸ਼ਟ ਹੈ ਕਿ ਜਨਮ ਪਦਾਰਥ ਜਿੱਤਣ ਵਾਲੀਆਂ ਰੂਹਾਂ ਨੂੰ ਦਰਗਾਹੀ ਸਿਰਪਾਓ ਅਤੇ ਇਲਾਹੀ ਸਾਬਾਸ਼, ਪ੍ਰੇਮ ਪਟੋਲਾ ਅਤੇ ਪਤਿ ਢੱਕਣ ਲਈ ਕੱਪੜਾ ਅਕਾਲ-ਪੁਰਖ ਪਾਸੋਂ "ਕਾਪੜੁ ਪਤਿ ਪਰਮੇਸਰੁ ਰਾਖੀ"[26] ਪ੍ਰਾਪਤ ਹੋ ਜਾਂਦਾ ਹੈ ਪਰੰਤੂ ਜੀਵਨ ਦੀ ਬਾਜ਼ੀ ਹਾਰ ਕੇ ਜਾਣ ਵਾਲਿਆਂ ਨੂੰ ਸਜ਼ਾ ਅਤੇ ਦੰਡ ਹੀ ਮਿਲਦਾ ਹੈ ਅਤੇ ਮੁੜ-ਮੁੜ ਜਨਮ ਮਰਣ ਦੇ ਚੱਕਰ ਵਿਚ ਹੀ ਫਸੇ ਰਹਿੰਦੇ ਹਨ। ਆਸਾ ਦੀ ਵਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਵੀ ਇਸ ਸਥਿਤੀ ਨੂੰ ਇਉਂ ਸਪੱਸ਼ਟ ਕਰਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

**ਆਪੀਨ੍ਹੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ ॥**
**ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ ॥**
**ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ ॥**
**ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ ॥**
**ਮਨਿ ਅੰਧੈ ਜਨਮੁ ਗਵਾਇਆ ॥** *(ਵਾਰ ਆਸਾ ਮਹਲਾ ੧, ਪੰਨਾ 464)*

ਸ੍ਰੀ ਗੁਰੂ ਅੰਗਦ ਦੇਵ ਜੀ ਦੋਹਾਂ ਵਿਚਕਾਰ ਅੰਤਰ ਨੂੰ ਇਉਂ ਸਮਝਾਉਂਦੇ ਹਨ :

**ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ ॥**
**ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ ॥**

*(ਵਾਰ ਆਸਾ ਮਹਲਾ ੨, ਪੰਨਾ 463)*

ਇਸ ਤਰ੍ਹਾਂ ਜਨਮ ਪਦਾਰਥ ਜਿੱਤਣ ਵਾਲੀ ਮਨੁੱਖੀ ਆਤਮਾ ਨੂੰ ਪਰਮਾਤਮਾ ਵੱਲੋਂ ਸਿਰਪਾਓ ਦੀ ਬਖ਼ਸ਼ਿਸ਼ ਤਥਾ ਪ੍ਰੇਮ ਪਟੋਲਾ ਪ੍ਰਾਪਤ ਹੋ ਜਾਂਦਾ ਹੈ, ਜਿਸ ਨਾਲ ਉਸ ਦੀ ਪਤਿ-ਪਰਦੇ ਢੱਕ ਲਏ ਜਾਂਦੇ ਹਨ। ਇਹੋ ਹੀ ਪਰਮਾਤਮਾ ਵੱਲੋਂ ਮਨੁੱਖੀ ਆਤਮਾ ਨੂੰ ਸਿਰ ਤੋਂ ਪੈਰਾਂ ਤੀਕ ਭਾਵ ਪੂਰਨ ਰੂਪ ਵਿਚ ਢੱਕਣ ਲਈ ਕੱਪੜਾ ਪ੍ਰਾਪਤ

26. ਗੂਜਰੀ ਮਹਲਾ ੫, ਪੰਨਾ 496.

ਹੋ ਜਾਂਦਾ ਹੈ ਅਤੇ ਇਹੋ ਹੀ ਪਰਮਾਤਮਾ ਵੱਲੋਂ ਬਖ਼ਸ਼ਿਸ਼ ਕੀਤਾ ਹੋਇਆ ਸਿਰਪਾਓ ਹੈ। ਭਾਵ ਪਰਮਾਤਮਾ ਮਨੁੱਖੀ ਆਤਮਾ ਦੀਆਂ ਕਮੀਆਂ, ਕਮਜ਼ੋਰੀਆਂ, ਭੁੱਲਾਂ, ਭਟਕਣਾ, ਹਉਮੈ ਅਤੇ ਹੰਕਾਰੀ ਬਿਰਤੀਆਂ ਅਤੇ ਦੂਈ-ਭਾਵ ਨੂੰ ਪੂਰਨ ਰੂਪ ਵਿਚ ਮਿਟਾ ਕੇ ਭੁੱਲਾਂ ਬਖ਼ਸ਼ ਕੇ ਆਪਣੀ ਬੁੱਕਲ ਅਤੇ ਆਪਣੀ ਨਿੱਘੀ ਗੋਦ ਵਿਚ ਲੈ ਲੈਂਦਾ ਹੈ ਅਤੇ ਇਹ ਦੋਵੇਂ "ਪਏ ਕਬੂਲੁ ਖਸੰਮ ਨਾਲਿ"[27] ਆਤਮਾ-ਪਰਮਾਤਮਾ ਇਕ ਰੂਪ ਹੋ ਜਾਂਦੇ ਹਨ ਅਤੇ ਆਤਮਾ ਆਵਾਗਉਣ ਦੇ ਚੱਕਰ ਵਿੱਚੋਂ ਮੁਕਤਿ ਹੋ ਜਾਂਦੀ ਹੈ ਅਤੇ ਉਸ ਦੀ ਜੀਵਨ ਯਾਤਰਾ ਸਫਲ ਹੋ ਨਿਬੜਦੀ ਹੈ। ਗੁਰਵਾਕ ਹੈ :

**ਸਫਲ ਸਫਲ ਭਈ ਸਫਲ ਜਾਤ੍ਰਾ॥**
**ਆਵਣ ਜਾਣ ਰਹੇ ਮਿਲੇ ਸਾਧਾ॥** *(ਧਨਾਸਰੀ ਮਹਲਾ ੫, ਪੰਨਾ 687)*

ਇਹ ਸਾਰੀ ਪ੍ਰਕ੍ਰਿਆ ਨਿਰੋਲ ਅਧਿਆਤਮਕ ਹੈ। ਇਕ ਅੰਗਮੀ ਪ੍ਰੇਮ ਦੀ ਖੇਡ ਹੈ। ਨਿਰੋਲ ਅਨੁਭਵ ਦਾ ਕਾਰਜ ਹੈ। ਇਹ ਸਿਖਰ ਦਾ ਆਤਮਿਕ ਰਹੱਸ ਹੈ ਭਾਵਨਾਤਮਕ ਵਰਤਾਰਾ ਹੈ ਜੋ ਸੰਸਾਰੀ ਵਿਖਾਵੇ ਤੋਂ ਮੁਕਤ ਹੈ। ਇਹ ਤਾਂ ਆਤਮਾ ਦੇ ਨਿੱਜ ਘਰ ਵਿਚ ਪ੍ਰਵੇਸ਼ "ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ॥ ਸਤਿਗੁਰਿ ਤੁਮਰੇ ਕਾਜ ਸਵਾਰੇ॥"[28] ਦੀ ਅਦਭੁਤ ਖੇਡ ਹੈ। ਇਹ ਸ਼ਬਦਾਂ ਵਿਚ ਬਿਆਨ ਕਰਨ ਤੋਂ ਕਿਤੇ ਉਤਾਂਹ ਦਾ ਵਰਤਾਰਾ ਹੈ ਜੋ ਨਿਰੋਲ ਇਲਾਹੀ ਅਨੁਭਵ ਅਤੇ ਉੱਚਤਮ ਅਧਿਆਤਮਕ ਅਹਿਸਾਸ ਦੀ ਗੱਲ ਹੈ। ਅਤੀ ਸੂਖਮ ਹੈ। ਇਸ ਨਿਰੋਲ ਅਧਿਆਤਮਕ ਅਗੰਮੀ ਵਰਤਾਰੇ ਨੂੰ ਸਤਿਗੁਰਾਂ ਨੇ ਗੁਰਬਾਣੀ ਵਿਚ ਵੱਖ-ਵੱਖ ਗੁਰ ਸ਼ਬਦਾਂ ਰਾਹੀਂ ਬਿਆਨ ਕੀਤਾ ਹੈ। ਵੰਨਗੀ ਰੂਪ ਵਿਚ ਕੁਝ ਇਕ ਸ਼ਬਦ ਨਿਮਨ ਅਨੁਸਾਰ ਪੇਸ਼ ਹਨ। ਇਹਨਾਂ ਸ਼ਬਦਾਂ ਦੇ ਅਰਥ ਵੀ ਭਾਈ ਵੀਰ ਸਿੰਘ ਜੀ ਦੇ ਰਚਿਤ *ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼* ਅਤੇ ਭਾਈ ਕਾਨ੍ਹ ਸਿੰਘ ਨਾਭਾ ਦੁਆਰਾ ਰਚਿਤ *ਮਹਾਨ ਕੋਸ਼* ਉੱਤੇ ਆਧਾਰਿਤ ਪਾਠਕਾਂ ਦੀ ਜਾਣਕਾਰੀ ਹਿਤ ਦਿੱਤੇ ਜਾ ਰਹੇ ਹਨ :

**ਪਉੜੀ॥**
**ਹਉ ਢਾਢੀ ਵੇਕਾਰੁ ਕਾਰੈ ਲਾਇਆ॥**
**ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥**
**ਢਾਢੀ ਸਚੈ ਮਹਲਿ ਖਸਮਿ ਬੁਲਾਇਆ॥**
**ਸਚੀ ਸਿਫਤਿ ਸਾਲਾਹ ਕਪੜਾ ਪਾਇਆ॥**
**ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥**
**ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ॥**
**ਢਾਢੀ ਕਰੇ ਪਸਾਉ ਸਬਦੁ ਵਜਾਇਆ॥**
**ਨਾਨਕ ਸਚੁ ਸਾਲਾਹਿ ਪੂਰਾ ਪਾਇਆ॥੨੭॥ਸੁਧੁ** *(ਵਾਰ ਮਾਝ ਮਹਲਾ ੧, ਪੰਨਾ 150)*

[*ਅਰਥ :* ਮੈਨੂੰ ਨਿਕੰਮੇ ਢਾਡੀ ਨੂੰ ਜਸ ਗਾਉਣ ਦਾ ਕੰਮ ਦਿੱਤਾ ਅਤੇ ਰਾਤ ਦਿਨ ਜਸ ਗਾਉਣ ਦੀ ਆਗਿਆ ਦਿੱਤੀ। ਪਰਮਾਤਮਾ ਨੇ ਮੈਨੂੰ ਸੱਚਖੰਡ ਵਿਚ ਬੁਲਾ ਕੇ

27. ਵਾਰ ਰਾਮਕਲੀ ਰਾਇ ਬਲਵੰਡਿ, ਪੰਨਾ 967.
28. ਗਉੜੀ ਮਹਲਾ ੫, ਪੰਨਾ 201.

ਖ਼ਿੱਲਅਤ ਸਿਰਪਾਓ ਦੇ ਰੂਪ ਵਿਚ ਸਿਫ਼ਤਿ-ਸਾਲਾਹ ਕਰਨ ਦਾ ਗੁਣ ਦਿੱਤਾ। ਪਰਮਾਤਮਾ ਨੇ ਆਪਣੇ ਅੰਮ੍ਰਿਤ ਨਾਮ ਦਾ ਭੋਜਨ ਦਿੱਤਾ ਜਿਸ ਨਾਲ ਮੇਰੀ ਆਤਮਾ ਤ੍ਰਿਪਤ ਹੋ ਗਈ।]

**ਸਲੋਕ ਮ: ੫॥**
**ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ॥**
**ਦਾਨਾ ਬੀਨਾ ਸਾਈ ਮੈਡਾ ਨਾਨਕ ਸਾਰ ਨ ਜਾਣਾ ਤੇਰੀ॥**
**ਮ: ੫॥ ਤੈਡੈ ਸਿਮਰਣਿ ਹਭੁ ਕਿਛੁ ਲਧਮੁ ਬਿਖਮੁ ਨ ਡਿਠਮੁ ਕੋਈ॥**
**ਜਿਸੁ ਪਤਿ ਰਖੈ ਸਚਾ ਸਾਹਿਬੁ ਨਾਨਕ ਮੇਟਿ ਨ ਸਕੈ ਕੋਈ॥**

*(ਵਾਰ ਗੂਜਰੀ ਮਹਲਾ ੫, ਪੰਨਾ 520)*

[*ਅਰਥ :* ਆਪਣੇ ਪ੍ਰੇਮ ਅਤੇ ਲਗਨ ਦੀ ਦਾਤ ਬਖ਼ਸ਼ ਕੇ ਮਾਨੋ ਮੈਨੂੰ ਰੇਸ਼ਮੀ ਬਸਤਰਾਂ ਨਾਲ ਕੱਜ ਦਿੱਤਾ ਹੈ ਤਾਂ ਜੋ ਮੇਰੀ ਪ੍ਰਤਿਸ਼ਠਾ ਬਣੀ ਰਹੇ। ਮੇਰਾ ਮਾਲਕ ਬਹੁਤ ਸੁਘੜ ਸੁਜਾਨ ਹੈ। ਮੈਂ ਉਸ ਦਾ ਕੀਤਾ ਨਹੀਂ ਜਾਣ ਸਕਦਾ।]

**ਸੋਰਠਿ ਮਹਲਾ ੫॥**
**ਸੁਨਹੁ ਬਿਨੰਤੀ ਠਾਕੁਰ ਮੇਰੇ ਜੀਅ ਜੰਤ ਤੇਰੇ ਧਾਰੇ॥**
**ਰਾਖੁ ਪੈਜ ਨਾਮ ਅਪੁਨੇ ਕੀ ਕਰਨ ਕਰਾਵਨਹਾਰੇ॥**
**ਪ੍ਰਭ ਜੀਉ ਖਸਮਾਨਾ ਕਰਿ ਪਿਆਰੇ॥**
**ਬੁਰੇ ਭਲੇ ਹਮ ਥਾਰੇ॥ਰਹਾਉ॥**
**ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ॥**
**ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ॥**

*(ਸੋਰਠਿ ਮਹਲਾ ੫, ਪੰਨਾ 631)*

[*ਅਰਥ :* ਹੇ ਮੇਰੇ ਮਾਲਕ ਮੇਰੀ ਅਰਦਾਸ ਸੁਣੋ। ਹੇ ਸਭ ਜੀਵਾਂ ਦੇ ਅਧਾਰ ਸ੍ਰਿਸ਼ਟੀ ਦੇ ਕਰਨਹਾਰ ਆਪਣੇ ਨਾਮ ਦੀ ਪੈਜ ਰੱਖੋ। ਮੈਂ ਭਾਵੇਂ ਚੰਗਾ ਹਾਂ ਭਾਵੇਂ ਮਾੜਾ ਹਾਂ, ਤੁਹਾਡਾ ਹਾਂ ਮੈਨੂੰ ਆਪਣੀ ਛਤਰ-ਛਾਇਆ ਹੇਠ ਲੈ ਲਵੋ। ਮੇਰੇ ਮਾਲਕ ਨੇ ਮੇਰੀ ਬੇਨਤੀ ਸੁਣ ਲਈ ਅਤੇ ਮੇਰੇ ਮਾਇਆ-ਜਾਲ ਦੇ ਬੰਧਨ ਕੱਟ ਕੇ ਮੇਰਾ ਜਨਮ ਸਵਾਰ ਦਿੱਤਾ। ਮੈਨੂੰ ਸਿਫ਼ਤਿ-ਸਾਲਾਹ ਦਾ ਸਿਰਪਾਉ ਦੇ ਕੇ ਪ੍ਰਗਟ ਰੂਪ ਵਿਚ ਚੇਤੰਨ ਰੂਪ ਵਿਚ ਆਪਣੇ ਵਿਚ ਲੀਨ ਕਰ ਲਿਆ ਹੈ।]

**ਬਿਲਾਵਲੁ ਮਹਲਾ ੫॥**
**ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ॥**
**ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ॥**
**ਸੰਤ ਜਨਾ ਕਾ ਛੋਹਰਾ ਤਿਸੁ ਚਰਣੀ ਲਾਗਿ॥**
**ਮਾਇਆਧਾਰੀ ਛਤ੍ਰਪਤਿ ਤਿਨ੍ ਛੋਡਉ ਤਿਆਗਿ॥ਰਹਾਉ॥**
**ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ॥**
**ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ॥**
**ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ॥**
**ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ॥**
**ਸਾਕਤ ਸਿਉ ਮੁਖਿ ਜੋਰਿਐ ਅਧ ਵੀਚਹੁ ਟੂਟੈ॥**
**ਹਰਿ ਜਨ ਕੀ ਸੇਵਾ ਜੋ ਕਰੇ ਇਤ ਊਤਹਿ ਛੂਟੈ॥**

**ਸਭ ਕਿਛੁ ਤੁਮ੍ ਹੀ ਤੇ ਹੋਆ ਆਪਿ ਬਣਤ ਬਣਾਈ॥**
**ਦਰਸਨੁ ਭੇਟਤ ਸਾਧ ਕਾ ਨਾਨਕ ਗੁਣ ਗਾਈ॥**

*(ਬਿਲਾਵਲੁ ਮਹਲਾ ੫, ਪੰਨਾ 811)*

[*ਅਰਥ:* ਜਦੋਂ ਪਾਣੀ ਢੋਣਾ ਅਤੇ ਪੱਖਾ ਕਰਨਾ ਤੇਰੇ ਦਾਸਾਂ ਦੀ ਸੇਵਾ ਕਰੀਏ ਤਾਂ ਨਿਹਾਲ ਹੋਈਦਾ ਹੈ। ਰਾਜ ਅਧਿਕਾਰ, ਜਗੀਰਾਂ-ਜਮੀਨਾਂ ਤੇਰੇ ਨਾਮ ਤੋਂ ਬਿਨਾਂ ਜਲਾ ਦੇਈਏ। ਹੇ ਵਾਹਿਗੁਰੂ! ਤੇਰੇ ਸੰਤਾਂ ਦੇ ਸੇਵਕਾਂ ਦੇ ਚਰਨੀ ਲਗਾਂ ਅਤੇ ਵੱਡੇ ਛੱਤਰਪਤੀਆਂ ਨੂੰ ਤਿਆਗ ਦੇਵਾਂ। ਸੰਤਾਂ ਦੀ ਸੁੱਕੀ ਰੋਟੀ ਵੀ ਇਕ ਮੇਵਾ ਹੈ। ਬੇਮੁਖ ਅਮੀਰਾਂ ਦੇ ਛੱਤੀ ਪ੍ਰਕਾਰ ਦੇ ਭੋਜਨ ਜ਼ਹਿਰ ਸਮਾਨ ਹਨ। ਸੰਤ ਜਨਾਂ ਦੀ ਪਾਟੀ ਹੋਈ ਕੰਬਲੀ ਓਢੀ ਹੋਵੇ ਤਾਂ ਤੇਰੇ ਚਰਨਾਂ ਵਿਚ ਮਨ ਲੱਗਦਾ ਹੈ ਪਰ ਧਰਮ ਤੋਂ ਭ੍ਰਿਸ਼ਟ ਧਨਾਢ ਵਿਅਕਤੀਆਂ ਤੋਂ ਰੇਸ਼ਮ ਲੈ ਕੇ ਪਹਿਨਣ ਨਾਲ ਪਤ ਨਹੀਂ ਰਹਿੰਦੀ। ਸਾਕਤ ਦਾ ਸੰਗ ਕਰਨ ਨਾਲ ਰੱਬ ਦਾ ਪ੍ਰੇਮ ਟੁੱਟ ਜਾਂਦਾ ਹੈ। ਸੰਤਾਂ ਦੀ ਸੇਵਾ ਕਰਕੇ ਦੋਵੇਂ ਲੋਕ ਸੁੱਖੀ ਹੋ ਜਾਂਦੇ ਹਨ। ਬੰਧਨਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ। ਹੇ ਪ੍ਰਭੂ ਤੂੰ ਹੀ ਸਾਰੀ ਰਚਨਾ ਰਚੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਤੇਰੇ ਸੰਤਾਂ ਦਾ ਦਰਸ਼ਨ ਕਰਕੇ ਤੇਰੇ ਗੁਣ ਗਾਇਨ ਕਰਦਾ ਰਹਾਂ।]

ਜਦੋਂ ਸੇਵਾ, ਸਿਮਰਨ, ਨੇਕੀ ਅਤੇ ਪਰਉਪਕਾਰ ਕਰਦਿਆਂ ਸੀਲ, ਸੰਤੋਖ ਅਤੇ ਸੰਜਮ ਦੀ ਜ਼ਿੰਦਗੀ ਜਿਊਂਦਿਆਂ ਮਨੁੱਖੀ ਮਨ ਨੂੰ ਜਨਮ-ਜਨਮ ਦੀ ਲੱਗੀ ਮੈਲ ਹਟ ਜਾਂਦੀ ਹੈ ਅਤੇ ਮਨ ਨੇ ਵਿਸ਼ੇ-ਵਿਕਾਰਾਂ ਉੱਤੇ ਜਿੱਤ ਪ੍ਰਾਪਤ ਕਰ ਲਈ ਹੁੰਦੀ ਹੈ ਤਾਂ ਇਸ ਅਵਸਥਾ ਵਿਚ ਪਹੁੰਚ ਕੇ ਮਨ ਦੀ ਭਟਕਣਾ ਖ਼ਤਮ ਹੋ ਜਾਂਦੀ ਹੈ ਅਤੇ ਟਿਕਾਓ ਦੀ ਪ੍ਰਾਪਤੀ ਹੋ ਜਾਂਦੀ ਹੈ। ਮਨ ਦੀ ਝੂਠੀ ਅਤੇ ਕਪਟੀ ਚਤੁਰਾਈ ਅਤੇ ਸੰਸਾਰੀ ਮੋਹ ਵਿਚ ਗ੍ਰਸਤ ਸਿਆਣਪ ਖ਼ਤਮ ਹੋ ਜਾਂਦੀ ਹੈ। ਭਗਤ ਰਾਮਾਨੰਦ ਜੀ ਨੇ ਫ਼ੁਰਮਾਇਆ ਹੈ, "ਕਤ ਜਾਈਐ ਰੇ ਘਰ ਲਾਗੋ ਰੰਗੁ॥ ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥"[29] ਅਤੇ ਗੁਰੂ ਅੰਗਦ ਦੇਵ ਜੀ ਮਨ ਦੀ ਇਸ ਅਨੰਦਮਈ ਅਵਸਥਾ ਬਾਰੇ ਇਉਂ ਸਪੱਸ਼ਟ ਕਰਦੇ ਹਨ, "ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥ ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥ ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ॥ ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥"[30] ਭਾਈ ਗੁਰਦਾਸ ਜੀ ਆਪਣੀ ਵਾਰ ਵਿਚ ਅਜਿਹੀਆਂ ਸਫਲ ਗੁਰਮੁਖ ਰੂਹਾਂ ਬਾਰੇ ਇਉਂ ਬਿਆਨ ਕਰਦੇ ਹਨ:

**ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ॥**
**ਸੱਚੀ ਦਰਗਹ ਜਾਇ ਸਚਾ ਪਿੜ ਮਲਿਆ॥** *(ਵਾਰ 19, ਪਉੜੀ 14)*

ਇਹ ਪਤੀ-ਪਰਮੇਸ਼ਰ-ਖ਼ਸਮ ਦੇ ਮਹੱਲ ਵਿਚ ਸਫਲ ਆਤਮਾ-ਧਨ-ਰੂਹ ਲਈ ਨਿੱਜ ਘਰ ਵਾਸੇ ਦੀ ਸੁਖਦ ਪ੍ਰਾਪਤੀ ਹੈ ਜੋ ਕੇਵਲ ਤੇ ਕੇਵਲ ਖ਼ਸਮ ਦੇ ਹੁਕਮ ਵਿਚ ਰਹਿੰਦਿਆਂ ਹੀ ਸੰਭਵ ਹੈ। ਗੁਰਵਾਕ ਹੈ:

**ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥**

---

29. ਭਗਤ ਰਾਮਾਨੰਦ ਜੀ, ਪੰਨਾ 1195.
30. ਵਾਰ ਮਾਝ ਮਹਲਾ ੨, ਪੰਨਾ 139.

**ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ॥**
**ਤਾ ਦਰਗਹ ਪੈਧਾ ਜਾਇਸੀ॥** *(ਵਾਰ ਆਸਾ ਮਹਲਾ ੧, ਪੰਨਾ 471)*

ਪਰੰਤੂ ਇਹ ਸਥਿਤੀ ਸਾਧੂਆਂ, ਜੋਗੀਆਂ, ਸੰਨਿਆਸੀਆਂ, ਨਾਥਾਂ ਵੱਲੋਂ ਚਿਤਵਤ ਸੁਖਮਨਾ, ਇੜਾ, ਪਿੰਗਲਾ ਨਾਲੋਂ ਉਪਰ ਦੀ ਸਹਿਜ 'ਤੇ ਮੁਕੰਮਲ ਟਿਕਾਓ ਦੀ ਅਵਸਥਾ ਹੈ। ਗੁਰਵਾਕ ਹੈ:

**ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ॥**
**ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ॥**
*(ਰਾਮਕਲੀ ਮਹਲਾ ੧, ਪੰਨਾ 944)*

ਪਰੰਤੂ ਇਹ ਪ੍ਰਾਪਤੀ ਅਤੀ ਕਠਿਨ ਹੈ। ਅਨੇਕ ਪ੍ਰਕਾਰੀ ਸੀਲ, ਸੰਜਮ, ਜ਼ਬਤ ਅਤੇ ਸੰਤੋਖ ਦੀ ਲੋੜ ਹੁੰਦੀ ਹੈ ਤਾਂ ਜੋ ਮਨ ਨੂੰ ਕਾਬੂ ਵਿਚ ਕਰ ਕੇ 'ਮਨ ਲੋਚੈ ਬੁਰੀਆਈਆਂ ਗੁਰ ਸਬਦੀ ਇਹੁ ਮਨੁ ਹੋੜੀਐ' ਅਨੁਸਾਰ ਇਸ ਮਨ ਨੂੰ ਘੋੜੀ ਬਣਾ ਕੇ ਵਰਤਿਆ ਜਾਵੇ। ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਇਸ ਕਠਿਨਾਈ ਬਾਰੇ ਸੁਚੇਤ ਕਰਦੇ ਹਨ:

**ਸਾਧੋ ਮਨ ਕਾ ਮਾਨੁ ਤਿਆਗਉ॥**
**ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥ਰਹਾਉ॥**
**ਸੁਖੁ ਦੂਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥**
**ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥**
**ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥**
**ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥**
*(ਗਉੜੀ ਮਹਲਾ ੯, ਪੰਨਾ 219)*

ਇਹ ਅਗੰਮੀ ਪ੍ਰਾਪਤੀ ਕੇਵਲ ਗੁਰਮੁਖ ਰੂਹਾਂ ਨੂੰ ਹੀ ਹੁੰਦੀ ਹੈ, ਮਨਮੁਖ ਨੂੰ ਨਹੀਂ। ਉਹ ਤਾਂ ਆਵਾਗਉਣ ਦੇ ਚੱਕਰ ਵਿਚ ਹੀ ਖਚਿਤ ਰਹਿੰਦੇ ਹਨ। ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਇਸੇ ਅਗੰਮੀ ਖੇਡ ਨੂੰ ਹੋਰ ਸਪੱਸ਼ਟ ਕਰਦੇ ਹਨ। ਗੁਰਵਾਕ ਹੈ:

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥ਰਹਾਉ॥**
**ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥**
**ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥**
**ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥**
**ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥**
**ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥**
**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥**
*(ਸੋਰਠਿ ਮਹਲਾ ੯, ਪੰਨਾ 633)*

ਸ੍ਰੀ ਗੁਰੂ ਅਮਰ ਦਾਸ ਜੀ ਗੁਰਮੁਖ ਅਤੇ ਮਨਮੁਖ ਦੋਹਾਂ ਦੀਆਂ ਅਵਸਥਾਵਾਂ ਨੂੰ ਸਰਲ ਰੂਪ ਵਿਚ ਸਪੱਸ਼ਟ ਕਰਦੇ ਹਨ। ਗੁਰਮਤਿ ਫਲਸਫਾ ਮਨੁੱਖਤਾ ਨੂੰ ਜਾਤ-

ਪਾਤ, ਵਰਣ ਅਤੇ ਊਚ-ਨੀਚ ਦੇ ਆਧਾਰ ਉੱਤੇ ਨਹੀਂ ਵੰਡਦਾ, ਸਗੋਂ ਕਰਮ ਅਤੇ ਜੀਵਨ ਅਨੁਸਾਰ ਗੁਰਮੁਖ ਅਤੇ ਮਨਮੁਖ ਵਿਚਕਾਰ ਅੰਤਰ ਜ਼ਰੂਰ ਸਮਝਾਉਂਦੀ ਹੈ। ਗੁਰਮੁਖ ਜੀਵਨ ਦਾ ਲਾਹਾ ਖੱਟ ਲੈਂਦਾ ਹੈ ਜਦੋਂ ਕਿ ਮਨਮੁੱਖ ਆਪਣਾ ਜਨਮ ਬਿਰਥਾ ਗੁਆ ਲੈਂਦਾ ਹੈ। ਗੁਰਵਾਕ ਹੈ:

**ਮਨਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ॥**
**ਮਨਹਠਿ ਭੇਖ ਕਰਿ ਭਰਮਦੇ ਦੁਖੁ ਪਾਇਆ ਦੂਜੈ ਭਾਇ॥**
**ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥**
**ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ ਅਗਿਆਨੁ ਅੰਧੇਰਾ ਜਾਇ॥**
**ਨਾਮੁ ਰਤਨੁ ਘਰਿ ਪਰਗਟੁ ਹੋਆ ਨਾਨਕ ਸਹਜਿ ਸਮਾਇ॥**

*(ਵਾਰ ਵਡਹੰਸ, ਮਹਲਾ ੩, ਪੰਨਾ 593)*

ਸ੍ਰੀ ਗੁਰੂ ਰਾਮ ਦਾਸ ਜੀ ਮਨਮੁਖਾਂ ਬਾਰੇ ਇਸ ਤਰ੍ਹਾਂ ਸਮਝਾਉਂਦੇ ਹਨ:

**ਮਨਮੁਖਿ ਮਾਇਆ ਮੋਹੁ ਹੈ ਨਾਮਿ ਨ ਲਗੈ ਪਿਆਰੁ॥**
**ਕੂੜੁ ਕਮਾਵੈ ਕੂੜੁ ਸੰਘਰੈ ਕੂੜਿ ਕਰੈ ਆਹਾਰੁ॥**
**ਬਿਖੁ ਮਾਇਆ ਧਨੁ ਸੰਚਿ ਮਰਹਿ ਅੰਤਿ ਹੋਇ ਸਭੁ ਛਾਰੁ॥**
**ਕਰਮ ਧਰਮ ਸੁਚਿ ਸੰਜਮੁ ਕਰਹਿ ਅੰਤਰਿ ਲੋਭੁ ਵਿਕਾਰ॥**
**ਨਾਨਕ ਮਨਮੁਖਿ ਜਿ ਕਮਾਵੈ ਸੁ ਥਾਇ ਨ ਪਵੈ ਦਰਗਹ ਹੋਇ ਖੁਆਰੁ॥**

*(ਸਲੋਕ ਮਹਲਾ ੪, ਪੰਨਾ 1423)*

ਸ੍ਰੀ ਗੁਰੂ ਅਮਰ ਦਾਸ ਜੀ, ਸ੍ਰੀ ਗੁਰੂ ਰਾਮ ਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਗੁਰਮੁਖ ਅਤੇ ਮਨਮੁਖ ਦੇ ਅੰਤਰ ਅਤੇ ਆਤਮਿਕ ਅਵਸਥਾ ਬਾਰੇ ਲੋਕਾਈ ਨੂੰ ਸਮਝਾਉਂਦੇ ਹੋਏ ਸੱਚ-ਧਰਮ ਦੇ ਮਾਰਗ ਦੇ ਪਾਂਧੀ ਹੋਣ ਲਈ ਪ੍ਰੇਰਦੇ ਹਨ ਤਾਂ ਜੋ ਇਸ ਜਨਮ ਵਿਚ ਅਸਲ ਲਾਹਾ ਖੱਟ ਕੇ ਪਰਮਾਤਮਾ ਦੀ ਬੁੱਕਲ ਵਿਚ ਥਾਂ ਪਾ ਸਕੀਏ ਅਤੇ ਦਰਗਾਹੀ ਸਿਰਪਾਓ ਪ੍ਰਾਪਤ ਕਰ ਸਕੀਏ ਜੋ ਇਸ ਮਾਣਸ ਜਨਮ ਦਾ ਅਸਲ ਮਨੋਰਥ ਹੈ। ਗੁਰਵਾਕ ਹੈ:

**ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ॥**

*(ਸਲੋਕ ਮਹਲਾ ੩, ਪੰਨਾ 1414)*

**ਗੁਰਮੁਖਿ ਅੰਤਰਿ ਸਾਂਤਿ ਹੈ ਮਨਿ ਤਨਿ ਨਾਮਿ ਸਮਾਇ॥**

*(ਵਾਰ ਕਾਨੜਾ ਮਹਲਾ ੪, ਪੰਨਾ 1317)*

**ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ॥**

*(ਸਿਰੀਰਾਗ ਮਹਲਾ ੫, ਪੰਨਾ 74)*

**ਇਹੁ ਮਾਣਸ ਜਨਮੁ ਦੁਲੰਭੁ ਹੈ ਨਾਮ ਬਿਨਾ ਬਿਰਥਾ ਸਭੁ ਜਾਏ॥**

*(ਆਸਾ ਮਹਲਾ ੪, ਪੰਨਾ 450)*

ਗੁਰਮੁਖ ਜੀਵਨ ਜਿਉਂਦਿਆਂ "ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥ ਅਤੇ "ਸਬਦੁ ਗੁਰੂ ਸੁਰਤਿ ਧੁਨਿ ਚੇਲਾ"[31] ਤਥਾ "ਮਨਿ ਜੀਤੈ ਜਗੁ ਜੀਤੁ"

31. ਰਾਮਕਲੀ ਮਹਲਾ ੧, ਪੰਨਾ 943.

ਦੀ ਅਵਸਥਾ ਦੀ ਪ੍ਰਾਪਤੀ ਹੋ ਜਾਂਦੀ ਹੈ ਇਸੇ ਅਵਸਥਾ ਨੂੰ ਸ੍ਰੀ ਗੁਰੂ ਰਾਮ ਦਾਸ ਜੀ ਵੀ ਇਉਂ ਬਿਆਨ ਕਰਦੇ ਹਨ, "ਤੂ ਆਪੇ ਗੁਰੁ ਚੇਲਾ ਹੈ ਆਪੇ ਗੁਰ ਵਿਚੁ ਦੇ ਤੁਝਹਿ ਧਿਆਈ॥ ਜੋ ਤੁਧੁ ਸੇਵਹਿ ਸੋ ਤੂਹੈ ਹੋਵਹਿ ਤੁਧੁ ਸੇਵਕ ਪੈਜ ਰਖਾਈ॥"[32] ਬਸ! ਇਹੋ ਹੀ ਸਮਰੱਥ ਸੁਆਮੀ ਪਿਰ-ਪਤੀ ਪ੍ਰੀਤਮ ਵੱਲੋਂ ਬਖ਼ਸ਼ਿਆ ਦਰਗਾਹੀ ਪ੍ਰੇਮ ਪਟੋਲਾ ਹੈ ਤਥਾ ਸਿਰ ਤੋਂ ਪੈਰਾਂ ਤੀਕ ਪਰਦੇ ਢੱਕ ਕੇ ਆਤਮਾ (ਧਨ) ਨੂੰ ਆਪਣੀ ਬੁੱਕਲ ਵਿਚ ਸਮੋ ਕੇ ਦਿੱਤੀ ਸਿਰਪਾਓ ਦੀ ਬਖ਼ਸ਼ਿਸ਼ ਹੈ। ਇਹੋ ਅਵਸਥਾ ਹੀ ਭਗਤ ਰਵਿਦਾਸ ਜੀ ਵੱਲੋਂ ਚਿਤਵਿਆ "ਬੇਗਮ ਪੁਰਾ ਸਹਰ ਕੋ ਨਾਉ"[33] ਹੈ।

ਸਪੱਸ਼ਟ ਹੈ ਕਿ ਮਨੁੱਖੀ ਆਤਮਾ ਨੂੰ ਸਤਿਗੁਰਾਂ ਤਥਾ ਅਕਾਲ-ਪੁਰਖ ਵੱਲੋਂ ਬਖ਼ਸ਼ੀ ਹੋਈ ਬਖ਼ਸ਼ਿਸ਼ ਇਕ ਅਗੰਮੀ ਵਰਤਾਰਾ ਹੈ, ਜੋ ਸੰਸਾਰੀ ਵਰਤਾਰੇ ਤੋਂ ਬਿਲਕੁਲ ਭਿੰਨ ਹੈ, ਨਿਆਰੀ ਹੈ। ਇਕ ਵਿਲੱਖਣ, ਅਜ਼ੀਮ ਅਤੇ ਅਦਭੁਤ ਆਤਮਿਕ ਰਹੱਸ ਹੈ। ਇਹ ਤਾਂ "ਤਿਥੈ ਸੋਹਨਿ ਪੰਚ ਪਰਵਾਣੁ॥ ਨਦਰੀ ਕਰਮਿ ਪਵੈ ਨੀਸਾਣੁ॥" ਦੀ ਅਦਭੁਤ ਸਥਿਤੀ ਹੀ ਹੁੰਦੀ ਹੈ ਜਿਸ ਨੂੰ ਸੰਸਾਰੀ ਚਤੁਰਾਈ ਅਤੇ ਅੱਖੀਆਂ ਨਾਲ ਪਰਖਿਆ ਜਾਂ ਵੇਖਿਆ ਨਹੀਂ ਜਾ ਸਕਦਾ। "ਨਾਨਕ ਸੇ ਅਖੜੀਆ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥"[34] ਕਿਸੇ ਸਿੰਘ ਸੂਰਮੇ ਨੂੰ ਕਿਸੇ ਮਹਾਨ ਪਰਉਪਕਾਰ ਕਰਨ, ਆਪਾ ਤਿਆਗ ਕੇ ਗੁਰ ਸੰਗਤ ਦੀ ਸੇਵਾ ਕਰਨ ਜਾਂ ਦੇਸ਼, ਕੌਮ ਅਤੇ ਧਰਮ ਦੇ ਵਡੇਰੇ ਹਿੱਤਾਂ ਦੀ ਰਾਖੀ ਲਈ ਸੂਰਮਗਤੀ ਦਾ ਕਾਰਜ ਕਰਨ ਕਰ ਕੇ, ਗੁਰੂ ਘਰ ਵੱਲੋਂ ਗੁਰ-ਸੰਗਤ ਰਾਹੀਂ ਹੋਈ ਸਿਰਪਾਓ ਦੀ ਬਖ਼ਸ਼ਿਸ਼ ਸੰਸਾਰੀ ਧਾਰਮਿਕ ਵਰਤਾਰਾ ਹੈ ਅਤੇ ਕਿਸੇ ਰਾਜਨੀਤਿਕ ਸ਼ਕਤੀ ਵੱਲੋਂ ਦੂਸਰੀ ਸ਼ਕਤੀ ਦੀ ਹੋਂਦ-ਹਸਤੀ ਨੂੰ ਕਬੂਲਦਿਆਂ ਜਾਂ ਕਿਸੇ ਵਿਅਕਤੀ ਵਿਸ਼ੇਸ਼ ਵੱਲੋਂ ਮੈਦਾਨੇ-ਜੰਗ ਵਿਚ ਦਿਖਾਏ ਜੌਹਰ ਬਦਲੇ ਦਿੱਤਾ ਇਨਾਮ ਜਾਂ ਖ਼ਿੱਲਅਤ ਨਿਰੋਲ ਸੰਸਾਰੀ ਰਾਜਨੀਤਿਕ ਪ੍ਰਕ੍ਰਿਆ ਹੈ। ਇਨ੍ਹਾਂ ਸਾਰੇ ਮਾਨ-ਸਨਮਾਨਾਂ ਅਤੇ ਸਿਰਪਾਓ ਵਿਚ ਭਾਰੀ ਅੰਤਰ ਹੈ ਜੋ ਸਮਝਣ ਯੋਗ ਹੈ। ਅਜੋਕੇ ਸਮੇਂ ਵਿਚ ਪੈ ਗਈ ਪਿਰਤ ਅਨੁਸਾਰ ਹਰ ਉਸ ਕਿਸੇ ਨੂੰ ਸਿਰੋਪਾ ਦੇਣਾ ਜੋ ਕਿਸੇ ਖ਼ਾਸ ਕੀਮਤ ਦੀ ਭੇਟਾ ਚੜ੍ਹਾਉਂਦਾ ਹੈ ਜਾਂ ਜੋ ਮਨੁੱਖ ਸਮਾਜਿਕ ਜਾਂ ਰਾਜਨੀਤਿਕ ਤੌਰ 'ਤੇ ਮਹੱਤਵਪੂਰਨ ਹੈ, ਠੀਕ ਨਹੀਂ ਹੈ। ਸਿਰੋਪਾ ਵਡਮੁੱਲੇ ਗੁਣਾਂ ਅਤੇ ਸ਼ਰਧਾ ਕਰ ਕੇ ਹੀ ਪ੍ਰਾਪਤ ਕੀਤਾ ਜਾਂਦਾ ਹੈ। ਗੁਰਮਤਿ ਗਿਆਨ ਮਨੁੱਖ-ਮਾਤਰ ਨੂੰ ਇਹਨਾਂ ਤਿੰਨਾਂ ਦਾ ਅੰਤਰ ਸਪੱਸ਼ਟ ਕਰਦਾ ਹੈ। ਸਪੱਸ਼ਟ ਹੈ ਕਿ ਗੁਰੂ ਘਰ - ਗੁਰੂ ਸੰਗਤ ਵੱਲੋਂ ਬਖ਼ਸ਼ਿਆ ਜਾਣ ਵਾਲਾ ਸਿਰਪਾਓ ਜਣੇ-ਖਣੇ ਨੂੰ ਦੇਣਾ ਯੋਗ ਅਤੇ ਉਚਿਤ ਨਹੀਂ ਹੈ। ਆਮ ਤੌਰ ਉੱਤੇ ਵੇਖਿਆ ਜਾਂਦਾ ਹੈ ਕਿ ਦਿੱਲੀ ਅਤੇ ਹੋਰ ਕਈ ਥਾਵਾਂ ਦੇ ਅਖੌਤੀ ਪੰਥਕ ਨੇਤਾ ਆਪਣੀਆਂ ਨਿੱਜੀ ਗ਼ਰਜ਼ਾਂ ਦੀ ਪੂਰਤੀ ਹਿਤ ਦਿੱਲੀ ਵਿਚ ਹੋਰ ਥਾਵਾਂ 'ਤੇ ਬੈਠੇ ਵੱਡੇ ਰਾਜਨੀਤਿਕ ਨੇਤਾਵਾਂ ਨੂੰ ਖ਼ੁਸ਼ ਕਰਨ ਹਿਤ ਉਹਨਾਂ ਦੇ ਘਰੋ-ਘਰੀ ਜਾ

32. ਸੂਹੀ ਮਹਲਾ ੪, ਪੰਨਾ 758.
33. ਗਉੜੀ ਰਵਿਦਾਸ ਜੀ, ਪੰਨਾ 345.
34. ਵਾਰ ਮਾਰੂ ਮਹਲਾ ੫ ਡਖਣੇ, ਪੰਨਾ 1100.

ਕੇ ਉਹਨਾਂ ਨੂੰ ਸਿਰਪਾਓ ਦੇਣ ਲਈ ਉਹਨਾਂ ਦੇ ਮਗਰ-ਮਗਰ ਲੇਲੜੀਆਂ ਕੱਢਦੇ ਫਿਰਦੇ ਹਨ। ਅੰਨ੍ਹੀ ਖ਼ੁਦਗ਼ਰਜ਼ੀ ਝੋਲੀ ਚੁੱਕੀ ਕਾਰਨ ਕੀਤਾ ਜਾਂਦਾ ਇਹ ਵਰਤਾਰਾ ਅਤੀ ਮੰਦਭਾਗਾ ਹੈ। ਨਿੰਦਣਯੋਗ ਹੈ। ਘੋਰ ਗਿਰਾਵਟ ਦੀ ਨਿਸ਼ਾਨੀ ਹੈ। ਇਹ ਤਾਂ ਸਿਰਪਾਓ ਦਾ ਅਪਮਾਨ ਹੈ। ਦੁਰਵਰਤੋਂ ਹੈ। ਇਹ ਮਨਮੁਖਤਾ ਦੀ ਨਿਸ਼ਾਨੀ ਹੈ। ਇਸ ਵਰਤਾਰੇ ਨੂੰ ਨਿਸਚੇ ਹੀ ਰੋਕਿਆ ਜਾਣਾ ਚਾਹੀਦਾ ਹੈ। ਇਸ ਪਵਿੱਤਰ ਅਤੇ ਅਤੀ ਅਵੱਸ਼ਕ ਪੰਥਕ ਧਾਰਮਿਕ ਕਾਰਜ ਲਈ ਤਖ਼ਤ ਸਾਹਿਬਾਨ ਦੇ ਜਥੇਦਾਰ ਸਾਹਿਬਾਨ, ਪੰਥਕ ਵਿਦਵਾਨਾਂ, ਸਿੱਖ ਸੰਪ੍ਰਦਾਵਾਂ, ਸਿੱਖ ਸੰਸਥਾਵਾਂ ਅਤੇ ਸੰਤਾਂ ਮਹਾਂਪੁਰਖਾਂ ਵੱਲੋਂ ਸਾਂਝੇ ਯਤਨਾਂ ਦੀ ਲੋੜ ਹੈ। ਇਸ ਤਰ੍ਹਾਂ ਇਸ ਸਮੱਸਿਆ ਦੇ ਹੱਲ ਲਈ ਪੰਥਕ ਸਫ਼ਾਂ ਵੱਲੋਂ ਮਿਲ ਬੈਠ ਕੇ "ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ"[35] ਦੀ ਗੁਰਮਤਿ ਜੁਗਤ ਅਨੁਸਾਰ ਗੁਰਮਤਾ ਕਰਨ ਦੀ ਲੋੜ ਹੈ, ਜੋ ਬਿਨਾਂ ਦੇਰੀ ਕੀਤਾ ਜਾਣਾ ਚਾਹੀਦਾ ਹੈ। ਅਕਾਲ-ਪੁਰਖ ਅੰਗ-ਸੰਗ।

35. ਬਸੰਤੁ ਮਹਲਾ ੫, ਪੰਨਾ 1185.

# ਗੁਰਮਤਿ ਵਿਚ ਪ੍ਰਕਿਰਤੀ ਦਾ ਮਹੱਤਵ

ਅੱਜ ਸਾਰੀ ਸ੍ਰਿਸ਼ਟੀ ਵਾਤਾਵਰਣ ਦੇ ਪੂਰੀ ਤਰ੍ਹਾਂ ਦੂਸ਼ਿਤ ਹੋ ਜਾਣ ਕਾਰਨ ਪੀੜਿਤ ਹੈ। ਮਨੁੱਖ ਦਾ ਸਮਾਜਿਕ, ਧਾਰਮਿਕ, ਆਰਥਿਕ ਅਤੇ ਰਾਜਨੀਤਿਕ ਜੀਵਨ ਅਤੇ ਉਸ ਦੀ ਸਰੀਰਕ ਪ੍ਰਕਿਰਿਆ ਸਭ ਦਰਮ-ਵਰਮ ਹੋ ਰਹੇ ਹਨ। ਸ੍ਰਿਸ਼ਟੀ ਵਿਨਾਸ਼ ਵੱਲ ਤੇਜ਼ੀ ਨਾਲ ਵੱਧ ਰਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰਿਸ਼ਟੀ ਦੀਆਂ ਆਧੁਨਿਕ ਸਮੂਹ ਸਮੱਸਿਆਵਾਂ ਦਾ ਸਮਾਧਾਨ/ਹੱਲ ਮੌਜੂਦ ਹੈ। ਸਾਨੂੰ ਇਸ ਮਹਾਨ ਗੁਰਮਤਿ ਗਿਆਨ ਨੂੰ ਸਮਝਣ ਅਤੇ ਅਮਲ ਵਿਚ ਲਿਆਉਣ ਲਈ 'ਬੁੱਧ-ਵਿਵੇਕ' ਦੀ ਲੋੜ ਹੈ। ਸ੍ਰਿਸ਼ਟੀ ਦੇ ਪੰਜ ਤੱਤ ਅਤੇ ਪੰਜ ਵਿਸ਼ੇ-ਵਿਕਾਰ ਹਨ। ਇਹਨਾਂ ਨੂੰ ਸ਼ੁੱਧ ਅਤੇ ਸਹੀ ਰੱਖਣ ਲਈ ਸਤਿ, ਸੰਜਮ ਅਤੇ ਸੰਤੋਖ ਦੀ ਲੋੜ ਹੈ। ਇਸ ਲੇਖ ਵਿਚ ਗੁਰਮਤਿ ਗਿਆਨ ਦੀ ਰੋਸ਼ਨੀ ਵਿਚ ਪ੍ਰਕਿਰਤੀ ਦੇ ਮਹੱਤਵ ਬਾਰੇ ਸੰਖੇਪ ਚਰਚਾ ਕਰ ਰਹੇ ਹਾਂ।

ਪ੍ਰਕਿਰਤੀ ਨੂੰ ਇਸ ਸਾਰੀ ਸ੍ਰਿਸ਼ਟੀ ਰਚਨਾ ਦਾ ਮੂਲ ਸਰੋਤ ਮੰਨਿਆ ਗਿਆ ਹੈ। ਮਨੁੱਖ ਵੀ ਇਸ ਸ੍ਰਿਸ਼ਟੀ ਰਚਨਾ ਦਾ ਹੀ ਇਕ ਅੰਗ ਹੈ। ਮਨੁੱਖ ਵਿਚ ਬੌਧਿਕ ਗੁਣ ਪ੍ਰਬਲ ਹੋਣ ਕਾਰਨ ਸਾਰੀ ਸ੍ਰਿਸ਼ਟੀ ਦਾ ਕੇਂਦਰ-ਬਿੰਦੂ ਹੈ। ਸਰਦਾਰ ਹੈ (Crown and glory) ਅਰਥਾਤ ਸਾਰੀ ਮਖ਼ਲੂਕਾਤ ਉੱਤੇ ਮਨੁੱਖ ਦੀ ਸਰਦਾਰੀ ਹੈ। ਉਹ 'ਅਸ਼ਰਫ਼ ਮਖ਼ਲੂਕਾਤ' ਕਰਕੇ ਜਾਣਿਆ ਜਾਂਦਾ ਹੈ। ਗੁਰੂ ਸਾਹਿਬ ਨੇ ਫ਼ੁਰਮਾਇਆ ਹੈ :

**ਅਵਰ ਜੋਨਿ ਤੇਰੀ ਪਨਿਹਾਰੀ॥**
**ਇਸੁ ਧਰਤੀ ਮਹਿ ਤੇਰੀ ਸਿਕਦਾਰੀ॥** *(ਆਸਾ ਮਹਲਾ ੫, ਪੰਨਾ 374)*

ਸ੍ਰਿਸ਼ਟੀ ਦੇ ਕਣ-ਕਣ ਤੋਂ ਲੈ ਕੇ ਮਨੁੱਖ ਦੇ ਰੋਮ-ਰੋਮ ਤਕ ਪ੍ਰਕਿਰਤੀ ਦੀ ਇਹ ਹੋਂਦ-ਹਸਤੀ ਅਤੇ ਸ਼ਕਤੀ ਵਿਦਮਾਨ ਹੈ। ਜਿਨ੍ਹਾਂ ਪੰਜ ਤੱਤਾਂ ਤੋਂ ਸ੍ਰਿਸ਼ਟੀ ਰਚੀ ਗਈ ਹੈ, ਉਨ੍ਹਾਂ ਪੰਜ ਤੱਤਾਂ ਤੋਂ ਹੀ ਮਨੁੱਖੀ ਸਰੀਰ ਦਾ ਗਠਨ ਹੋਇਆ ਹੈ। ਕ੍ਰਾਂਤੀਕਾਰੀ ਦਾਰਸ਼ਨਿਕ ਭਗਤ ਸ੍ਰੀ ਰਵਿਦਾਸ ਜੀ, ਭਗਤ ਪੀਪਾ ਜੀ ਅਤੇ ਗੁਰੂ ਸਾਹਿਬ ਵੱਲੋਂ ਗੁਰਬਾਣੀ ਵਿਚ ਦੱਸਿਆ ਗਿਆ ਹੈ :

**ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥**
**ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥**

*(ਸੋਰਠਿ ਰਵਿਦਾਸ ਜੀ, ਪੰਨਾ 659)*

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥**
**ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥**

*(ਧਨਾਸਰੀ ਪੀਪਾ ਜੀ, ਪੰਨਾ 695)*

**ਪਾਂਚ ਤਤ ਕੋ ਤਨ ਰਚਿਓ ਜਾਨਹੁ ਚਤੁਰ ਸੁਜਾਨ॥**

*(ਸਲੋਕ ਮਹਲਾ ੯, ਪੰਨਾ 1427)*

**ਪੰਚ ਤਤੁ ਕਾ ਰਚਨੁ ਰਚਾਨਾ॥** *(ਮਾਰੂ ਸੋਲਹੇ ਮਹਲਾ ੫, ਪੰਨਾ 1073)*

ਗੁਰਬਾਣੀ ਸਾਨੂੰ ਸਪੱਸ਼ਟ ਕਰਦੀ ਹੈ ਕਿ ਕਾਦਰ ਨੇ ਇਹ ਕੁਦਰਤ ਪ੍ਰਕਿਰਤੀ ਆਪਣੇ ਇਹੋ ਹੁਕਮ ਨਾਲ ਪੰਜਾਂ ਤੱਤਾਂ ਦੇ ਨਾਲ-ਨਾਲ ਸਿਰਜ ਕੇ ਲੱਖਾਂ ਰੂਪਾਂ ਵਿਚ ਜ਼ਿੰਦਗੀ ਦੇ ਪ੍ਰਵਾਹ ਚਲਾ ਦਿੱਤੇ, "ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥" ਇਹਨਾਂ ਪੰਜਾਂ ਤੱਤਾਂ ਦੁਆਰਾ ਹੀ ਅਕਾਲ-ਪੁਰਖ ਨੇ ਸਾਰੀ ਸ੍ਰਿਸ਼ਟੀ ਸਾਜੀ ਹੈ। ਇਹਨਾਂ ਵਿਚ ਕੋਈ ਛੇਵਾਂ ਤੱਤ ਨਹੀਂ ਰਲਾਇਆ ਜਾ ਸਕਦਾ। ਸ੍ਰੀ ਗੁਰੂ ਰਾਮ ਦਾਸ ਜੀ ਫ਼ੁਰਮਾਉਂਦੇ ਹਨ:

**ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥**

*(ਸੂਹੀ ਮਹਲਾ ੪, ਪੰਨਾ 736)*

ਗੁਰਮਤਿ ਗਿਆਨ ਵੱਲੋਂ ਸ੍ਰਿਸ਼ਟੀ ਰਚਨਾ ਵਿਚ ਪੰਜ ਤੱਤ ਇਹ ਮੰਨੇ ਗਏ ਹਨ—ਪੌਣ, ਪਾਣੀ, ਪ੍ਰਿਥਵੀ, ਆਕਾਸ਼ ਅਤੇ ਅਗਨੀ। ਇਹਨਾਂ ਪੰਜਾਂ ਤੱਤਾਂ ਦੇ ਮੇਲ ਤੋਂ ਕੁਦਰਤ ਨੇ ਇਕ ਵਿਸ਼ੇਸ਼ ਪ੍ਰਕਾਰ ਦਾ ਪ੍ਰਕਿਰਤਿਕ ਮੰਡਲ (ਵਾਤਾਵਰਣ-ਪਰਿਆਵਰਣ) ਸਿਰਜਿਆ। ਉਸ ਪ੍ਰਕਿਰਤਿਕ ਮੰਡਲ ਵਿਚ ਅਨੇਕ ਪ੍ਰਕਾਰੀ ਅਤੇ ਬਹੁਰੰਗੀ ਬਨਸਪਤੀ ਅਤੇ ਭਾਂਤ-ਭਾਂਤ ਦੇ ਜੀਵ-ਜੰਤੂ ਪੈਦਾ ਹੋਏ। ਇਹ ਪਰਿਆਵਰਣ ਇਹਨਾਂ ਦੀ ਹੋਂਦ-ਹਸਤੀ ਦਾ ਆਧਾਰ ਹੈ। ਇਹਨਾਂ ਪੰਜਾਂ ਤੱਤਾਂ ਵਿੱਚੋਂ ਕਿਸੇ ਵੀ ਇਕ ਦੀ ਘਾਟ ਜਾਂ ਵਾਧ ਸ੍ਰਿਸ਼ਟੀ ਲਈ ਨੁਕਸਾਨਦਾਇਕ ਹੈ। ਇਹਨਾਂ ਤੱਤਾਂ ਦਾ ਸੰਤੁਲਨ ਬਣਾਈ ਰੱਖਣਾ ਅਤਿ ਮਹੱਤਵਪੂਰਨ ਹੈ। ਗੁਰਬਾਣੀ ਅਨੁਸਾਰ ਸ੍ਰਿਸ਼ਟੀ ਰਚਨਾ ਵਿਚ ਪਉਣ ਅਤੇ ਪਾਣੀ ਦਾ ਸਭ ਤੋਂ ਵੱਧ ਮਹੱਤਵਪੂਰਨ ਯੋਗਦਾਨ ਮੰਨਿਆ ਗਿਆ ਹੈ। ਗੁਰਬਾਣੀ ਦੇ ਮਹਾਂਵਾਕ ਹਨ:

**ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥**
**ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥**

*(ਵਾਰ ਮਾਝ ਮਹਲਾ ੨, ਪੰਨਾ 146)*

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥**

*(ਸਿਰੀਰਾਗੁ ਮਹਲਾ ੧, ਪੰਨਾ 19)*

**ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥**

*(ਵਾਰ ਆਸਾ ਮਹਲਾ ੧, ਪੰਨਾ 472)*

ਕਾਦਰ ਦੀ ਕ੍ਰਿਤ—ਇਹ ਪ੍ਰਕਿਰਤੀ—ਕੁਦਰਤ ਦੇ ਇਕ ਨਿਯਮਬੱਧ ਰੂਪ ਵਿਚ ਕੰਮ ਕਰਦੀ ਹੈ। ਕੁਦਰਤ ਦੇ ਇਹਨਾਂ ਨਿਯਮਾਂ ਅਨੁਸਾਰ ਸੂਰਜ, ਚੰਦ ਅਤੇ ਤਾਰੇ ਪੈਦਾ ਹੋਏ ਹਨ। ਨਿਯਮ ਵਿਚ ਬੱਧੇ ਹੀ ਜੀਵ ਪੈਦਾ ਹੁੰਦੇ ਹਨ ਅਤੇ ਨਿਯਮ ਅਨੁਸਾਰ ਉਹ ਆਪਣਾ ਜੀਵਨ ਗੁਜ਼ਾਰਦੇ ਹਨ। ਜਪੁਜੀ ਸਾਹਿਬ ਵਿਚ ਵਰਣਨ ਕੀਤਾ ਗਿਆ ਹੈ:

**ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥**
**ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥**
**ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥**
**ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥** *(ਜਪੁ ਜੀ, ਪੰਨਾ 1)*

ਧਰਮ ਦਾ ਗਿਆਨ ਇਹ ਮੰਨਦਾ ਹੈ ਕਿ ਵਿਅਕਤੀ ਨੇ ਕਿਸ ਪਰਿਵਾਰ ਵਿਚ, ਕਿਸ ਇਲਾਕੇ ਵਿਚ ਜਨਮ ਲੈਣਾ ਹੈ; ਇਹ ਵਿਅਕਤੀ ਦੀ ਮਰਜ਼ੀ ਉੱਤੇ ਨਿਰਭਰ ਨਹੀਂ। ਇਸ ਦਾ ਫ਼ੈਸਲਾ ਕੁਦਰਤ ਕਰਦੀ ਹੈ। ਘਰ ਦਾ ਵਾਤਾਵਰਣ ਪਰਿਵਾਰ ਦੇ ਜੀਆਂ ਦੇ ਸੁਭਾਅ ਉੱਤੇ ਨਿਰਭਰ ਹੈ। ਇਹ ਸੁਭਾਅ ਵੀ ਕੁਦਰਤ ਦੀ ਦੇਣ ਹੈ। ਮਨੁੱਖ ਦਾ ਪਾਲਣ-ਪੋਸ਼ਣ ਕਿਸ ਭੂਗੋਲਿਕ ਖਿੱਤੇ ਵਿਚ ਹੋਣਾ ਹੈ ਅਤੇ ਕਿਸ ਸਮਾਜ ਵਿਚ ਹੋਣਾ ਹੈ, ਇਹ ਵੀ ਕੁਦਰਤੀ ਹਾਲਾਤ ਉੱਤੇ ਨਿਰਭਰ ਕਰਦਾ ਹੈ। ਆਰਥਿਕ ਸਥਿਤੀ, ਭੂਗੋਲਿਕ ਸਥਿਤੀ ਅਤੇ ਜਲ-ਵਾਯੂ ਦਾ ਪ੍ਰਭਾਵ ਸਮਾਜਿਕ ਰਹਿਣ-ਸਹਿਣ ਉੱਤੇ ਹੁੰਦਾ ਹੈ ਅਤੇ ਆਲੇ-ਦੁਆਲੇ ਦੇ ਸਮਾਜ ਪਰਿਵਾਰਕ ਹਾਲਾਤ ਦਾ ਅਸਰ ਵਿਅਕਤੀ ਸਹਿਜੇ ਹੀ ਗ੍ਰਹਿਣ ਕਰ ਲੈਂਦਾ ਹੈ। ਉਹਨਾਂ ਪ੍ਰਸਥਿਤੀਆਂ ਅਨੁਸਾਰ ਆਪਣੇ ਆਪ ਨੂੰ ਢਾਲ ਲੈਂਦਾ ਹੈ। ਉਥੋਂ ਦੀ ਭਾਸ਼ਾ ਸਹਿਜ ਨਾਲ ਹੀ ਸਿੱਖ ਲੈਂਦਾ ਹੈ ਅਰਥਾਤ ਉਥੋਂ ਦਾ ਸਭਿਆਚਾਰ, ਰਹਿਣ-ਸਹਿਣ ਵੇਸ-ਭੂਸ਼ਾ ਧਾਰਨ ਕਰ ਲੈਂਦਾ ਹੈ; ਜਿਸ ਨਾਲ ਉਸ ਦੀ ਅਤੇ ਉਸ ਸਮਾਜ ਦੀ ਵੱਖਰੀ ਹੋਂਦ-ਹਸਤੀ ਤਥਾ ਪਹਿਚਾਣ ਸਥਾਪਿਤ ਹੋ ਜਾਂਦੀ ਹੈ। ਇਸੇ ਕਰਕੇ ਵੱਖ-ਵੱਖ ਤਰ੍ਹਾਂ ਦੇ ਜੀਵ-ਜੰਤੂ ਹਨ, ਵੱਖ-ਵੱਖ ਸਮਾਜ ਹਨ। ਹਰ ਸਮਾਜਿਕ ਢਾਂਚੇ ਵਿਚ ਕੁਝ ਲੋਕ ਚੰਗਿਆਈ ਕਰਨ ਵਾਲੇ ਹਨ। ਕੁਝ ਬੁਰਾਈ ਕਰਨ ਵਾਲੇ ਹਨ ਅਰਥਾਤ ਸੋਚ, ਰਵੱਈਆ ਅਤੇ ਸੁਭਾਅ ਵੱਖਰਾ-ਵੱਖਰਾ ਹੈ। ਕੁਝ ਹਲੀਮੀ ਅਤੇ ਨਿਮਰਤਾ ਨਾਲ ਵਿਚਰਦੇ ਹਨ ਅਤੇ ਕੁਝ ਅਭਿਮਾਨ ਵਿਖਾਉਂਦੇ ਹਨ। ਇਹ ਸਭ ਸ੍ਰਿਸ਼ਟੀ ਅਤੇ ਜੀਵਨ ਕੁਦਰਤ ਦਾ ਹੀ ਪ੍ਰਗਟਾਓ ਅਤੇ ਸਾਖਿਆਤ ਰੂਪ ਹਨ। ਆਸਾ ਦੀ ਵਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

**ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ॥**
**ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਆਕਾਰੁ॥**
**ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ॥**
**ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ॥**
**ਕੁਦਰਤਿ ਜਾਤੀ ਜਿਨਸੀ ਰੰਗੀ ਕੁਦਰਤਿ ਜੀਅ ਜਹਾਨ॥**
**ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ॥**
**ਕੁਦਰਤਿ ਪਉਣੁ ਪਾਣੀ ਬੈਸੰਤਰੁ ਕੁਦਰਤਿ ਧਰਤੀ ਖਾਕੁ॥**
**ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥**
**ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ॥**

*(ਵਾਰ ਆਸਾ ਮਹਲਾ ੧, ਪੰਨਾ 464)*

ਇਸ ਪ੍ਰਕਾਰ ਇਹ ਸਾਰੀ ਪ੍ਰਕਿਰਤੀ "ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ" ਦੇ ਮਹਾਂਵਾਕ ਅਨੁਸਾਰ ਆਪਣੇ ਸਿਰਜਕ-ਕਾਦਰ ਦੇ ਹੁਕਮ ਵਿਚ ਬੱਧੀ

ਹੋਈ ਹੈ। ਦਿਨ-ਰਾਤ, ਸਰਦੀ-ਗਰਮੀ, ਚੰਗੇ-ਮਾੜੇ, ਸੁੱਖ-ਦੁੱਖ, ਖ਼ੁਸ਼ੀ-ਗ਼ਮੀ, ਮੂਰਖ-ਸਿਆਣੇ ਇਹ ਸਭ "ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ"[1] ਕੁਦਰਤ ਦਾ ਹੀ ਪ੍ਰਗਟਾਵਾ ਹੈ। ਇਹ ਸਮੁੱਚੀ ਮਨੁੱਖਤਾ ਦੀ ਕੁਦਰਤੀ ਅਤੇ ਇਲਾਹੀ ਵਿਰਾਸਤ ਹੈ। ਮਨੁੱਖ ਨੇ ਇਸ ਦੇ ਵਿਚ ਹੀ ਜੀਵਨ ਗੁਜ਼ਾਰਨਾ ਹੈ। ਮੌਸਮਾਂ ਦੀ ਤਬਦੀਲੀ, ਘਰੇਲੂ ਵਾਤਾਵਰਣ, ਆਰਥਿਕ, ਸਮਾਜਿਕ ਅਤੇ ਰਾਜਨੀਤਿਕ ਹਾਲਾਤ ਮਨੁੱਖ ਦੇ ਜੀਵਨ ਦਾ ਹਿੱਸਾ ਬਣ ਜਾਂਦੇ ਹਨ। ਕਈ ਵਾਰ ਇਹਨਾਂ ਦੇ ਪ੍ਰਤੀਕੂਲ ਹੋ ਜਾਣ ਕਾਰਨ ਮਨੁੱਖ ਨੂੰ ਆਪਣੀ ਹੋਂਦ-ਹਸਤੀ ਅਤੇ ਪਹਿਚਾਨ ਕਾਇਮ ਰੱਖਣ ਲਈ ਇਹਨਾਂ ਵਿਰੁੱਧ ਜੂਝਣਾ ਵੀ ਪੈਂਦਾ ਹੈ ਅਤੇ ਕਿਤੇ ਸਮਝੌਤਾ ਵੀ ਕਰਨਾ ਪੈਂਦਾ ਹੈ।

ਪ੍ਰਕਿਰਤੀ ਦਾ ਹਰ ਅੰਗ ਅਤੇ ਹਰ ਸ਼ਕਤੀ ਰੂਪ ਕੁਦਰਤ ਦੇ ਵਿਧੀ-ਵਿਧਾਨ ਅਨੁਸਾਰ ਹੀ ਕੰਮ ਕਰਦਾ ਹੈ ਅਤੇ ਉਹ ਹੁਕਮ ਵਿਚ ਹੀ ਬੱਧਾ ਤੁਰ ਰਿਹਾ ਹੈ। ਸੂਰਜ, ਚੰਦ, ਤਾਰੇ, ਸਿਤਾਰੇ ਅਤੇ ਹੋਰ ਅਨੇਕਾਂ ਛੋਟੇ-ਵੱਡੇ ਆਕਾਰ ਵਾਲੇ ਕੁਦਰਤ ਦੇ ਨਜ਼ਾਰੇ ਉਸ ਦੇ ਭੈ ਵਿਚ ਚੱਲ ਰਹੇ ਹਨ। ਧਰਤੀ ਅਣਗਿਣਤ ਭਾਰਾਂ ਥੱਲੇ ਦੱਬੀ ਹੋਈ ਹੈ। ਪਰ ਕੋਈ ਵੀ ਆਪਣੀ ਥਾਂ ਤੋਂ ਇਧਰ-ਉਧਰ ਨਹੀਂ ਹੋ ਸਕਦਾ। ਇਹਨਾਂ ਦੀ ਕਾਰਜਸ਼ੀਲਤਾ ਵਿਚ ਅਸਚਰਜ ਕਰਨ ਵਾਲਾ ਸਹਿਯੋਗ, ਜ਼ਾਬਤਾ ਅਤੇ ਸੰਤੁਲਨ ਹੈ। ਇਸ ਸੰਤੁਲਨ ਦੇ ਵਿਗੜ ਜਾਣ ਕਾਰਨ ਸਰਬਨਾਸ਼ ਨਿਸਚਿਤ ਹੀ ਹੈ। ਬਾਹਰਲੇ ਜਗਤ ਤੋਂ ਇਲਾਵਾ ਮਨੁੱਖ ਦਾ ਸਰੀਰਕ-ਸਿਸਟਮ ਤਥਾ ਅੰਦਰਲਾ ਜਗਤ ਵੀ ਕੁਦਰਤ ਹੀ ਚਲਾ ਰਹੀ ਹੈ। ਮਨੁੱਖ ਨੇ ਇਸ ਦੀ ਸੰਭਾਲ ਕਰਨੀ ਹੈ। ਲੋੜ ਪੈਣ ਉੱਤੇ ਮਨੁੱਖ ਦਵਾ-ਦਾਰੂ ਕਰ ਸਕਦਾ ਹੈ, ਪ੍ਰਕਿਰਤੀ ਵਿੱਚੋਂ ਹੀ ਤਿਆਰ ਕੀਤੀ ਇਹ ਦਵਾ-ਦਾਰੂ ਹੁੰਦੀ ਹੈ। ਹਰ ਦਵਾ ਦੀ ਆਪਣੀ ਤਾਸੀਰ ਹੈ, ਆਪਣੇ ਗੁਣ ਹਨ ਜੋ ਕੁਦਰਤ ਦੀ ਹੀ ਦੇਣ ਹਨ। ਅੰਦਰੋਂ-ਬਾਹਰੋਂ ਕੁਦਰਤ ਦੇ ਵਸੀਕਾਰ ਵਿਚ ਮਨੁੱਖ ਦਾ ਆਪਣਾ ਕੁਝ ਵੀ ਜ਼ੋਰ ਨਹੀਂ ਹੈ। ਇਸ ਅਟੱਲ ਸਚਾਈ ਦੇ ਬਾਵਜੂਦ ਤੁਛ ਜਿਹੀ ਬੌਧਿਕ ਸ਼ਕਤੀ ਹੋਣ ਕਾਰਨ ਮਨੁੱਖ ਆਦਿ ਕਾਲ ਤੋਂ ਕੁਦਰਤ ਦੇ ਭੇਦ ਜਾਣਨ, ਕੁਦਰਤੀ ਸ਼ਕਤੀਆਂ ਦੇ ਪ੍ਰਯੋਗ ਆਪਣੇ ਭਾਂਤ-ਭਾਂਤ ਦੇ ਹਿੱਤਾਂ ਦੀ ਪੂਰਤੀ ਲਈ ਅਨੇਕ ਪ੍ਰਕਾਰ ਦੇ ਯਤਨ, ਤਜਰਬੇ ਅਤੇ ਹੱਥ-ਕੰਡੇ ਵਰਤਦਾ ਆ ਰਿਹਾ ਹੈ, ਜਿਸ ਦਾ ਅੰਤ ਸਰਬਨਾਸ਼ ਹੀ ਹੁੰਦਾ ਰਿਹਾ ਹੈ। ਕੁਦਰਤ ਮੁੜ ਆਪਣੀ ਖੇਡ ਖੇਡਦੀ ਹੈ ਅਤੇ ਇਹਨਾਂ ਪੰਜਾਂ ਤੱਤਾਂ ਤੋਂ ਹੀ ਸ੍ਰਿਸ਼ਟੀ ਦੀ ਫਿਰ ਸਿਰਜਣਾ ਹੁੰਦੀ ਹੈ। ਗੁਰਵਾਕ ਹੈ :

**ਕਈ ਬਾਰ ਪਸਰਿਓ ਪਾਸਾਰ ॥**
**ਸਦਾ ਸਦਾ ਇਕੁ ਏਕੰਕਾਰ ॥** *(ਗਉੜੀ ਸੁਖਮਨੀ ਮਹਲਾ ੫, ਪੰਨਾ 276)*

ਗੁਰਬਾਣੀ ਵਿਚ ਅਕਾਲ-ਪੁਰਖ ਵਾਸਤੇ ਸ਼ਬਦ '੧ਓ' (ਇਕ-ਓਅੰਕਾਰ) ਵਰਤਿਆ ਗਿਆ ਹੈ। ਅਕਾਲ-ਪੁਰਖ ਹੀ ਸਮੁੱਚੀ ਸ੍ਰਿਸ਼ਟੀ ਦਾ ਕਰਤਾ, ਭਰਤਾ ਅਤੇ ਹਰਤਾ ਹੈ। ਜਦੋਂ ਵੀ ਸ੍ਰਿਸ਼ਟੀ ਦੀ ਸਿਰਜਣਾ ਹੋਈ ਹੈ, ਅਕਾਲ-ਪੁਰਖ ਦੇ ਹੁਕਮ ਅਨੁਸਾਰ ਹੀ ਹੋਈ ਹੈ। ਅਕਾਲ-ਪੁਰਖ ਦੀ ਹੋਂਦ ਦਾ ਕਾਰਨ ਭਾਵੇਂ ਕੋਈ ਨਹੀਂ, ਪਰ

1. ਤਿਲੰਗ ਮਹਲਾ ੪, ਪੰਨਾ 726.

ਉਹ ਸ੍ਰਿਸ਼ਟੀ ਵਿਚਲੀਆਂ ਸਮੂਹ ਵਸਤਾਂ, ਹਸਤੀਆਂ ਅਤੇ ਸ਼ਕਤੀਆਂ ਦਾ ਕਾਰਨ ਹੈ।

ਗੁਰੂ ਮਹਾਰਾਜ ਗੁਰਬਾਣੀ ਵਿਚ ਇਸ ਸਿਸਟਮ ਦੇ ਕੁਦਰਤੀ ਕੰਟਰੋਲ ਬਾਰੇ ਇਉਂ ਫ਼ੁਰਮਾਉਂਦੇ ਹਨ:

**ਭੈ ਵਿਚਿ ਪਵਣੁ ਵਹੈ ਸਦਵਾਉ ॥**
**ਭੈ ਵਿਚਿ ਚਲਹਿ ਲਖ ਦਰੀਆਉ ॥**
**ਭੈ ਵਿਚਿ ਅਗਨਿ ਕਢੈ ਵੇਗਾਰਿ ॥**
**ਭੈ ਵਿਚਿ ਧਰਤੀ ਦਬੀ ਭਾਰਿ ॥**
**ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥**
**ਭੈ ਵਿਚਿ ਰਾਜਾਧਰਮ ਦੁਆਰੁ ॥**
**ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥**
**ਕੋਹ ਕਰੋੜੀ ਚਲਤ ਨ ਅੰਤੁ ॥** *(ਵਾਰ ਆਸਾ ਮਹਲਾ ੧, ਪੰਨਾ 464)*

**ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ ॥**
**ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ ॥੧॥**
**ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ ॥**
**ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ ॥**
*(ਸੂਹੀ ਮਹਲਾ ੪, ਪੰਨਾ 736)*

ਮਨੁੱਖ ਦੇ ਹੱਥ ਵਿਚ ਕੁਝ ਵੀ ਨਹੀਂ ਹੈ, ਮਨੁੱਖ ਕਾਦਰ ਦੀ ਕੁਦਰਤ ਦੇ ਹੱਥ ਵਿਚ ਇਕ ਖਿਡੌਣੇ ਦੀ ਨਿਆਈਂ ਹੀ ਹੈ। ਅਕਾਲ-ਪੁਰਖ ਹੀ ਘੜਨ-ਭੰਜਨ ਸਮਰੱਥ ਹੈ। ਇਸ ਤਰ੍ਹਾਂ ਕਾਦਰ ਦੀ ਕੁਦਰਤ ਦੇ ਹੱਥ ਵਿਚ ਸਭ ਕੁਝ ਹੈ। ਪਰਮਾਤਮਾ ਅਸੰਭਵ ਨੂੰ ਵੀ ਸੰਭਵ ਕਰ ਸਕਦਾ ਹੈ। ਉਹ ਚਾਹੇ ਤਾਂ ਗ਼ਰੀਬ ਤੋਂ ਗ਼ਰੀਬ ਬੰਦੇ ਨੂੰ ਰਾਜਾ ਬਣਾ ਦੇਵੇ ਪਰ ਜੇ ਉਸ ਦੀ ਨਦਰ ਉਪਠੀ (ਪੁੱਠੀ) ਹੋ ਜਾਵੇ ਤਾਂ ਸ਼ਕਤੀਸ਼ਾਲੀ ਸਮਰਾਟਾਂ ਨੂੰ ਘਾਹ ਦੇ ਤੀਲੇ ਵਰਗਾ ਤੁਛ ਆਦਮੀ ਬਣਾ ਦਿੰਦਾ ਹੈ। ਗੁਰਬਾਣੀ ਦੇ ਮਹਾਂਵਾਕ ਹਨ:

**ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥**
**ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥**
*(ਬਿਹਾਗੜਾ ਮਹਲਾ ੯, ਪੰਨਾ 537)*

**ਆਪੇ ਦੇ ਵਡਿਆਈਆ ਆਪੇ ਹੀ ਕਰਮ ਕਰਾਇਦਾ ॥**
**ਵਡਹੁ ਵਡਾ ਵਡ ਮੇਦਨੀ ਸਿਰੇ ਸਿਰਿ ਧੰਧੈ ਲਾਇਦਾ ॥**
**ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ ॥**
**ਦਰਿ ਮੰਗਨਿ ਭਿਖ ਨ ਪਾਇਦਾ ॥** *(ਵਾਰ ਆਸਾ ਮਹਲਾ ੧, ਪੰਨਾ 472)*

ਪਰਮਾਤਮਾ ਦੀ ਤਾਕਤ ਬੇਅੰਤ ਹੈ, ਅਨੰਤ ਹੈ, ਅਜ਼ੀਮ ਹੈ ਅਰਥਾਤ ਕਿਸੇ ਸੀਮਾ ਵਿਚ ਨਹੀਂ ਹੈ। ਉਹ ਅਸੀਮ ਹੈ। ਜਿੰਨਾ ਆਕਾਰ ਵਿਖਾਈ ਦਿੰਦਾ ਹੈ ਅਤੇ ਜੋ ਵੀ ਪਾਤਾਲ ਅਤੇ ਆਕਾਸ਼ ਵਿਚ ਮੌਜੂਦ ਹੈ ਅਤੇ ਜੋ ਪੰਜ ਤੱਤ ਸ੍ਰਿਸ਼ਟੀ ਰਚਨਾ

ਦੇ ਮੂਲ ਤੱਤ ਹਨ, ਇਹਨਾਂ ਦਾ ਆਧਾਰ ਨਾਮ ਹੈ। ਇਹ ਨਾਮ ਤੋਂ ਹੀ ਪੈਦਾ ਹੋਏ ਹਨ, ਨਾਮ ਦੇ ਆਸਰੇ ਹੀ ਇਹਨਾਂ ਦੀ ਹੋਂਦ ਹੈ। ਗੁਰਬਾਣੀ ਵਿਚ ਦਰਜ ਹੈ:

**ਨਾਮ ਕੇ ਧਾਰੇ ਆਗਾਸ ਪਾਤਾਲ॥**
**ਨਾਮ ਕੇ ਧਾਰੇ ਸਗਲ ਆਕਾਰ॥** *(ਗਉੜੀ ਸੁਖਮਨੀ ਮਹਲਾ ੫, ਪੰਨਾ 284)*

**ਊਰਮ ਧੂਰਮ ਜੋਤਿ ਉਜਾਲਾ॥**
**ਤੀਨਿ ਭਵਣ ਮਹਿ ਗੁਰ ਗੋਪਾਲਾ॥** *(ਰਾਮਕਲੀ ਮਹਲਾ ੧, ਪੰਨਾ 930)*

ਹਰੀ ਦਾ ਸਿਮਰਨ ਕਰਕੇ ਹੀ ਆਕਾਰ ਹੋਂਦ ਵਿਚ ਆਏ ਹਨ। ਹਰੀ ਦਾ ਸਿਮਰਨ ਕਰ ਕੇ ਹੀ ਪਰਮਾਤਮਾ ਦੀ ਹੋਂਦ, ਹਰੀ ਦੇ ਨਾਮ ਨਾਲ ਜੁੜਿਆ ਜਾ ਸਕਦਾ ਹੈ। ਇਸ ਲਈ ਇਹ ਸਾਰੀ ਰਚਨਾ ਅਤੇ ਸ੍ਰਿਸ਼ਟੀ ਦੇ ਮੂਲ ਤੱਤ ਪਰਮਾਤਮਾ ਦੇ ਸਿਮਰਨ ਵਿਚ ਲੱਗੇ ਹੋਏ ਹਨ ਤਾਂ ਜੋ ਨਾਮ ਦਾ ਆਧਾਰ ਬਣਿਆ ਰਹੇ। ਗੁਰਬਾਣੀ ਦੱਸਦੀ ਹੈ:

**ਸਿਮਰੈ ਧਰਤੀ ਅਰੁ ਆਕਾਸਾ॥**
**ਸਿਮਰਹਿ ਚੰਦ ਸੂਰਜ ਗੁਣਤਾਸਾ॥**
**ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ॥**
*(ਮਾਰੂ ਮਹਲਾ ੫, ਪੰਨੇ 1078-79)*

**ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ॥**
**ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ॥**
*(ਜਪੁ ਜੀ, ਪੰਨਾ 6)*

ਪਰਮਾਤਮਾ ਨੇ ਮਨੁੱਖ ਨੂੰ ਪੈਦਾ ਕਰਨ ਲਈ ਬਹੁਤ ਵੱਡੀ ਵਿਸ਼ਾਲ ਸ੍ਰਿਸ਼ਟੀ ਰਚੀ ਹੈ। ਮਨੁੱਖ ਦੀਆਂ ਸਭ ਪ੍ਰਕਾਰ ਦੀਆਂ ਲੋੜਾਂ ਪੂਰੀਆਂ ਕਰਨ ਲਈ ਕੁਦਰਤ ਨੇ ਅਨੇਕ ਤਰ੍ਹਾਂ ਦੀ ਬਨਸਪਤੀ ਪੈਦਾ ਕੀਤੀ ਹੈ। ਸਵਾਸ-ਸਵਾਸ ਮਨੁੱਖ ਦੀ ਪਾਲਣਾ ਕੁਦਰਤ ਹੀ ਕਰ ਰਹੀ ਹੈ। ਇਸ ਲਈ ਜੀਵ ਨੂੰ ਚਾਹੀਦਾ ਹੈ ਕਿ ਪਰਮਾਤਮਾ ਨੇ ਜੋ ਕੁਝ ਉਸ ਲਈ ਸਿਰਜਿਆ ਹੈ ਅਤੇ ਉਸ ਨੂੰ ਦਿੱਤਾ ਹੈ, ਉਸ ਉੱਤੇ ਹੀ ਸੰਤੋਖ ਰੱਖੇ ਅਤੇ ਉਸ ਦਾ ਸਤਿਕਾਰ ਕਰੇ, ਭਾਵ ਉਸ ਦੀ ਪਵਿੱਤਰਤਾ ਨੂੰ ਭੰਗ ਹੋਣ ਤੋਂ ਬਚਾਵੇ। ਆਪਣੀ ਹੋਂਦ ਨੂੰ ਅਮਰ ਬਣਾਉਣ ਲਈ ਨਾਮ ਦੀ ਪ੍ਰਾਪਤੀ ਕਰਨ ਵਾਸਤੇ ਆਪਣਾ ਮਨ ਪ੍ਰਭੂ ਦੇ ਸਿਮਰਨ ਵਿਚ ਜੋੜੇ। ਪਰ ਜ਼ਿੰਦਗੀ ਦਾ ਦੁਖਾਂਤ ਇਹ ਹੈ ਕਿ ਮਾਇਕ ਪਦਾਰਥਾਂ ਦੀ ਤ੍ਰਿਸ਼ਨਾ ਮਨੁੱਖ ਉੱਤੇ ਇੰਨੀ ਭਾਰੂ ਹੋ ਜਾਂਦੀ ਹੈ ਕਿ ਉਹ ਆਪਣਾ ਭਲਾ-ਬੁਰਾ ਸੋਚੇ ਬਿਨਾਂ ਇਹਨਾਂ ਦੀ ਪ੍ਰਾਪਤੀ ਲਈ ਅਤੇ ਕੱਚਾ ਧਨ ਇਕੱਠਾ ਕਰਨ ਅਤੇ ਵੱਧ ਤੋਂ ਵੱਧ ਸ਼ਕਤੀ ਪ੍ਰਾਪਤ ਕਰਨ ਵਿਚ ਹੀ ਆਪਣੀ ਖ਼ੁਸ਼ੀ ਸਮਝਦਾ ਹੈ ਅਤੇ ਹਉਮੈ-ਹੰਕਾਰ ਵਿਚ ਫੁੱਲਿਆ ਨਹੀਂ ਸਮਾਉਂਦਾ। ਮੋਹ-ਮਾਇਆ ਦੇ ਜਾਲ ਅਤੇ ਜੰਜਾਲ ਵਿਚ ਫਸ ਕੇ ਉਸ ਨੂੰ ਇਹ ਸਮਝ ਹੀ ਨਹੀਂ ਰਹਿੰਦੀ ਕਿ ਉਸ ਦੀ ਇਹ ਬਿਰਤੀ ਉਸ ਲਈ ਘੋਰ ਨਰਕ ਅਰਥਾਤ ਬਿਨਾਸ ਦਾ ਕਾਰਨ ਬਣ ਕੇ ਰਹਿ ਜਾਵੇਗੀ। ਸੱਚਾ ਸੁੱਖ ਅਤੇ ਸੱਚੀ ਖ਼ੁਸ਼ੀ ਮਨੁੱਖ ਨੂੰ ਨਾਮ ਨਾਲ ਹੀ ਪ੍ਰਾਪਤ ਹੋ ਸਕਦੀ ਹੈ। ਗੁਰੂ ਜੀ ਦਾ ਫ਼ੁਰਮਾਨ ਹੈ:

**ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥**
**ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥**

*(ਵਾਰ ਰਾਮਕਲੀ ਮਹਲਾ ੫, ਪੰਨਾ 958)*

**ਸੁਕ੍ਰਿਤੁ ਕੀਜੈ ਨਾਮੁ ਲੀਜੈ ਨਰਕਿ ਮੂਲਿ ਨ ਜਾਈਐ॥**

*(ਆਸਾ ਮਹਲਾ ੫, ਪੰਨਾ 461)*

ਜਿਹੜਾ ਵਿਅਕਤੀ ਸੰਸਾਰਕ ਇੱਛਾਵਾਂ ਉੱਤੇ ਜੇਤੂ ਹੋ ਕੇ ਨਾਮ ਵਿਚ ਲੀਨ ਹੋ ਜਾਂਦਾ ਹੈ। ਉਹ ਇਸ ਦੁਨੀਆਂ ਦਾ ਸਭ ਤੋਂ ਵੱਡਾ ਦੌਲਤਮੰਦ ਅਤੇ ਸਾਰੀ ਕਾਇਨਾਤ ਦਾ ਬਾਦਸ਼ਾਹ ਹੁੰਦਾ ਹੈ ਕਿਉਂਕਿ ਉਸ ਨੇ ਆਪਣਾ ਮਨ ਜਿੱਤ ਕੇ ਜਗਤ ਨੂੰ ਹੀ ਜਿੱਤ ਲਿਆ ਹੈ, "ਮਨਿ ਜੀਤੈ ਜਗੁ ਜੀਤੁ" ਉਸ ਨੂੰ ਪਰਮਾਨੰਦ ਦੀ ਪ੍ਰਾਪਤੀ ਹੋ ਗਈ ਹੁੰਦੀ ਹੈ। ਉਸ ਕੋਲ ਭਾਵੇਂ ਕੋਈ ਧਨ ਦੌਲਤ ਨਾ ਹੋਵੇ, ਕੋਈ ਪਦਾਰਥ ਨਾ ਹੋਣ ਅਤੇ ਨਾ ਹੀ ਕੋਈ ਫ਼ੌਜ ਹੋਵੇ, ਫਿਰ ਵੀ ਉਹ ਰਾਜਿਆਂ ਦਾ ਰਾਜਾ ਹੁੰਦਾ ਹੈ ਕਿਉਂਕਿ ਉਸ ਨੇ ਸੱਚ ਪ੍ਰਾਪਤ ਕੀਤਾ ਹੈ ਜੋ ਕਦੇ ਨਾਸ਼ ਨਹੀਂ ਹੁੰਦਾ। ਗੁਰਬਾਣੀ ਅਜਿਹੇ ਸਤਿ-ਪੁਰਖਾਂ ਬਾਰੇ ਫ਼ੁਰਮਾਨ ਕਰਦੀ ਹੈ:

**ਮਾਈ ਮੈ ਧਨੁ ਪਾਇਓ ਹਰਿ ਨਾਮੁ॥**
**ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ॥**

*(ਬਸੰਤੁ ਮਹਲਾ ੯, ਪੰਨਾ 1186)*

**ਬਸਤ੍ਰਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥**
**ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥**
**ਮਿਤ੍ਰ ਨ ਇਠ ਧਨ ਰੂਪ ਹੀਣ ਕਿਛੁ ਸਾਕੁ ਨ ਸਿੰਨਾ॥**
**ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥**

*(ਵਾਰ ਜੈਤਸਰੀ ਮਹਲਾ ੫, ਪੰਨਾ 707)*

ਅਸਲ ਵਿਚ ਅਜਿਹਾ ਵਿਅਕਤੀ ਰਾਜਿਆਂ ਵਿਚ ਮਹਾਰਾਜਾ ਹੁੰਦਾ ਹੈ ਕਿਉਂਕਿ ਉਸ ਦੇ ਅੰਦਰ ਨਾਮ ਰਤਨ ਪ੍ਰਗਟ ਹੋ ਗਿਆ ਹੁੰਦਾ ਹੈ। ਗੁਰਮਤਿ ਅਨੁਸਾਰ ਸਾਰਾ ਜਗਤ ਅਤੇ ਸਾਰੀ ਪ੍ਰਕਿਰਤੀ ਨਾਮ-ਬ੍ਰਹਮ ਦਾ ਹੀ ਪਸਾਰਾ ਹੈ, "ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ"[2] ਨਾਮ ਦੀ ਪ੍ਰਾਪਤੀ ਕਰਨ ਨਾਲ ਮਨੁੱਖ ਦੀਆਂ ਸਾਰੀਆਂ ਇੱਛਾਵਾਂ ਦੀ ਪੂਰਤੀ ਤਾਂ ਪਹਿਲਾਂ ਹੀ ਹੋ ਜਾਂਦੀ ਹੈ ਫਿਰ ਵੀ ਉਹ ਜੇ ਕਦੇ ਰੱਬ ਤੋਂ ਕੁਝ ਮੰਗਦਾ ਹੀ ਹੈ, ਬਸ! ਕੇਵਲ ਪਰਮਾਤਮਾ ਦਾ ਨਾਮ ਅਤੇ ਉਸ ਦੇ ਚਰਨ ਕਮਲਾਂ ਨਾਲ ਸਦੀਵੀ ਮਿਲਾਪ (ਚਰਨ ਕਮਲ ਕੀ ਮਉਜ ਮਹਿ) ਹੀ ਮੰਗਦਾ ਹੈ ਜੋ ਪਰਮਾਤਮਾ ਉਸ ਨੂੰ ਯਕੀਨਨ ਹੀ ਬਖ਼ਸ਼ ਦਿੰਦਾ ਹੈ। ਗੁਰਬਾਣੀ ਵਿਚ ਵਰਣਨ ਕੀਤਾ ਗਿਆ ਹੈ, ਜਿਸ ਨੇ ਪਰਮਾਤਮਾ ਨੂੰ ਪਿਤਾ ਸਮਝ ਲਿਆ ਹੈ, ਉਸ ਨੂੰ ਕੋਈ ਤੋਟ ਨਹੀਂ ਰਹਿੰਦੀ। ਗੁਰਵਾਕ ਹੈ:

---

2. ਧਨਾਸਰੀ ਮਹਲਾ ੫, ਪੰਨਾ 671.

**ਜਿਸ ਕਾ ਪਿਤਾ ਤੂ ਹੈ ਮੇਰੇ ਸੁਆਮੀ ਤਿਸੁ ਬਾਰਿਕ ਭੂਖ ਕੈਸੀ ॥**
**ਨਵ ਨਿਧਿ ਨਾਮੁ ਨਿਧਾਨੁ ਗ੍ਰਿਹਿ ਤੇਰੈ ਮਨਿ ਬਾਂਛੈ ਸੋ ਲੈਸੀ ॥**
**ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ ॥**
**ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ ਮੋਹਿ ਹ੍ਰਿਦੈ ਬਸਹਿ ਨਿਤ ਚਰਨਾ ॥**
*(ਮਲਾਰ ਮਹਲਾ ੫, ਪੰਨਾ 1266)*

ਜਿਹੜੇ ਮਹਾਂਪੁਰਖ ਮੰਗਾਂ ਤੋਂ ਵੀ ਉਪਰ ਨਿਕਲ ਜਾਂਦੇ ਹਨ, ਜਿਹਨਾਂ ਦੇ ਹਿਰਦੇ ਵਿਚ ਸਦਾ ਨਾਮ ਦੀ ਹੀ ਭੁੱਖ ਰਹਿੰਦੀ ਹੈ ਅਤੇ ਪ੍ਰਭੂ ਦਰਸ਼ਨ ਦੀ ਇੱਛਾ ਬਣੀ ਰਹਿੰਦੀ ਹੈ, ਉਹ ਸਾਰੀ ਸ੍ਰਿਸ਼ਟੀ ਦੇ ਮਾਲਕ ਬਣ ਜਾਂਦੇ ਹਨ। ਸਾਰਾ ਜਗਤ ਉਹਨਾਂ ਦੀ ਮੁੱਠੀ ਵਿਚ ਹੁੰਦਾ ਹੈ। ਸਾਰੀ ਖ਼ਲਕਤ ਉਹਨਾਂ ਦਾ ਜਸ ਗਾਇਨ ਕਰਦੀ ਹੈ ਅਤੇ ਉਹਨਾਂ ਦੇ ਪੈਰੀਂ ਪੈਂਦੀ ਹੈ। ਗੁਰਬਾਣੀ ਦਾ ਫ਼ੁਰਮਾਨ ਹੈ :

**ਜਿਸ ਕੈ ਘਰਿ ਦੀਬਾਨੁ ਹਰਿ ਹੋਵੈ ਤਿਸ ਕੀ ਮੁਠੀ ਵਿਚਿ ਜਗਤੁ ਸਭੁ ਆਇਆ ॥**
**ਤਿਸ ਕਉ ਤਲਕੀ ਕਿਸੈ ਦੀ ਨਾਹੀ ਹਰਿ ਦੀਬਾਨਿ ਸਭਿ ਆਣਿ ਪੈਰੀ ਪਾਇਆ ॥**
*(ਵਾਰ ਵਡਹੰਸ ਮਹਲਾ ੪, ਪੰਨਾ 591)*

ਉਹਨਾਂ ਗੁਰਸਿੱਖਾਂ ਨੂੰ ਹੀ ਇਹ ਪ੍ਰਾਪਤੀ ਹੁੰਦੀ ਹੈ ਜਿਹੜੇ 'ਹੁਕਮਿ ਰਜਾਈ' ਚੱਲਦੇ ਹਨ, ਪ੍ਰਕਿਰਤੀ ਦੇ ਅਨੁਸਾਰ ਆਪਣੇ ਆਪ ਨੂੰ ਢਾਲ ਲੈਂਦੇ ਹਨ। ਉਹਨਾਂ ਦਾ ਮਨ ਸਦਾ ਪ੍ਰਭੂ ਦੀ ਸ਼ਰਧਾ ਅਤੇ ਵਿਸ਼ਵਾਸ ਨਾਲ ਭਰਿਆ ਰਹਿੰਦਾ ਹੈ। ਉਹ ਆਪਣੇ ਆਪ ਨੂੰ ਸਰੀਰਕ ਤੌਰ 'ਤੇ ਸ਼ੁੱਧ ਅਤੇ ਦੋਸ਼ ਰਹਿਤ ਰੱਖਦੇ ਹਨ, ਕੋਈ ਗ਼ੈਰ-ਕੁਦਰਤੀ ਕਾਰਜ ਤਥਾ ਕੁਰਹਿਤ ਨਹੀਂ ਕਰਦੇ। ਉਹ ਵਿਅਕਤੀ-ਸੰਸਾਰ ਵਿਚ ਰਹਿੰਦਿਆਂ ਹੋਇਆਂ ਵੀ ਕਮਲ ਫੁੱਲ ਵਾਂਗ ਨਿਰਲੇਪ ਰਹਿੰਦੇ ਹਨ। ਉਹਨਾਂ ਦੀ ਸੁਰਤ ਸਦਾ ਸ਼ਬਦ ਵਿਚ ਲੀਨ ਰਹਿੰਦੀ ਹੈ, "ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥ ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥"[3] ਉਹ ਸਮਾਜਿਕ ਤੌਰ 'ਤੇ ਧਰਮ ਦੀ ਕਿਰਤ ਕਰਦੇ ਹਨ, ਲੋੜਵੰਦਾਂ ਦੀ ਮੱਦਦ ਕਰਦੇ ਹਨ। ਉਹ ਆਪਣੇ ਆਪ ਨੂੰ ਸਮਾਜਿਕ ਕੁਰੀਤੀਆਂ ਤੋਂ ਬਚਾ ਕੇ ਰੱਖਦੇ ਹਨ। ਉਹ ਗੁਰੂ ਦੀ ਸ਼ਰਨ ਵਿਚ ਅਤੇ ਸੰਗਤ ਨਾਲ ਮਿਲ ਕੇ ਰਹਿੰਦੇ ਹਨ। ਉਹ ਸਮਾਜਿਕ ਅਤੇ ਧਾਰਮਿਕ ਵਾਤਾਵਰਣ ਨੂੰ ਸ਼ੁੱਧ ਰੱਖਦੇ ਹਨ ਅਤੇ ਦੁਰਜਨਾਂ ਅਤੇ ਮਨਮੁਖਾਂ ਦੀ ਸੰਗਤ ਤੋਂ ਦੂਰ ਰਹਿੰਦੇ ਹਨ। ਗੁਰੂ ਜੀ ਦਾ ਫ਼ੁਰਮਾਨ ਹੈ :

**ਸਾਧੋ ਮਨ ਕਾ ਮਾਨੁ ਤਿਆਗਉ ॥**
**ਕਾਮ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ ॥**
*(ਗਉੜੀ ਮਹਲਾ ੯, ਪੰਨਾ 219)*

ਖ਼ਾਲਸੇ ਲਈ ਜੋ ਪੰਜ ਕਕਾਰੀ ਰਹਿਤ ਗੁਰੂ ਜੀ ਨੇ ਆਗਿਆ ਕੀਤੀ ਹੈ, ਉਹ ਪ੍ਰਕਿਰਤੀ ਦੇ ਨਿਯਮਾਂ ਅਨੁਸਾਰ ਹੈ। ਉਹ ਗੁਰਸਿੱਖ ਨੂੰ ਪਰਿਵਾਰਕ ਤੌਰ 'ਤੇ, ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਨੀਤਿਕ ਤੌਰ 'ਤੇ ਇਕ ਚੰਗੇ ਵਾਤਾਵਰਣ

3. ਰਾਮਕਲੀ ਮਹਲਾ ੧, ਪੰਨਾ 938.

ਵਿਚ ਰਹਿਣ ਦਾ ਢੰਗ ਸਿਖਾਉਣ ਵਾਲੀ ਹੈ। ਇਹ ਗੁਰਮਤਿ ਰਹਿਤ-ਮਰਯਾਦਾ ਉੱਤਮ ਜੀਵਨ ਜੁਗਤ ਹੈ। ਰਾਜਨੀਤਿਕ ਤੌਰ 'ਤੇ ਗੁਰਸਿੱਖ ਜ਼ੁਲਮ ਦਾ ਟਾਕਰਾ ਕਰਦਾ ਹੈ, ਜ਼ੁਲਮ ਅੱਗੇ ਝੁਕਦਾ ਨਹੀਂ। ਰਾਜੇ ਅਕਸਰ ਜ਼ੁਲਮ ਅਤੇ ਅਨਿਆਂ ਦਾ ਰਾਜ ਕਰ ਕੇ ਲੋਕਾਂ ਨੂੰ ਦੁੱਖ ਦਿੰਦੇ ਹਨ ਪਰ ਗੁਰਸਿੱਖ ਨੇ 'ਹਲੇਮੀ ਰਾਜ' ਸਥਾਪਿਤ ਕਰਨ ਲਈ ਜੂਝਣਾ ਹੈ। ਇਹ ਵੀ ਗੁਰਮਤਿ ਅਨੁਸਾਰ ਹੈ। ਇਹ ਹਉਮੈ ਨਹੀਂ ਹੈ। ਗੁਰਸਿੱਖ ਸਤਿ-ਪੁਰਖਾਂ ਸਾਧਾਂ ਦੇ ਚਰਨਾਂ ਦੀ ਧੂੜ ਹੈ ਭਾਵ ਨਿਮਰਤਾ ਦਾ ਪੁੰਜ ਹੈ। ਪਰ ਗੁਰਸਿੱਖ ਅਨਿਆਈ ਰਾਜੇ ਦਾ 'ਜੀ ਹਜ਼ੂਰੀਆ' ਨਹੀਂ ਹੋ ਸਕਦਾ। ਗੁਰਸਿੱਖ ਨੂੰ ਰਾਜਨੀਤਿਕ ਤੌਰ 'ਤੇ ਖੰਡੇ ਦੀ ਧਾਰ ਵਰਗਾ ਹੋਣਾ ਹੁੰਦਾ ਹੈ। ਗੁਰਬਾਣੀ ਵਿਚ ਸਪੱਸ਼ਟ ਕੀਤਾ ਹੈ :

**ਹੁਣਿ ਹੁਕਮੁ ਹੋਆ ਮਿਹਰਵਾਣ ਦਾ॥**
**ਪੈ ਕੋਇ ਨ ਕਿਸੈ ਰਞਾਣਦਾ॥**
**ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥**

*(ਸਿਰੀਰਾਗੁ ਮਹਲਾ ੫, ਪੰਨਾ 74)*

**ਦੇਹਿ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ॥**
**ਨ ਡਰੋਂ ਅਰਿ ਸੋਂ ਜਬ ਜਾਇ ਲਰੋਂ, ਨਿਸਚੈ ਕਰ ਆਪਨੀ ਜੀਤ ਕਰੋਂ॥**

*(ਦਸਮ ਗ੍ਰੰਥ, ਪੰਨਾ 99)*

ਪਰਮਾਤਮਾ ਨੇ ਇਹ ਧਰਤੀ ਮਨੁੱਖਤਾ ਲਈ ਇਕ ਧਰਮਸਾਲ ਦੇ ਰੂਪ ਵਿਚ ਸਿਰਜੀ ਹੈ। ਇਥੇ ਹਰ ਤਰ੍ਹਾਂ ਦੇ ਵਾਤਾਵਰਣ ਨੂੰ ਸ਼ੁੱਧ ਰੱਖਣਾ ਹਰ ਪ੍ਰਾਣੀ ਦਾ ਪਵਿੱਤਰ ਫ਼ਰਜ਼ ਹੈ। ਬ੍ਰਹਿਮੰਡੀ ਵਾਤਾਵਰਣ ਦੇ ਨਾਲ-ਨਾਲ ਧਾਰਮਿਕ, ਸਮਾਜਿਕ, ਰਾਜਨੀਤਿਕ ਅਤੇ ਆਰਥਿਕ ਵਾਤਾਵਰਣ ਦੀ ਸ਼ੁੱਧਤਾ ਅਤੇ ਪਵਿੱਤਰਤਾ ਨੂੰ ਕਾਇਮ ਰੱਖਣਾ ਮਨੁੱਖ ਦਾ ਫ਼ਰਜ਼ੇ ਅੱਵਲ ਹੈ ਅਤੇ ਇੰਜ ਕਰਨਾ ਉਸ ਦੇ ਆਪਣੇ ਹਿੱਤ ਵਿਚ ਹੈ। ਇਹ ਜੀਵਨ ਦੇ ਹਰ ਪੱਧਰ ਉੱਤੇ ਸਤਿ, ਸੰਤੋਖ, ਸਬਰ ਅਤੇ ਸੰਜਮ ਨੂੰ ਨਿਸਚਿਤ ਕਰਨ ਨਾਲ ਹੀ ਹੋ ਸਕਦਾ ਹੈ। "ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ॥ ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥"[4] ਪੰਜਾਂ ਵਿਕਾਰਾਂ ਅਤੇ ਪੰਜਾਂ ਤੱਤਾਂ ਦੇ ਖੇਤਰ ਵਿਚ ਮਨੁੱਖ ਦਾ ਸਤਿ, ਸੰਤੋਖ, ਸੰਜਮ ਅਤੇ ਸਬਰ ਟੁੱਟਣ ਨਾਲ ਭਿਆਨਕ ਹਾਲਾਤ ਪੈਦਾ ਹੁੰਦੇ ਹਨ। ਜੋ ਲੋਕ ਨਸ਼ੇ ਪੱਤੇ ਖਾ ਕੇ ਪਤਿੱਤ ਹੋ ਕੇ ਆਪਣੇ ਸਰੀਰ ਦਾ ਨਾਸ਼ ਕਰਦੇ ਹਨ, ਉਹ ਆਤਮਘਾਤੀ ਹਨ। ਜਿਹੜੇ ਲੋਕ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਵਿਚ ਫਸ ਕੇ ਆਪਣੇ ਪਰਿਵਾਰ ਅਤੇ ਸਮਾਜ ਦਾ ਵਾਤਾਵਰਣ ਖ਼ਰਾਬ ਕਰਦੇ ਹਨ, ਉਹ ਵੀ ਵੱਡੇ ਗੁਨਾਹਗਾਰ ਹਨ। ਜਿਹੜੇ ਰਾਜੇ ਜਾਂ ਰਾਜ ਅਧਿਕਾਰੀ ਲੋਭ ਵੱਸ ਹੋ ਕੇ ਜ਼ੁਲਮ ਅਤੇ ਅਨਿਆਂ ਕਰਦੇ ਹਨ, ਉਹ ਕਸਾਈ ਦੇ ਨਿਆਈਂ ਹਨ। ਉਹਨਾਂ ਦੇ ਅਨਉਚਿਤ ਵਰਤਾਉ ਕਾਰਨ ਸਮਾਜਿਕ ਅਤੇ ਰਾਜਨੀਤਿਕ ਵਾਤਾਵਰਣ ਦੂਸ਼ਿਤ ਹੋ ਜਾਂਦਾ ਹੈ। ਗੁਰਬਾਣੀ ਦਾ ਫ਼ੁਰਮਾਨ ਹੈ :

---

4. ਸਲੋਕ ਫਰੀਦ ਜੀ, ਪੰਨਾ 1384.

**ਆਪੀਨੑੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥**
**ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥**
**ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥**
**ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥**
**ਮਨਿ ਅੰਧੈ ਜਨਮੁ ਗਵਾਇਆ॥** *(ਵਾਰ ਆਸਾ ਮਹਲਾ ੧, ਪੰਨਾ 464)*

ਗੁਰਮਤਿ ਅਨੁਸਾਰ ਰਾਜਨੀਤਿਕ ਵਾਤਾਵਰਣ ਨੂੰ ਸਹੀ ਰੱਖਣ ਲਈ ਰਾਜ ਕਰਨ ਵਾਲਿਆਂ ਨੂੰ ਪਰਜਾ ਪ੍ਰਤੀ ਆਪਣਾ ਰਾਜ ਧਰਮ ਨਿਭਾਉਣਾ ਲਾਜ਼ਮੀ ਹੈ। ਉਨ੍ਹਾਂ ਦੀ ਜਾਨ-ਮਾਲ ਅਤੇ ਧਰਮ ਦੀ ਰਾਖੀ ਕਰਨਾ ਅਤੇ ਉਨ੍ਹਾਂ ਲਈ ਰਿਜ਼ਕ-ਰੋਟੀ ਦੇ ਸਾਧਨ ਪੈਦਾ ਕਰਨਾ ਰਾਜ ਨੇਤਾਵਾਂ ਦਾ ਰਾਜ-ਧਰਮ ਹੈ। ਰਾਜ ਕਰਨ ਵਾਲੇ ਲੋਕਾਂ ਨੇ ਆਪਣਾ ਮਿਸਾਲੀ ਅਤੇ ਮਿਆਰੀ ਜੀਵਨ ਜਿਉ ਕੇ ਪਰਜਾ ਦੇ ਸਾਹਮਣੇ ਨਮੂਨਾ ਪੇਸ਼ ਕਰਨ ਲਈ ਹੀ ਸ਼ਾਸਤਰਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਉੱਤਮ ਸਿੱਖਿਆ ਹੈ। ਉਂਜ ਵੀ ਸਮਾਜ ਦਾ ਅਖਾਣ ਹੈ, "ਜੈਸਾ ਰਾਜਾ ਤੈਸੀ ਪਰਜਾ"। ਇਸ ਤਰ੍ਹਾਂ ਜੇਕਰ ਰਾਜ ਨੇਤਾ ਆਪਣੇ ਨਿੱਜੀ ਭਵਿੱਖ ਨੂੰ ਉੱਜਵਲ ਬਣਾਉਣ ਅਤੇ ਆਪਣੇ ਪਰਿਵਾਰਕ ਹਿੱਤਾਂ ਦੀ ਖ਼ਾਤਰ ਦੇਸ਼ ਅਤੇ ਕੌਮ ਦੇ ਹਿੱਤਾਂ ਨਾਲ ਖਿਲਵਾੜ ਕਰਨਗੇ ਤਾਂ ਦੇਸ਼ ਦਾ ਰਾਜਨੀਤਿਕ ਅਤੇ ਸਮਾਜਿਕ ਵਾਤਾਵਰਣ ਦੂਸ਼ਿਤ ਹੋ ਜਾਵੇਗਾ। ਦਸਾਂ ਹੀ ਗੁਰੂ ਸਾਹਿਬਾਨ ਨੇ ਆਪਣੇ ਸ਼ੁੱਧ, ਉੱਚੇ-ਸੁੱਚੇ ਜੀਵਨ, ਤਿਆਗ ਅਤੇ ਕੁਰਬਾਨੀ ਦੀ ਮਿਸਾਲ ਲੋਕਾਂ ਸਾਹਮਣੇ ਰੱਖੀ। ਗੁਰਬਾਣੀ ਇਸ ਸੰਬੰਧੀ ਇਉਂ ਸਪੱਸ਼ਟ ਕਰਦੀ ਹੈ :

**ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥**
**ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥** *(ਮਾਰੂ ਵਾਰ ਮਹਲਾ ੩, ਪੰਨਾ 1088)*

**ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ॥**
*(ਵਾਰ ਸਾਰੰਗ, ਮਹਲਾ ੧, ਪੰਨਾ 1240)*

**ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ॥** *(ਮਾਰੂ ਮਹਲਾ ੧, ਪੰਨਾ 992)*

ਸਭ ਤੋਂ ਵੱਧ ਮਹੱਤਵ ਦੀ ਗੱਲ ਹੈ ਕਿ ਇਸ ਧਰਤੀ ਦੇ ਪਰਿਆਵਰਣ ਨੂੰ ਸ਼ੁੱਧ ਰੱਖਿਆ ਜਾਵੇ, ਵਾਯੂਮੰਡਲ ਦੇ ਅਸ਼ੁੱਧ ਹੋਣ ਨਾਲ ਧਰਤੀ ਦਾ ਤਾਪਮਾਨ ਵੱਧਦਾ ਹੈ। ਇਸ ਨਾਲ ਮੌਸਮਾਂ ਵਿਚ ਵਿਗਾੜ ਅਤੇ ਮਨੁੱਖਤਾ ਵਿਚ ਕਈ ਮਾਰੂ ਅਤੇ ਭਿਆਨਕ ਬਿਮਾਰੀਆਂ ਪੈਦਾ ਹੁੰਦੀਆਂ ਹਨ ਅਤੇ ਕਈ ਪ੍ਰਕਾਰ ਦੀਆਂ ਮੁਸੀਬਤਾਂ ਆ ਸਕਦੀਆਂ ਹਨ। ਪਰਿਆਵਰਣ ਨੂੰ ਖ਼ਰਾਬ ਕਰਨਾ ਸਮੁੱਚੀ ਮਨੁੱਖਤਾ ਦੀ ਹੋਂਦ ਲਈ ਵੱਡਾ ਖ਼ਤਰਾ ਹੈ। ਅਜੋਕੇ ਸਮੇਂ ਜਿਸ ਤਰ੍ਹਾਂ ਮਨੁੱਖ ਨੇ ਵਿਕਾਸ ਦੇ ਨਾਂ ਉੱਤੇ ਪਰਿਆਵਰਣ ਦਾ ਵਿਨਾਸ਼ ਕੀਤਾ ਹੈ, ਉਸ ਨਾਲ ਮਨੁੱਖਤਾ ਦੀ ਹੋਂਦ-ਹਸਤੀ ਨੂੰ ਹੀ ਖ਼ਤਰਾ ਪੈਦਾ ਹੋ ਗਿਆ ਹੈ, ਜਿਸ ਕਾਰਨ ਸਾਰਾ ਸੰਸਾਰ ਚਿੰਤਤ ਵਿਖਾਈ ਦੇ ਰਿਹਾ ਹੈ। ਤਰ੍ਹਾਂ-ਤਰ੍ਹਾਂ ਦੀਆਂ ਜ਼ਹਿਰੀਲੀਆਂ ਗੈਸਾਂ ਪੈਦਾ ਕਰ ਕੇ ਮਨੁੱਖ ਨੇ ਹਵਾ ਨੂੰ ਦੂਸ਼ਿਤ ਕਰ ਦਿੱਤਾ ਹੈ। ਧਰਤੀ ਦੀ ਕੁੱਖ ਵਿਚ ਅਨੇਕਾਂ ਪ੍ਰਕਾਰ ਦੇ ਕੈਮੀਕਲ ਅਤੇ ਕੀਟ-ਨਾਸ਼ਕ ਦਵਾਈਆਂ ਪਾ ਕੇ ਧਰਤੀ ਅਤੇ ਧਰਤੀ ਹੇਠਲੇ ਪਾਣੀ ਨੂੰ ਮਨੁੱਖ

ਨੇ ਦੂਸ਼ਿਤ ਕਰ ਦਿੱਤਾ ਹੈ। ਗਰਮੀ ਇਤਨੀ ਵੱਧ ਗਈ ਹੈ ਕਿ ਮਨੁੱਖ ਲਈ ਇਸ ਨੂੰ ਝੱਲਣਾ ਮੁਸ਼ਕਿਲ ਹੋ ਗਿਆ ਹੈ। ਆਕਾਸ਼ ਦਾ ਸਾਨੂੰ ਜੋ ਖਲਾਅ ਨਜ਼ਰ ਆ ਰਿਹਾ ਹੈ ਉਹ ਵੀ ਧੂੰਏ, ਸੈਟਾਲਾਈਟਸ, ਮਾਰੂ ਬੰਬਾਂ-ਹਥਿਆਰਾਂ ਦੇ ਤਜਰਬਿਆਂ ਕਾਰਨ ਪੂਰੀ ਤਰ੍ਹਾਂ ਦੂਸ਼ਿਤ ਹੋ ਗਿਆ ਹੈ। ਓਜ਼ੋਨ ਲਹਿਰ ਵਿਚ ਵੱਡੇ-ਵੱਡੇ ਮਘੋਰੇ ਪੈ ਗਏ ਹਨ, ਜਿਸ ਕਾਰਨ ਧਰਤੀ ਅਤੇ ਹਵਾ ਵੀ ਸੂਰਜ ਵਾਂਗ ਹੀ ਤੱਪਣ ਲੱਗ ਪਈ ਹੈ। ਜਿਸ ਨਾਲ ਮਨੁੱਖੀ ਜ਼ਿੰਦਗੀ ਬੇਹਾਲ ਹੋ ਗਈ ਹੈ। ਇਹ ਵਰਤਾਰਾ ਕੁਦਰਤ ਦੀ ਦੇਣ ਨਹੀਂ ਸਗੋਂ ਮਨੁੱਖ ਨੇ ਸਬਰ ਅਤੇ ਸੰਤੋਖ ਨੂੰ ਤੋੜ ਕੇ ਆਪਣੇ ਸੌੜੇ ਹਿੱਤਾਂ ਖ਼ਾਤਰ ਇਹ ਸਭ ਕੁਝ ਪੈਦਾ ਕਰ ਦਿੱਤਾ ਹੈ। ਆਪਣੇ ਪੈਰਾਂ ਉੱਤੇ ਆਪ ਹੀ ਕੁਹਾੜਾ ਮਾਰ ਲਿਆ। ਅਜੋਕਾ ਮਨੁੱਖ ਅਤੇ ਖ਼ਾਸ ਕਰਕੇ ਸਾਡੇ ਵਿਗਿਆਨੀ, ਮਨੁੱਖ ਵੱਲੋਂ ਪੈਦਾ ਕੀਤੇ ਇਸ ਘੁੱਪ ਹਨੇਰੇ ਵਿਚ ਹੱਥ-ਪੈਰ ਮਾਰ ਰਹੇ ਹਨ। ਇਸ ਤਰ੍ਹਾਂ ਅਸੀਂ ਇਹਨਾਂ ਪੰਜਾਂ ਤੱਤਾਂ ਨੂੰ ਪ੍ਰਦੂਸ਼ਿਤ ਕਰ ਦਿੱਤਾ ਹੈ, ਇਹਨਾਂ ਦਾ ਸੰਤੁਲਨ ਵਿਗਾੜ ਦਿੱਤਾ ਹੈ ਅਤੇ ਕੁਦਰਤ ਦੀ ਇਸ ਅਨਮੋਲ ਦਾਤ ਦੀ ਪਵਿੱਤਰਤਾ ਭੰਗ ਕਰ ਕੇ ਇਸ ਨਾਲ ਘੋਰ ਖਿਲਵਾੜ ਕਰ ਦਿੱਤਾ ਹੈ। ਭਾਵੇਂ ਅਨੇਕਾਂ ਹੀ ਮੁਲਕਾਂ ਦੀਆਂ ਸਰਕਾਰਾਂ ਦੇ ਮੁਖੀ ਇਸ ਸੰਬੰਧੀ ਵਿਚਾਰਾਂ ਵੀ ਕਰ ਰਹੇ ਹਨ, ਪਰੰਤੂ ਇਹ ਕੋਈ ਠੋਸ ਕਦਮ ਸਾਬਤ ਨਹੀਂ ਹੋ ਰਹੇ ਕਿਉਂਕਿ ਜਿਹਨਾਂ ਕਾਰਜਾਂ ਕਰਕੇ ਵਿਸ਼ਵ-ਵਾਤਾਵਰਣ ਵਿਗੜਿਆ ਹੈ ਉਹ ਵਿਨਾਸ਼ਕਾਰੀ ਕਾਰਜ ਅੱਜ ਵੀ ਬਾ-ਦਸਤੂਰ ਜਾਰੀ ਹਨ। ਜਿਤਨਾ ਚਿਰ ਇਹਨਾਂ ਦਾ ਮੂਲ ਕਾਰਨ ਖ਼ਤਮ ਨਹੀਂ ਹੁੰਦਾ, ਉਤਨਾ ਚਿਰ ਇਹ ਵਿਉਂਤਬੰਦੀਆਂ ਕੇਵਲ ਛਲਾਵਾ ਹੀ ਸਿੱਧ ਹੋਣਗੀਆਂ। ਬੁਰਾਈ ਤਾਂ ਬੁਰਾਈ ਦੀ ਮਾਂ ਨੂੰ ਖ਼ਤਮ ਕਰਨ ਨਾਲ ਹੀ ਖ਼ਤਮ ਹੋ ਸਕਦੀ ਹੈ। ਇਹ ਤਾਂ ਹਾਥੀ ਦੇ ਖਾਣ ਦੇ ਦੰਦ ਹੋਰ ਅਤੇ ਦਿਖਾਉਣ ਦੇ ਹੋਰ ਵਾਲੀ ਗੱਲ ਹੀ ਹੋ ਰਹੀ ਹੈ। ਜਿਵੇਂ ਵਿਸ਼ਵ ਸ਼ਾਂਤੀ ਲਈ ਰੌਲਾ ਪਾਉਣ ਵਾਲੇ ਹੀ ਵਿਸ਼ਵ ਵਿਚ ਅਸ਼ਾਂਤੀ ਫੈਲਾਉਣ ਲਈ ਨਿੱਤ ਨਵੇਂ ਕਾਰਜ ਕਰ ਰਹੇ ਹਨ। ਅਨੇਕਾਂ ਹੀ ਸਰਬਨਾਸ ਕਰਨ ਵਾਲੇ ਬੰਬ-ਗੋਲੇ ਅਤੇ ਅਤਿ ਖ਼ਤਰਨਾਕ ਮਾਰੂ ਹਥਿਆਰ ਤਿਆਰ ਕੀਤੇ ਜਾ ਰਹੇ ਹਨ। ਮਨੁੱਖਤਾ ਦਾ ਘਾਣ ਕਰਨ ਲਈ ਖ਼ਤਰਨਾਕ ਕਿਸਮ ਦਾ ਅਤਿਵਾਦ ਪੈਦਾ ਕੀਤਾ ਜਾ ਰਿਹਾ ਹੈ। ਇਹਨਾਂ ਸਾਜ਼ਸ਼ੀ ਯਤਨਾਂ ਨਾਲ ਇਹ ਮੁਲਕ, ਆਪਣੇ-ਆਪ ਨਾਲ ਅਤੇ ਮਨੁੱਖਤਾ ਨਾਲ ਧੋਖਾ ਕਰ ਰਹੇ ਹਨ। ਇਸ ਲਈ ਵਿਸ਼ਵ ਵਾਤਾਵਰਣ ਦੀ ਸ਼ੁੱਧਤਾ ਕਾਇਮ ਕਰਨ ਲਈ ਸਾਰੇ ਮੁਲਕਾਂ ਦੀਆਂ ਸਰਕਾਰਾਂ ਨੂੰ ਸਾਰਥਿਕ ਅਤੇ ਠੋਸ ਜ਼ਿੰਮੇਵਾਰੀ ਨਿਭਾਉਣੀ ਚਾਹੀਦੀ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਫ਼ੁਰਮਾਉਂਦੇ ਹਨ :

**ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ ॥**
**ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ ॥** *(ਵਾਰ ਮਾਝ, ਮ: ੨, ਪੰਨਾ 148)*

ਇਸ ਲਈ ਹਰ ਦੇਸ਼ ਨੂੰ ਆਪਣੇ ਅੰਦਰ ਝਾਤੀ ਮਾਰਨੀ ਪਵੇਗੀ ਅਤੇ ਇਸ ਰੋਗ ਦਾ ਇਲਾਜ ਲੱਭਣਾ ਹੋਵੇਗਾ। ਗੁਰਮਤਿ ਦਮ ਸਹਿਹੋਂਦ, ਸਹਿਨਸ਼ੀਲਤਾ ਅਤੇ ਸਾਂਝੀਵਾਲਤਾ ਦਾ ਸਿਧਾਂਤ ਹੀ ਵੱਖ-ਵੱਖ ਸਰਕਾਰਾਂ ਦੇਸਾਂ ਵਿਚਕਾਰ ਮੇਲ-ਮਿਲਾਪ,

ਸੂਝ-ਬੂਝ ਪੈਦਾ ਕਰ ਸਕਦਾ ਹੈ। ਸਰਕਾਰਾਂ ਨੂੰ ਚਾਹੀਦਾ ਹੈ ਕਿ ਉਹ ਜ਼ਮੀਨੀ ਪਾਣੀ ਦੀ ਬਹੁਤ ਜ਼ਿਆਦਾ ਵਰਤੋਂ ਅਤੇ ਫ਼ਸਲ ਕੱਟਣ ਤੋਂ ਬਾਅਦ ਝੋਨੇ ਅਤੇ ਕਣਕ ਦੀਆਂ ਪਰਾਲੀਆਂ ਨੂੰ ਅੱਗਾਂ ਲਾਉਣ 'ਤੇ ਸਖ਼ਤੀ ਨਾਲ ਪਾਬੰਦੀ ਲਾਵੇ ਅਤੇ ਇਸ ਨੂੰ ਅਮਲ ਵਿਚ ਲਿਆਵੇ। ਕਿਸਾਨਾਂ ਨੂੰ ਵੀ ਇਹ ਸਮਝਣਾ ਹੋਵੇਗਾ ਕਿ ਜੋ ਕੁਝ ਵੀ ਉਹ ਆਪਣੀ ਨਿੱਜੀ ਸੌਖ ਅਤੇ ਸੁਆਰਥ ਲਈ ਕਰ ਰਹੇ ਹਨ, ਉਨ੍ਹਾਂ ਖ਼ਤਰਨਾਕ ਹਾਲਾਤ ਦਾ ਉਹ ਖ਼ੁਦ ਵੀ ਸ਼ਿਕਾਰ ਹੋ ਰਹੇ ਹਨ। ਗੁਰੂ ਸਾਹਿਬ ਨੇ ਸਮਝਾਇਆ ਹੈ, "ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ॥"[5] ਜ਼ਮੀਨਾਂ ਨੂੰ ਅੱਗ ਲਾ ਕੇ ਖੇਤਾਂ ਵਿਚ ਗਿਰੇ ਦਾਣੇ ਅਤੇ ਮਿੱਤਰ ਕੀੜੇ ਵੀ ਸੜ ਜਾਂਦੇ ਹਨ। ਪੰਛੀ ਉਹਨਾਂ ਦਾ ਲਾਭ ਨਹੀਂ ਉਠਾ ਸਕਦੇ। ਅਨੇਕ ਪ੍ਰਕਾਰ ਦੇ ਜੀਵ-ਜੰਤੂ ਅਤੇ ਕੀੜੇ-ਮਕੌੜੇ ਅਗਨ ਦੀ ਭੇਟ ਹੋ ਜਾਣ ਨਾਲ ਜ਼ਮੀਨ ਦੀ ਉਪਜਾਊ ਸ਼ਕਤੀ ਨਸ਼ਟ ਹੋ ਜਾਂਦੀ ਹੈ। ਧੂੰਆਂ ਫੈਲ ਕੇ ਹਵਾ ਪ੍ਰਦੂਸ਼ਿਤ ਕਰਦਾ ਹੈ। ਲੋਕਾਂ ਨੂੰ ਬਿਮਾਰੀਆਂ ਲੱਗਦੀਆਂ ਹਨ। ਸਾਇੰਸਦਾਨਾਂ ਦੇ ਕਈ ਤਰ੍ਹਾਂ ਦੇ ਪ੍ਰਯੋਗ ਕਰਨੇ ਵੀ ਵਾਤਾਵਰਣ ਨੂੰ ਨੁਕਸਾਨ ਪਹੁੰਚਾਉਂਦੇ ਹਨ। ਕਾਰਖ਼ਾਨਿਆਂ ਵਿੱਚੋਂ ਨਿਕਲਣ ਵਾਲਾ ਧੂੰਆਂ, ਗੰਧਲਾ ਤੇ ਜ਼ਹਿਰੀਲਾ ਪਾਣੀ ਵੀ ਹਵਾ ਅਤੇ ਜਲ ਨੂੰ ਪ੍ਰਦੂਸ਼ਿਤ ਕਰਦਾ ਹੈ। ਅਜਿਹੀਆਂ ਕਾਰਵਾਈਆਂ ਕੁਦਰਤ ਦੀ ਭਾਰੀ ਅਵੱਗਿਆ ਹੈ। ਮਨੁੱਖ ਨੂੰ ਸਾਰੇ ਜੀਵ-ਜੰਤੂਆਂ ਅਤੇ ਕੁਦਰਤ ਦਾ ਭਲਾ ਮੰਗਣਾ ਚਾਹੀਦਾ ਹੈ। ਇਸੇ ਵਿਚ ਮਨੁੱਖ ਦੀ ਆਪਣੀ ਭਲਾਈ ਹੈ। ਗੁਰਬਾਣੀ ਵਿਚ ਸਰਬੱਤ ਦਾ ਭਲਾ ਮੰਗਿਆ ਗਿਆ ਹੈ। ਮਹਾਂਵਾਕ ਹੈ:

**ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥**
**ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥**

*(ਵਾਰ ਬਿਲਾਵਲ, ਮਹਲਾ ੩, ਪੰਨਾ 853)*

**ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ॥**
**ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ॥**

*(ਵਾਰ ਸਾਰੰਗ, ਮਹਲਾ ੫, ਪੰਨਾ 1251)*

ਅਧਿਆਤਮਕ ਸਾਧਨਾਂ ਵਿਚ ਵੀ ਕੁਦਰਤ ਬਾਣੀ ਦੇ ਨਾਲ-ਨਾਲ ਆਪਣਾ ਸਹਿਯੋਗ ਦਿੰਦੀ ਹੈ। ਗੁਰੂ ਸਾਹਿਬ ਨੇ ਕੁਦਰਤ ਨੂੰ ਮੁੱਖ ਰੱਖ ਕੇ ਕਾਦਰ ਦੀ ਸਿਫ਼ਤਿ ਕੀਤੀ ਹੈ। ਕੁਦਰਤ ਦੇ ਰਾਹੀਂ ਹੀ ਨਿਰੰਕਾਰ ਦੀ ਆਰਤੀ ਉਤਾਰੀ ਹੈ। ਕੁਦਰਤ ਰਾਹੀਂ ਹੀ ਕਾਦਰ ਨੂੰ ਸਾਲਾਹਿਆ ਹੈ। ਗੁਰਸਿੱਖਾਂ ਨੂੰ ਵੀ ਗੁਰਬਾਣੀ ਦੇ ਨਾਲ ਕੁਦਰਤ ਨੂੰ ਸਾਹਮਣੇ ਰੱਖਣ ਦਾ ਉਪਦੇਸ਼ ਦਿੱਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਰਮਾਤਮਾ ਦੇ ਨਾਲ-ਨਾਲ ਕੁਦਰਤ ਨੂੰ ਵੀ ਸੱਚ ਕਿਹਾ ਹੈ:

**ਸਚੀ ਤੇਰੀ ਸਿਫਤਿ ਸਚੀ ਸਾਲਾਹ॥**
**ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ॥** *(ਪੰਨਾ 463)*

---

5. ਸਲੋਕ ਕਬੀਰ ਜੀ, ਪੰਨਾ 1373.

**ਅਖੀ ਕੁਦਰਤਿ ਕੰਨੀ ਬਾਣੀ ਮੁਖਿ ਆਖਣੁ ਸਚੁ ਨਾਮੁ॥**
**ਪਤਿ ਕਾ ਧਨੁ ਪੂਰਾ ਹੋਆ ਲਾਗਾ ਸਹਜਿ ਧਿਆਨੁ॥**
*(ਬਸੰਤੁ ਮਹਲਾ ੧, ਪੰਨਾ 1168)*

**ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥**
**ਧੂਪੁ ਮਲਆਨ ਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥**
*(ਧਨਾਸਰੀ ਮਹਲਾ ੧, ਪੰਨਾ 13)*

ਆਤਮਿਕ ਵਿਕਾਸ ਦੇ ਦੌਰਾਨ ਵੀ ਕੁਦਰਤ ਸਾਧਕ ਦੇ ਨਾਲ-ਨਾਲ ਹੀ ਰਹਿੰਦੀ ਹੈ ਅਤੇ ਇਸ ਦਾ ਰੂਪ ਹੋਰ ਵਿਸ਼ਾਲ ਹੁੰਦਾ ਜਾਂਦਾ ਹੈ। ਜਪੁਜੀ ਸਾਹਿਬ ਵਿਚ ਵਰਣਨ ਕੀਤੇ ਪੰਜਾਂ ਖੰਡਾਂ ਵਿਚ ਕੁਦਰਤ ਦੇ ਅਨੇਕਾਂ ਰੂਪ ਵਿਖਾਏ ਗਏ ਹਨ। ਧਰਮ ਖੰਡ ਵਿਚ ਧਰਤੀ ਅਤੇ ਰੁੱਤਾਂ ਦਾ ਵਰਣਨ ਕੀਤਾ ਗਿਆ ਹੈ। ਗਿਆਨ ਖੰਡ ਵਿਚ ਅਨੇਕਾਂ ਪਵਣ ਪਾਣੀ ਬੈਸੰਤਰ ਅਤੇ ਕੇਤੀਆਂ ਕਰਮ ਭੂਮੀਆਂ ਦੀ ਸਾਧਕ ਨੂੰ ਸੋਝੀ ਹੁੰਦੀ ਹੈ। ਸਰਮ ਖੰਡ ਦਾ ਰੂਪ ਸੁੰਦਰਤਾ ਵਾਲਾ ਹੈ। ਸਚ ਖੰਡ ਵਿਚ ਸਾਧਕ ਦੀ ਸੁਰਤ ਸਰਬ-ਵਿਆਪਕ ਅਤੇ ਉਸ ਨੂੰ ਖੰਡਾਂ ਬ੍ਰਹਿਮੰਡਾਂ ਦੀ ਸੋਝੀ ਹੋ ਜਾਂਦੀ ਹੈ। ਜਪੁ ਜੀ ਸਾਹਿਬ ਵਿਚ ਵਰਣਨ ਕੀਤਾ ਗਿਆ ਹੈ:

**ਸਚਖੰਡਿ ਵਸੈ ਨਿਰੰਕਾਰੁ॥**
**ਕਰਿ ਕਰਿ ਵੇਖੈ ਨਦਰਿ ਨਿਹਾਲ॥**
**ਤਿਥੈ ਖੰਡ ਮੰਡਲ ਵਰਭੰਡ॥**
**ਜੇ ਕੋ ਕਥੈ ਤ ਅੰਤ ਨ ਅੰਤ॥**
**ਤਿਥੈ ਲੋਅ ਲੋਅ ਆਕਾਰ॥**
**ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥**
**ਵੇਖੈ ਵਿਗਸੈ ਕਰਿ ਵੀਚਾਰੁ॥**
**ਨਾਨਕ ਕਥਨਾ ਕਰੜਾ ਸਾਰੁ॥** *(ਜਪੁ ਜੀ, ਪੰਨਾ 8)*

ਮਨੁੱਖ ਮਾਇਆ-ਜਾਲ ਕਰਕੇ ਅਨੇਕਾਂ ਹੀ ਲਾਲਸਾਵਾਂ ਅਤੇ ਤ੍ਰਿਸ਼ਨਾਵਾਂ ਦਾ ਗ਼ੁਲਾਮ ਬਣ ਜਾਂਦਾ ਹੈ। ਸ੍ਰੀ ਗੁਰੂ ਅਮਰ ਦਾਸ ਜੀ ਫ਼ੁਰਮਾਉਂਦੇ ਹਨ, "ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥"[6] ਸਾਰੇ ਸੰਸਾਰ ਉੱਤੇ ਉਸ ਦਾ ਹੁਕਮ ਚੱਲੇ, ਸਾਰੇ ਸੰਸਾਰ ਦੀ ਧਨ-ਦੌਲਤ ਉਸ ਨੂੰ ਪ੍ਰਾਪਤ ਹੋ ਜਾਵੇ; ਅਜਿਹੀ ਗ਼ੈਰ-ਕੁਦਰਤੀ ਬਿਰਤੀ ਕਾਰਨ ਮਨੁੱਖ ਅੱਜ ਵਿਸ਼ਵੀਕਰਨ ਦੇ ਯੁੱਗ ਵਿਚ ਆਪਣੇ ਆਪ ਨੂੰ ਇਕੱਲਾ ਮਹਿਸੂਸ ਕਰ ਰਿਹਾ ਹੈ। ਉਹ ਅੰਦਰੋਂ ਦੋਫਾੜ ਹੈ। ਇਹੋ ਹਾਲ ਸਾਰੇ ਮੁਲਕਾਂ ਅਤੇ ਵਿਸ਼ਵ ਦਾ ਹੈ। ਗੁਰਬਾਣੀ ਮਨੁੱਖ ਅਰਥਾਤ ਦੇਸਾਂ ਸਗੋਂ ਸਮੁੱਚੀ ਲੋਕਾਈ ਨੂੰ ਹੀ ਸਤਿ, ਸੰਤੋਖ, ਸੰਜਮ ਅਤੇ ਸਬਰ ਧਾਰਨ ਕਰਨ ਲਈ ਪ੍ਰੇਰਦੀ ਹੈ। ਹਰ ਦੇਸ਼ ਇਕ-ਦੂਜੇ ਨੂੰ ਨੀਵਾਂ ਦਿਖਾਉਣ, ਸਾਰਿਆਂ ਸਾਧਨਾਂ ਅਤੇ ਸਰੋਤਾਂ ਉੱਤੇ ਕਾਬਜ਼ ਹੋਣ ਅਤੇ ਸੰਸਾਰ ਉੱਤੇ ਆਪਣੀ ਮੁਲਕੀ-ਸਰਦਾਰੀ ਕਾਇਮ ਕਰਨ ਹਿੱਤ, ਇਸ ਅੰਨ੍ਹੀ ਹੋੜ ਅਤੇ ਦੌੜ

6. ਰਾਮਕਲੀ ਮਹਲਾ ੩ ਅਨੰਦੁ, ਪੰਨਾ 921.

ਕਾਰਨ ਦੇਸ਼ ਅਨੇਕਾਂ ਹੀ ਗ਼ੈਰ-ਮਨੁੱਖੀ ਅਤੇ ਗ਼ੈਰ-ਕੁਦਰਤੀ ਢੰਗ-ਤਰੀਕੇ ਵਰਤ ਰਹੇ ਹਨ, ਜਿਸ ਕਰਕੇ ਸਾਰੇ ਸੰਸਾਰ ਵਿਚ ਤਣਾਅ ਪੈਦਾ ਹੋਇਆ ਹੈ ਅਤੇ ਹਰ ਪ੍ਰਕਾਰ ਦਾ ਵਾਤਾਵਰਣ ਪ੍ਰਦੂਸ਼ਿਤ ਹੋ ਗਿਆ ਹੈ। ਆਪਸੀ ਮਨੁੱਖੀ ਰਿਸ਼ਤਿਆਂ ਅਤੇ ਮੁਲਕੀ ਰਿਸ਼ਤਿਆਂ ਵਿਚ ਪੂਰਾ ਤਣਾਅ ਅਤੇ ਬੇ-ਵਿਸ਼ਵਾਸੀ ਦਾ ਮਾਹੌਲ ਹੈ। ਸਤਿ, ਸੰਤੋਖ ਅਤੇ ਸੰਜਮ ਟੁੱਟ ਗਿਆ ਹੈ। ਗੁਰਬਾਣੀ ਥਾਂ ਪੁਰ ਥਾਂ ਮਨੁੱਖ ਨੂੰ ਹਰ ਖੇਤਰ ਵਿਚ ਸਤਿ, ਸੰਤੋਖ, ਸਬਰ ਅਤੇ ਸੰਜਮ ਅਖ਼ਤਿਆਰ ਕਰਨ ਲਈ ਪ੍ਰੇਰਿਤ ਕਰਦੀ ਹੈ। ਗੁਰਵਾਕ ਹੈ :

**ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ ॥**
**ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥**

*(ਸਲੋਕ ਫਰੀਦ ਜੀ, ਪੰਨਾ 1384)*

**ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥**

*(ਮੁੰਦਾਵਣੀ ਮਹਲਾ ੫, ਪੰਨਾ 1429)*

ਇਹ ਸੰਸਾਰ ਕੁਦਰਤ ਦਾ ਇਕ ਕ੍ਰਿਸ਼ਮਾ ਹੈ। ਮਨੁੱਖ ਨੇ ਸਰੀਰਕ ਪੱਧਰ 'ਤੇ, ਸਮਾਜਿਕ ਪੱਧਰ 'ਤੇ ਅਤੇ ਅਧਿਆਤਮਕ ਪੱਧਰ 'ਤੇ ਕੁਦਰਤ ਦੇ ਨਾਲ ਮਿਲ ਕੇ ਹੀ ਰਹਿਣਾ ਹੈ। ਕੁਦਰਤ ਤੋਂ ਪਰ੍ਹੇ ਹਟਣ ਵਿਚ ਕੁਦਰਤ ਦੇ ਨਿਯਮਾਂ ਨੂੰ ਭੰਗ ਕਰਨਾ ਉਸ ਦੀ ਬਿਹਤਰੀ ਨਹੀਂ ਹੈ। ਮਨੁੱਖ ਨੂੰ ਚਾਹੀਦਾ ਹੈ ਕਿ ਉਹ ਕੁਦਰਤ ਦੀ ਕਦਰ ਕਰਨੀ ਸਿੱਖੇ। ਸਰੀਰਕ ਪੱਧਰ 'ਤੇ, ਸਮਾਜਿਕ ਪੱਧਰ 'ਤੇ ਅਤੇ ਆਤਮਿਕ ਪੱਧਰ 'ਤੇ ਕੁਦਰਤ ਨੂੰ ਸਨਮੁਖ ਹੋ ਕੇ ਰਹੇ ਅਤੇ ਉਸ ਦਾ ਅਨੁਸਾਰੀ ਹੋ ਕੇ ਚੱਲੇ। ਕੁਦਰਤ ਦੇ ਕਿਸੇ ਵੀ ਰੂਪ ਨੂੰ ਵਿਗਾੜਨ ਦਾ ਯਤਨ ਨਾ ਕਰੇ। ਮਨੁੱਖ ਨੇ ਜੇਕਰ ਗ੍ਰਿਹਸਥੀ ਜੀਵਨ ਵਿਚ ਸੰਜਮ ਰੱਖਿਆ ਹੁੰਦਾ ਤਾਂ ਜਨ-ਸੰਖਿਆ ਵਿਚ ਬੇਤਹਾਸ਼ਾ ਵਾਧਾ ਨਾ ਹੁੰਦਾ ਅਤੇ ਬਹੁਤੇ ਢਿੱਡਾਂ ਨੂੰ ਭਰਨ ਹਿਤ ਜੋ ਅਨਾਜ ਦੀ ਬਹੁਤਾਤ ਪੈਦਾ ਕਰਨ ਲਈ ਅਨੇਕਾਂ ਗ਼ੈਰ-ਕੁਦਰਤੀ ਢੰਗ-ਤਰੀਕੇ ਵਰਤ ਕੇ ਹਵਾ, ਪਾਣੀ ਅਤੇ ਧਰਤੀ ਨੂੰ ਪ੍ਰਦੂਸ਼ਿਤ ਕਰ ਰਹੇ ਹਾਂ, ਉਸ ਦੀ ਲੋੜ ਨਹੀਂ ਸੀ ਪੈਣੀ। ਭਾਰਤੀ ਵਾਤਾਵਰਣ ਦੇ ਪ੍ਰਦੂਸ਼ਿਤ ਹੋਣ ਵਿਚ ਜਨ-ਸੰਖਿਆ ਵਿਚ ਹੋਏ ਬੇਤਹਾਸ਼ੇ ਵਾਧੇ ਦੀ ਲੋੜਾਂ ਪੂਰੀਆਂ ਕਰਨ ਹਿਤ ਕੀਤੇ ਜਾ ਰਹੇ ਸਾਰੇ ਗ਼ੈਰ-ਕੁਦਰਤੀ ਕਾਰਜ ਹੀ ਹਨ। ਨਸ਼ਿਆਂ, ਮਾਦਾ ਭਰੂਣ-ਹੱਤਿਆ, ਦਾਜ-ਦਹੇਜ, ਗ਼ਰੀਬੀ, ਲਾਚਾਰੀ, ਭ੍ਰਿਸ਼ਟਾਚਾਰ ਆਦਿ ਨੇ ਸਾਡਾ ਸਾਰਾ ਸਮਾਜਿਕ ਢਾਂਚਾ ਹੀ ਦੂਸ਼ਿਤ ਕਰ ਦਿੱਤਾ ਹੈ। ਸਮਾਜਿਕ ਜੀਵਨ ਵਿੱਚੋਂ ਨੇਕੀ, ਸੰਜਮ ਅਤੇ ਸਦਾਚਾਰ ਅਲੋਪ ਹੋ ਗਿਆ ਹੈ।

ਆਪਣੀਆਂ ਅਮੁੱਕ ਲਾਲਸਾਵਾਂ ਅਤੇ ਤ੍ਰਿਸ਼ਨਾਵਾਂ ਦੀ ਪੂਰਤੀ ਲਈ ਤਰੱਕੀ ਅਤੇ ਵਿਕਾਸ ਦੇ ਨਾਂ ਉੱਤੇ ਅਖੌਤੀ ਵਿਗਿਆਨਕ ਢੰਗ ਤਰੀਕੇ ਅਪਨਾ ਕੇ ਮਨੁੱਖ ਨੇ ਗ਼ੈਰ-ਕੁਦਰਤੀ ਕਾਰਜ ਕਰ ਕੇ ਅੱਜ ਇਹਨਾਂ ਪੰਜਾਂ ਤੱਤਾਂ ਦਾ ਸੰਤੁਲਨ ਵਿਗਾੜ ਦਿੱਤਾ ਹੈ। ਜਿਸ ਦੇ ਨਤੀਜੇ ਵਜੋਂ ਹੀ ਵਿਸ਼ਵ ਗਰਮੀ ਵਧੀ ਹੈ, ਮੌਸਮਾਂ ਵਿਚ ਵਿਗਾੜ

ਆਇਆ ਹੈ, ਸੁਨਾਮੀ ਲਹਿਰਾਂ ਅਤੇ ਭੂਚਾਲ ਆ ਰਹੇ ਹਨ। ਗਲੇਸ਼ੀਅਰ ਪਿਘਲ ਰਹੇ ਹਨ। ਧਰਤੀ ਹੇਠਲਾ ਪਾਣੀ ਦੂਸ਼ਿਤ ਹੋ ਰਿਹਾ ਹੈ ਅਤੇ ਬਹੁਤ ਹੇਠਾਂ ਚਲਾ ਗਿਆ ਹੈ। ਸਮਾਜਿਕ ਬੁਰਾਈਆਂ ਦੇ ਵਧਣ ਅਤੇ ਸਮਾਜ ਵਿੱਚੋਂ ਸਤਿ, ਸੰਤੋਖ, ਸੰਜਮ ਅਤੇ ਜ਼ਾਬਤੇ ਦੇ ਟੁੱਟ ਜਾਣ ਕਾਰਨ ਸਮਾਜਿਕ ਅਤੇ ਆਰਥਿਕ ਵਾਤਾਵਰਣ ਪੂਰੀ ਤਰ੍ਹਾਂ ਦੂਸ਼ਿਤ ਹੋ ਗਿਆ ਹੈ। ਕੀਟ-ਨਾਸ਼ਕ ਦਵਾਈਆਂ ਨਾਲ "ਮਾਤਾ ਧਰਤਿ ਮਹਤੁ" ਦੀ ਪਵਿੱਤਰਤਾ ਭੰਗ ਹੋ ਗਈ ਹੈ। ਤਾਸੀਰ ਜ਼ਹਿਰੀਲੀ ਹੋ ਜਾਣ ਕਾਰਨ ਜੋ ਪੈਦਾ ਹੋ ਰਿਹਾ ਹੈ, ਉਹ ਸਭ ਜ਼ਹਿਰੀਲਾ ਅਤੇ ਮਨੁੱਖਤਾ ਲਈ ਅਤਿ ਨੁਕਸਾਨਦਾਇਕ ਹੈ। ਅਜਿਹੇ ਮਾਰੂ-ਹਥਿਆਰ, ਕੈਮੀਕਲ ਬੰਬ ਅਤੇ ਅਤਿ ਖ਼ਤਰਨਾਕ ਕਿਸਮ ਦੇ ਐਕਸਪਲੋਸਿਵ ਅਤੇ ਖ਼ਤਰਨਾਕ ਕਿਸਮ ਦਾ ਅਤਿਵਾਦ ਮਨੁੱਖ ਨੇ ਪੈਦਾ ਕਰ ਲਿਆ ਹੈ ਜਿਸ ਦੀ ਲਪੇਟ ਵਿਚ ਸਾਰਾ ਸੰਸਾਰ ਹੀ ਆਇਆ ਜਾਪਦਾ ਹੈ। 'ਆਪੇ ਫਾਥੜੀਏ ਤੈਨੂੰ ਕੌਣ ਛਡਾਵੈ' ਵਾਲੀ ਸਥਿਤੀ ਪੈਦਾ ਹੋ ਗਈ ਹੈ। ਗੁਰਮਤਿ ਅਜਿਹੇ ਗ਼ੈਰ-ਕੁਦਰਤੀ ਅਤੇ ਗ਼ੈਰ-ਮਨੁੱਖੀ ਵਰਤਾਰੇ ਦੀ ਆਗਿਆ ਨਹੀਂ ਦਿੰਦੀ। ਅੱਜ ਵਿਸ਼ਵ ਦਾ ਸਮਾਜਿਕ, ਧਾਰਮਿਕ ਅਤੇ ਆਰਥਿਕ ਵਾਤਾਵਰਨ ਬਿਲਕੁਲ ਵਿਗੜ ਚੁੱਕਾ ਹੈ। ਸਮਾਜਿਕ ਜ਼ਿੰਦਗੀ ਵਿੱਚੋਂ ਜ਼ਾਬਤਾ ਅਤੇ ਸੰਜਮ ਖ਼ਤਮ ਹੋ ਗਿਆ ਹੈ, ਧਰਮ ਨੂੰ ਕੱਟੜਵਾਦ ਨੇ ਗ੍ਰਹਿਣ ਲਾ ਦਿੱਤਾ ਹੈ ਅਤੇ ਆਰਥਿਕ ਲੁੱਟ ਨੇ ਅਮੀਰ ਅਤੇ ਗ਼ਰੀਬ ਦਰਮਿਆਨ ਬਹੁਤ ਵੱਡਾ ਪਾੜਾ ਪਾ ਦਿੱਤਾ ਹੈ। ਇਸ ਤਰ੍ਹਾਂ ਸਮੁੱਚਾ ਸਮਾਜਿਕ ਢਾਂਚਾ ਹੀ ਲੜਖੜਾ ਗਿਆ ਹੈ। ਜੋ ਬਾਹਰੀ ਚਮਕ-ਦਮਕ ਨਜ਼ਰ ਆ ਰਹੀ ਹੈ ਉਹ ਸਭ ਕਸੁੰਭੇ ਦੇ ਫੁੱਲਾਂ ਵਾਂਗ ਹੀ ਹੈ, ਜਿਨ੍ਹਾਂ ਤੋਂ ਬਚਣ ਲਈ ਫ਼ਰੀਦ ਜੀ ਨੇ ਸਮਝਾਇਆ ਸੀ, "ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ॥"[7] ਅੱਜ ਮਨੁੱਖਤਾ ਸਰਬਨਾਸ਼ ਦੀ ਕਗਾਰ ਉੱਤੇ ਖੜੀ ਜਾਪਦੀ ਹੈ। ਤੁਰੰਤ ਠੋਸ ਅਤੇ ਇਮਾਨਦਾਰੀ ਵਾਲੇ ਉਪਰਾਲੇ ਕਰਨ ਦੀ ਲੋੜ ਹੈ। ਸਭ ਤੋਂ ਵੱਧ ਦੁਖਦਾਈਕ ਗੱਲ ਇਹ ਹੈ ਕਿ ਅਜਿਹਾ ਸਰਬਨਾਸ਼ੀ ਵਾਤਾਵਰਣ ਉਸ ਮਨੁੱਖ ਰਾਹੀਂ ਪੈਦਾ ਕੀਤਾ ਗਿਆ ਹੈ ਜਿਸ ਨੂੰ ਅਕਾਲ-ਪੁਰਖ ਨੇ ਬ੍ਰਹਿਮੰਡ ਵਿਚ ਸਰਦਾਰੀ ਬਖ਼ਸ਼ੀ ਸੀ। ਜਿਸ ਪਾਸ ਬੌਧਿਕ ਸ਼ਕਤੀ ਦੀ ਦਾਤ ਪ੍ਰਾਪਤ ਹੈ, ਅਜਿਹੇ ਮਨੁੱਖੀ ਵਰਤਾਰੇ ਬਾਰੇ ਗੁਰਬਾਣੀ ਇਉਂ ਦੱਸਦੀ ਹੈ :

**ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥**
**ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥** *(ਸਲੋਕ ਕਬੀਰ ਜੀ, ਪੰਨਾ 1376)*

**ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ ॥**
**ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ ॥**
**ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥**
**ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥**

*(ਵਾਰ ਰਾਮਕਲੀ, ਮਹਲਾ ੨, ਪੰਨਾ 954)*

ਪਰਮਾਤਮਾ ਨੇ ਸ੍ਰਿਸ਼ਟੀ ਦੀ ਰਚਨਾ ਕਰਕੇ ਸਭ ਕੁਝ ਸ਼ੁੱਧ ਅਤੇ ਸ੍ਰੇਸ਼ਟ ਹੀ

7. ਸੂਹੀ ਕਬੀਰ ਜੀ, ਪੰਨਾ 794.

ਸਿਰਜਿਆ ਸੀ। ਈਸਾਈ ਮੱਤ ਦੀ ਧਾਰਨਾ ਅਨੁਸਾਰ ਸ੍ਰਿਸ਼ਟੀ ਵਿਚ ਸਿਰਜੇ ਆਦਮ ਨੇ ਬੌਧਿਕਤਾ ਦਾ ਪ੍ਰਗਟਾਵਾ ਕਰਦੇ ਹੋਏ ਪਰਮਾਤਮਾ ਦੇ ਹੁਕਮ ਦੀ ਉਲੰਘਣਾ ਕਰ ਕੇ ਅਸ਼ੁੱਧਤਾ ਦਾ ਪ੍ਰਮਾਣ ਦਿੱਤਾ ਸੀ। ਮਨੁੱਖ ਦਾ ਬੌਧਿਕ ਵਿਕਾਸ ਹੀ ਉਸ ਦੇ ਵਿਨਾਸ਼ ਦਾ ਕਾਰਨ ਬਣ ਰਿਹਾ ਹੈ। ਆਦਮ ਬੌਧਿਕਤਾ ਦੇ ਅਨੁਚਿਤ ਵਿਕਾਸ ਕਾਰਨ ਪਰਮਾਤਮਾ ਤੋਂ ਦੂਰ ਹੋਇਆ ਸੀ ਅਤੇ ਉਸੇ ਦੀ ਔਲਾਦ ਅੱਜ ਦਾ ਮਨੁੱਖ ਉਸ ਦੇ ਹੁਕਮ ਵਿਚ ਸਾਜੀ ਸ੍ਰਿਸ਼ਟੀ ਨੂੰ ਪ੍ਰਦੂਸ਼ਿਤ ਕਰ ਕੇ ਆਪਣੇ ਵਿਨਾਸ ਦਾ ਆਪੇ ਕਾਰਨ ਬਣ ਰਿਹਾ ਹੈ। ਇਹ ਤਾਂ ਚਾਨਣੀ ਰਾਤ ਵਿਚ ਘੁੱਪ ਹਨੇਰੇ ਵਾਲੀ ਗੱਲ ਹੋ ਰਹੀ ਹੈ। ਕੁਦਰਤ ਅਤੇ ਮਨੁੱਖ ਇਕ-ਦੂਜੇ ਦੇ ਪੂਰਕ ਹਨ। ਪਰਮਾਤਮਾ ਜਾਂ ਕੁਦਰਤ ਕਦੇ ਵੀ ਆਪਣੇ ਹੁਕਮ ਦੀ ਉਲੰਘਣਾ ਬਰਦਾਸ਼ਤ ਨਹੀਂ ਕਰਦੀ ਅਤੇ ਮਨੁੱਖ ਲਈ ਇਹ ਜ਼ਰੂਰੀ ਹੈ ਕਿ ਉਹ ਕੁਦਰਤੀ ਨਿਯਮਾਂ ਅਨੁਸਾਰ ਜੀਵਨ ਗੁਜ਼ਾਰਦਾ ਹੋਇਆ ਕੁਦਰਤ ਅਤੇ (Back to Nature) ਪਰਮਾਤਮਾ ਵੱਲ ਮੁੜਨ ਦਾ ਯਤਨ ਕਰੇ ਤਾਂ ਹੀ ਇਕ ਪਾਸੇ ਉਹਦਾ ਜੀਵਨ ਉਦੇਸ਼ ਪ੍ਰਾਪਤ ਕਰਨ ਵਿਚ ਸਫਲ ਹੋ ਸਕੇਗਾ ਅਤੇ ਦੂਜੇ ਪਾਸੇ ਆਉਣ ਵਾਲੀਆਂ ਨਸਲਾਂ ਲਈ ਸ਼ੁੱਧਤਾ-ਭਰਪੂਰ ਵਾਤਾਵਰਣ ਅਤੇ ਜੀਵਨ-ਜਾਂਚ ਪ੍ਰਦਾਨ ਕਰ ਸਕੇਗਾ। ਇਸ ਲਈ ਤੁਰੰਤ ਹੀ ਠੋਸ ਉਪਰਾਲੇ ਕਰਨੇ ਪੈਣਗੇ ਨਹੀਂ ਤਾਂ 'ਫਿਰ ਪਛਤਾਏ ਕਿਆ ਹੋਤ ਜਬ ਚਿੜੀਆ ਚੁਗ ਗਈ ਖੇਤ।' ਗੁਰਮਤਿ ਫਲਸਫਾ ਸਮੁੱਚੀ ਲੋਕਾਈ ਲਈ ਮੁਕੰਮਲ ਅਤੇ ਉੱਚਤਮ ਜੀਵਨ ਜੁਗਤ ਹੈ। ਜਿਸ ਦੇ ਧਾਰਨੀ ਹੋ ਕੇ ਸਮੁੱਚੀ ਲੋਕਾਈ ਆਧੁਨਿਕ ਗੰਭੀਰ ਵਿਨਾਸ਼ਕਾਰੀ ਚੁਣੌਤੀਆਂ ਦਾ ਸਫਲ ਮੁਕਾਬਲਾ ਕਰਦਿਆਂ ਧਰਤੀ ਉੱਤੇ ਜੀਵਨ ਨੂੰ ਸਹੀ, ਸ਼ੁੱਧ ਅਤੇ ਪ੍ਰਦੂਸ਼ਣ ਰਹਿਤ ਵਾਤਾਵਰਣ ਵਿਚ ਜਿਊ ਸਕਦਾ ਹੈ। ਆਓ! ਸਤਿਗੁਰਾਂ, ਸੰਤਾਂ ਅਤੇ ਭਗਤਾਂ ਵੱਲੋਂ ਮਨੁੱਖਤਾ ਨੂੰ ਬਖ਼ਸ਼ੀ ਇਸ ਮਹਾਨ ਅਤੇ ਅਦੁੱਤੀ ਦਾਤਿ (ਗੁਰਮਤਿ ਗਿਆਨ) ਨੂੰ ਸਮਝੀਏ ਅਤੇ ਉਸ ਜੀਵਨ ਜੁਗਤ ਨੂੰ ਆਪਣੇ ਜੀਵਨ ਵਿਚ ਧਾਰਨ ਕਰੀਏ ਤਾਂ ਜੋ ਮਨੁੱਖ ਸਚਮੁੱਚ ਹੀ ਅਸ਼ਰਫ਼ ਮਖ਼ਲੂਕਾਤ, Crown and Glory of the World, ਅਰਥਾਤ ਸਿਕਦਾਰ-ਸਿਰਦਾਰ ਬਣ ਸਕੇ। ਸਚਿਆਰ ਬਣ ਸਕੇ। ਇਹੋ ਹੀ ਗੁਰਮਤਿ ਦਾ ਨਿਸ਼ਾਨਾ ਹੈ।

# ਗੁਰਮਤਿ ਵਿਚ ਸੇਵਾ ਦਾ ਸੰਕਲਪ

ਗੁਰਮਤਿ ਵਿਚਾਰ ਅਤੇ ਸੰਸਾਰੀ ਗਿਆਨ ਅਨੁਸਾਰ ਅਜੋਕਾ ਸਭਿਅਕ ਮਨੁੱਖ ਪੱਥਰ ਯੁੱਗ ਤੋਂ ਚੱਲ ਕੇ ਜੰਗਲੀ ਜੀਵਨ ਵਿੱਚੋਂ ਦੀ ਗੁਜ਼ਰਦਿਆਂ ਹੌਲੀ-ਹੌਲੀ ਸਭਿਅਕ ਹੁੰਦਾ ਗਿਆ। ਵਿਸ਼ਾਲ ਸੰਸਾਰ ਹੋਂਦ ਵਿਚ ਆਇਆ ਜਿਸ ਵਿਚ ਅਨੇਕਾਂ ਹੀ ਧਰਮ, ਸਭਿਆਚਾਰ, ਭਾਸ਼ਾਵਾਂ, ਬੋਲੀਆਂ, ਰੰਗਾਂ ਅਤੇ ਨਸਲਾਂ ਦੇ ਲੋਕ, ਦੇਸ਼-ਦੇਸ਼ਾਂਤਰ, ਵਿਸ਼ਵਾਸ, ਭਰਮ-ਭੁਲੇਖੇ ਹੋਂਦ ਵਿਚ ਆਏ। ਗਿਆਨ ਅਤੇ ਵਿਗਿਆਨ ਦੇ ਖੇਤਰ ਵਿਚ ਅਨੇਕਾਂ ਹੀ ਨਵੀਆਂ ਖੋਜਾਂ ਹੋਈਆਂ, ਜਿਹਨਾਂ ਨਾਲ 'ਕਾਦਰ ਦੀ ਕੁਦਰਤ' ਦੇ ਅਨੇਕਾਂ ਰਹੱਸਾਂ ਬਾਰੇ ਵੱਡਮੁੱਲੀ ਜਾਣਕਾਰੀ ਪ੍ਰਾਪਤ ਹੋਈ। ਮਨੁੱਖ ਦੇ ਜੀਵਨ ਨੂੰ ਖ਼ੁਸ਼ਹਾਲ, ਪ੍ਰਫੁਲਿਤ ਅਤੇ ਵਿਕਸਿਤ ਕਰਨ ਅਤੇ ਆਪਸੀ ਪ੍ਰੇਮ-ਪਿਆਰ, ਸਹਿਹੋਂਦ, ਸਹਿਨਸ਼ੀਲਤਾ ਆਦਿ ਸਦਗੁਣਾਂ ਨਾਲ ਮਨੁੱਖੀ ਜ਼ਿੰਦਗੀ ਨੂੰ ਸ਼ਿੰਗਾਰਨ ਅਤੇ ਸੰਵਾਰਨ ਲਈ ਸ਼ਾਨਦਾਰ ਸਫਲਤਾ ਪ੍ਰਾਪਤ ਹੋਈ। ਨਿਰਸੰਦੇਹ! ਇਸ ਦੇ ਨਾਲ ਹੀ ਮਨੁੱਖੀ ਸਮਾਜ ਅੰਦਰ ਈਰਖਾ, ਦਵੈਸ਼, ਆਪਸੀ ਵੈਰ-ਵਿਰੋਧ, ਕੁੜੱਤਣ ਅਤੇ ਨਿੱਜਪ੍ਰਸਤੀ ਵੀ ਹੋਂਦ ਵਿਚ ਆਈ। ਸਭ ਤੋਂ ਵੱਧ ਮਹੱਤਵਪੂਰਨ ਕਾਰਜ ਇਹ ਹੋਇਆ ਕਿ ਮਨੁੱਖ ਨੂੰ ਜੰਗਲੀ ਜੀਵ ਤੋਂ ਸਭਿਅਕ ਮਨੁੱਖ ਬਣਾਉਣ ਦੇ ਨਾਲ-ਨਾਲ ਉਸ ਨੂੰ ਪ੍ਰਭੂ-ਪ੍ਰਾਪਤੀ ਬਾਰੇ ਸੋਝੀ ਵੀ ਆਈ ਅਤੇ ਇਸ ਦੀ ਪ੍ਰਾਪਤੀ ਲਈ ਅਤੇ ਮਨੁੱਖੀ ਆਤਮਾ ਅਤੇ ਪਰਮ-ਆਤਮਾ ਦੇ ਪੁਨਰ-ਮਿਲਾਪ ਲਈ ਸੇਵਾ ਅਤੇ ਸਿਮਰਨ ਦਾ ਰਸਤਾ ਦਰਸਾਇਆ। ਗੁਰਮਤਿ ਗਿਆਨ ਅਤੇ ਵਿਚਾਰਧਾਰਾ ਵਿਚ 'ਸੇਵਾ ਅਤੇ ਸਿਮਰਨ' ਨੂੰ ਬਹੁਤ ਮਹੱਤਵ ਦਿੱਤਾ ਗਿਆ ਹੈ। ਇਸ ਲੇਖ ਵਿਚ ਨਿਰੋਲ ਗੁਰਮਤਿ ਦੀ ਰੋਸ਼ਨੀ ਵਿਚ 'ਸੇਵਾ' ਦੇ ਸੰਕਲਪ ਬਾਰੇ ਵਿਚਾਰ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ ਹੈ, "ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥ ਕਹੁ ਨਾਨਕ ਬਾਹ ਲੁਡਾਈਐ॥"[1] ਅਤੇ "ਸੇਵਕ ਸੇਵ ਕਰਹਿ ਸਭਿ ਤੇਰੀ ਜਿਨ ਸਬਦੈ ਸਾਦੁ ਆਇਆ॥"[2] ਅਤੇ ਕਿਰਤ ਕਰਨ, ਵੰਡ ਛਕਣ ਅਤੇ ਨਾਮ ਸਿਮਰਨ ਦਾ ਗੁਰਮਤਿ ਮਾਰਗ ਨਿਸਚਿਤ ਕੀਤਾ ਅਤੇ ਸੁਕ੍ਰਿਤ ਕਰਦਿਆਂ ਉਸ ਵਿੱਚੋਂ ਪਰਉਪਕਾਰ ਹਿਤ ਲੋੜਵੰਦਾਂ ਦੀ ਸਹਾਇਤਾ ਕਰਨ ਨੂੰ ਉੱਤਮ ਗੁਣ ਅਤੇ ਸਹੀ ਜੀਵਨ ਜੁਗਤ ਦੱਸਿਆ ਹੈ। ਗੁਰਵਾਕ ਹੈ, "ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥"[3] ਅਤੇ "ਉਦਮੁ ਕਰੇਦਿਆ

---

1. ਸਿਰੀਰਾਗੁ ਮ: ੧, ਪੰਨਾ 26.
2. ਸੋਰਠਿ ਮ: ੩, ਪੰਨਾ 599.
3. ਵਾਰ ਸਾਰੰਗ, ਮ: ੧, ਪੰਨਾ 1245.

ਜੀਉ ਤੂੰ ਕਮਾਵਦਿਆ ਸੁਖ ਭੁੰਚੁ॥ ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥"[4]

ਸੇਵਾ ਦੇ ਵੱਖ-ਵੱਖ ਸਰੂਪ ਹਨ, ਪਰੰਤੂ ਅੰਤ ਵਿਚ ਇਹ ਸੇਵਾ ਅਕਾਲ-ਪੁਰਖ ਦੀ ਹੈ। ਜੋ ਵੀ ਪ੍ਰਾਣੀ ਮਨ-ਚਿੱਤ ਲਗਾ ਕੇ ਨਿਸ਼ਕਾਮ ਸੇਵਾ ਕਰਦਾ ਹੈ, ਉਸ ਦੀ ਸੇਵਾ ਪ੍ਰਵਾਨ ਚੜ੍ਹਦੀ ਹੈ ਅਤੇ ਉਸ ਨੂੰ 'ਪਰਮ ਪੱਦਵੀ' ਪ੍ਰਾਪਤ ਹੋ ਜਾਂਦੀ ਹੈ। ਅਜਿਹੀ ਜੀਵ ਆਤਮਾ ਰੱਬ ਰੂਪ ਹੀ ਹੋ ਨਿਬੜਦੀ ਹੈ। "ਹਰਿ ਕਾ ਸੇਵਕੁ ਸੋ ਹਰਿ ਜੇਹਾ॥ ਭੇਦੁ ਨ ਜਾਣਹੁ ਮਾਣਸ ਦੇਹਾ॥"[5] ਕਿਸੇ ਦੁਨੀਆਵੀ ਮਨੋਰਥ ਹਿਤ ਕੀਤੀ ਸੇਵਾ-ਸੇਵਾ ਨਹੀਂ ਹੈ। ਸੱਚੀ ਸੇਵਾ ਤਾਂ ਕੇਵਲ "ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪਰਾਪਤਿ ਸੁਆਮੀ॥"[6] ਅਤੇ "ਕਾਹੂ ਫਲ ਕੀ ਇਛਾ ਨਹੀ ਬਾਛੈ"[7] ਹੀ ਹੈ। ਦੂਜੇ ਪਾਸੇ ਕਿਸੇ ਆਸ਼ਾ, ਮਨਸਾ ਅਤੇ ਮਨੋਰਥ ਹਿਤ ਕੀਤੀ ਸੇਵਾ ਤਾਂ ਵਣਜ ਜਾਂ ਸੌਦਾ ਹੀ ਹੈ, ਨਿਸ਼ਕਾਮ ਸੇਵਾ ਤਾਂ ਪ੍ਰੇਮ ਵੱਸ ਕੀਤੀ ਸੇਵਾ ਹੀ ਹੁੰਦੀ ਹੈ ਅਤੇ ਪ੍ਰੇਮ-ਪਿਆਰ ਵਿਚ ਕੋਈ ਸ਼ਰਤ-ਸੌਦਾ (Bargain) ਨਹੀਂ ਹੁੰਦਾ। ਇਹ ਤਾਂ "ਪ੍ਰੇਮ ਖੇਲਣ ਕਾ ਚਾਉ"[8] ਹੀ ਹੈ। ਇਹ ਤਾਂ "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ"[9] ਅਤੇ "ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ"[10] ਦੀ ਅਗੰਮੀ ਖੇਡ ਹੀ ਹੁੰਦੀ ਹੈ। ਕਿਸੇ ਮਨੋਰਥ ਹਿੱਤ ਕੀਤੀ ਸੇਵਾ ਇਥੋਂ ਤਕ ਕਿ ਧਾਰਮਿਕ ਖੇਤਰ ਵਿਚ ਕਿਸੇ ਮਨੋਰਥ ਨੂੰ ਮੁੱਖ ਰੱਖ ਕੇ ਕੀਤੀ ਸੇਵਾ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਆਸਾ ਦੀ ਵਾਰ ਵਿਚ ਸਪੱਸ਼ਟ ਸਮਝਾਉਂਦੇ ਹਨ, "ਧਰਮੀ ਧਰਮ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ॥"[11] ਕਿਉਂਕਿ ਅਕਾਲ-ਪੁਰਖ ਤਾਂ "ਵਿਣੁ ਬੋਲਿਆ ਸਭੁ ਕਿਛੁ ਜਾਣਦਾ॥"[12] ਸਭ ਕੁਝ ਬਾਰੇ ਜਾਣਦਾ ਹੈ। ਨਿਸ਼ਕਾਮ ਸੇਵਾ ਦੇ ਪ੍ਰਵਾਨ ਚੜ੍ਹਨ ਬਾਰੇ ਵੀ ਸਤਿਗੁਰੂ ਜੀ ਇਉਂ ਸਪੱਸ਼ਟ ਕਰਦੇ ਹਨ, "ਸੇਵਕ ਕਉ ਸੇਵਾ ਬਨਿ ਆਈ॥ ਹੁਕਮੁ ਬੂਝਿ ਪਰਮ ਪਦੁ ਪਾਈ॥"[13]

ਗਹਿਰ-ਗੰਭੀਰ ਹੋ ਕੇ ਨਿਰੋਲ ਗੁਰਮਤਿ ਦੀ ਰੋਸ਼ਨੀ ਵਿਚ ਵਾਚਿਆਂ ਪਤਾ ਲੱਗਦਾ ਹੈ ਕਿ ਨਿਸ਼ਕਾਮ ਸੇਵਾ ਕਰਨੀ ਅਤਿ ਕਠਿਨ ਹੈ ਕਿਉਂਕਿ ਮਨੁੱਖ ਤਾਂ ਮਾਇਆ ਦੇ ਮੋਹ-ਜਾਲ ਵਿਚ ਬੁਰੀ ਤਰ੍ਹਾਂ ਫਸਿਆ ਹੋਇਆ ਹੈ। ਲੋਭ, ਲਾਲਚ, ਅਮੁੱਕ ਤ੍ਰਿਸ਼ਨਾਵਾਂ ਅਤੇ ਲਾਲਸਾਵਾਂ ਦਾ ਗ਼ੁਲਾਮ ਹੋਇਆ-ਹੋਇਆ ਮਨੁੱਖ ਇਹਨਾਂ ਦੀ

4. ਵਾਰ ਗੂਜਰੀ, ਮ: ੫, ਪੰਨਾ 522.
5. ਮਾਰੂ ਸੋਲਹੇ ਮ: ੫, ਪੰਨਾ 1076.
6. ਗਉੜੀ ਸੁਖਮਨੀ ਮ: ੫, ਪੰਨਾ 286.
7. ਗਉੜੀ ਸੁਖਮਨੀ ਮ: ੫, ਪੰਨਾ 274.
8. ਸਲੋਕ ਵਾਰਾਂ ਤੇ ਵਧੀਕ ਮ: ੧, ਪੰਨਾ 1412.
9. ਰਾਮਕਲੀ ਮ: ੩ ਅਨੰਦੁ, ਪੰਨਾ 918.
10. ਵਾਰ ਆਸਾ, ਮ: ੧, ਪੰਨਾ 471.
11. ਵਾਰ ਆਸਾ, ਮ: ੧, ਪੰਨਾ 469.
12. ਸਲੋਕ ਵਾਰਾਂ ਤੇ ਵਧੀਕ ਮ: ੩, ਪੰਨਾ 1420.
13. ਗਉੜੀ ਸੁਖਮਨੀ ਮ: ੫, ਪੰਨਾ 292.

ਪੂਰਤੀ ਲਈ ਨਿਸ਼ਕਾਮ ਸੇਵਾ ਤਾਂ ਕਿਧਰੇ ਰਹੀ, ਉਹ ਤਾਂ ਦੇਸ਼-ਧਰੋਹੀ ਕਰਨੋਂ ਵੀ ਨਹੀਂ ਝਿਜਕੇਗਾ। ਉਸ ਦੀ ਸੇਵਾ ਤਾਂ "ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥ ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥"[14] ਹੀ ਹੋ ਨਿਬੜਦੀ ਹੈ। ਉਹ ਤਾਂ ਹਰ ਕਿਸੇ ਦਾ ਹੱਕ ਮਾਰਨ, ਲੁੱਟ-ਖਸੁੱਟ ਕਰਨ, ਧੋਖਾ ਕਰਨ ਆਦਿ ਕਿਸੇ ਵੀ ਹੱਦ ਤਕ ਜਾਣ ਤੋਂ ਵੀ ਗੁਰੇਜ਼ ਨਹੀਂ ਕਰਦਾ। ਨਿਸ਼ਕਾਮ ਸੇਵਾ ਤਾਂ "ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ"[15] ਹੈ ਅਤੇ "ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ"[16] ਅਤੇ "ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ"[17] ਹੈ। ਇਹ ਇਕ 'ਬਿਖਮ ਮਾਰਗ' ਅਤੇ 'ਚਾਲਾ ਨਿਰਾਲੀ' ਦੀ ਅਦੁੱਤੀ ਖੇਡ ਹੈ। ਇਹ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਉੱਤੇ ਮੁਕੰਮਲ ਜਿੱਤ ਪ੍ਰਾਪਤ ਕਰ ਕੇ ਹੀ ਕੀਤੀ ਜਾ ਸਕਦੀ ਹੈ। ਇਹੋ ਕਾਰਜ ਸੰਸਾਰਕ ਜੀਵਨ ਵਿਚ ਅਤਿ ਕਠਿਨ ਹੈ। ਇਸ ਮਾਰਗ ਦੇ ਪਾਂਧੀ ਹੋਣ ਲਈ 'ਸੱਚੇ ਸਤਿਗੁਰੂ' ਦੀ ਅਗਵਾਈ, 'ਸ਼ੁਭ ਦ੍ਰਿਸ਼ਟੀ' ਅਤੇ 'ਗੁਰ ਪ੍ਰਸਾਦਿ' ਦੀ ਲੋੜ ਹੁੰਦੀ ਹੈ ਕਿਉਂਕਿ ਸਤਿਗੁਰੂ ਤੋਂ ਗਿਆਨ ਅਤੇ ਰੋਸ਼ਨੀ ਪ੍ਰਾਪਤ ਕਰ ਕੇ ਹੀ ਮੋਹ-ਮਾਇਆ ਵੱਲੋਂ ਫੈਲਾਏ ਭਰਮ-ਜਾਲ ਅਤੇ ਅੰਧਕਾਰ ਵਿੱਚੋਂ ਪਾਰ ਹੋ ਸਕੀਦਾ ਹੈ ਅਤੇ ਨਿਸ਼ਕਾਮ ਸੇਵਾ ਦਾ ਰਸਤਾ ਸਮਝਿਆ ਜਾ ਸਕਦਾ ਹੈ।

ਇਹ ਬ੍ਰਹਿਮੰਡ ਅਕਾਲ-ਪੁਰਖ ਦੀ ਅਦਭੁਤ ਕ੍ਰਿਤ ਹੈ, "ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥" ਇਸ ਵਿਚ ਧਰਤੀ ਧਰਮਸਾਲ ਹੈ। "ਪਵਣ ਪਾਣੀ ਅਗਨੀ ਪਾਤਾਲ॥ ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥" ਜਿਸ ਉੱਤੇ ਸੰਸਾਰ ਅਤੇ ਵਿਸ਼ਵ ਦੀ ਸਿਰਜਣਾ ਕੀਤੀ ਗਈ ਹੈ।

ਗੁਰਮਤਿ ਵਿਚ ਸੇਵਾ ਦਾ ਬਹੁਤ ਮਹੱਤਵ ਮੰਨਿਆ ਗਿਆ ਹੈ। ਸੇਵਾ ਕਰਨ ਨਾਲ ਹੀ ਮਨੁੱਖਾ ਜਨਮ ਦਾ ਉੱਤਮ ਫਲ ਪ੍ਰਾਪਤ ਹੋ ਸਕਦਾ ਹੈ। ਪਰਮਾਤਮਾ ਨੇ ਜਿੰਨੇ ਜੀਵ ਪੈਦਾ ਕੀਤੇ ਹਨ, ਉਹ ਸਭ ਉਸ ਦੇ ਆਪਣੇ ਹਨ। ਉਹਨਾਂ ਵਿਚ ਪਰਮਾਤਮਾ ਦੇ ਦਰ 'ਤੇ ਕੋਈ ਵਿਤਕਰਾ ਨਹੀਂ ਹੈ ਪਰ ਫਲ ਦੀ ਪ੍ਰਾਪਤੀ ਸੇਵਾ ਦੇ ਅਨੁਸਾਰ ਹੀ ਹੁੰਦੀ ਹੈ। ਬਿਨਾਂ ਸੇਵਾ ਤੋਂ ਕਿਸੇ ਨੂੰ ਨਾ ਦੁਨੀਆਵੀ ਫਲ ਦੀ ਪ੍ਰਾਪਤੀ ਹੁੰਦੀ ਹੈ ਅਤੇ ਨਾ ਹੀ ਅਧਿਆਤਮਕ ਰਸ ਦੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ ਹੈ :

> **ਜੇਤੇ ਜੀਅ ਤੇਤੇ ਸਭਿ ਤੇਰੇ ਵਿਣੁ ਸੇਵਾ ਫਲੁ ਕਿਸੈ ਨਾਹੀ॥**
> **ਦੂਖੁ ਸੂਖੁ ਭਾਣਾ ਤੇਰਾ ਹੋਵੈ ਵਿਣੁ ਨਾਵੈ ਜੀਉ ਰਹੈ ਨਾਹੀ॥**
>
> *(ਆਸਾ ਮਹਲਾ ੧, ਪੰਨਾ 354)*
>
> **ਜਿਨਿ ਸੇਵਿਆ ਤਿਨਿ ਪਾਇਆ ਮਾਨੁ॥** *(ਜਪੁ ਜੀ, ਪੰਨਾ 2)*

---

14. ਸਿਰੀਰਾਗੁ ਮ: ੫, ਪੰਨਾ 50.
15. ਸੂਹੀ ਅਸਟਪਦੀਆ ਮ: ੪, ਪੰਨਾ 757.
16. ਵਡਹੰਸ ਮ: ੧, ਪੰਨਾ 558.
17. ਵਾਰ ਸੋਰਠਿ, ਮ: ੩, ਪੰਨਾ 649.

ਗੁਰਬਾਣੀ ਵਿਚ ਦੋ ਤਰ੍ਹਾਂ ਸੇਵਾ ਕਰਨ ਦਾ ਉਪਦੇਸ਼ ਹੈ। ਇਕ ਨਾਮ ਦੀ ਸੇਵਾ, ਦੂਜੀ ਦੁਨੀਆਂ ਦੀ ਸੇਵਾ। ਨਾਮ ਦੀ ਸੇਵਾ ਹੈ ਪਰਮਾਤਮਾ ਦੀ ਸੂਖਮ ਹੋਂਦ ਵਿਚ ਵਿਸ਼ਵਾਸ ਕਰਦੇ ਹੋਏ ਉਸ ਦੀ ਪ੍ਰਾਪਤੀ ਨੂੰ ਜੀਵਨ ਦਾ ਲਕਸ਼ ਬਣਾਉਣਾ ਅਤੇ ਉਸ ਦੇ ਨਾਮ ਦੀ ਪ੍ਰਾਪਤੀ ਲਈ ਸਿਮਰਨ ਕਰਨਾ, ਗੁਰਬਾਣੀ ਪੜ੍ਹਨੀ, ਆਚਾਰ-ਵਿਹਾਰ ਅਤੇ ਆਹਾਰ ਦੇ ਪੱਖੋਂ ਆਪਣੇ ਜੀਵਨ ਨੂੰ ਸ਼ੁੱਧ ਰੱਖਣਾ, ਹਿਰਦੇ ਵਿਚ ਪ੍ਰਭੂ ਦੀ ਭਗਤੀ ਭਾਵਨਾ ਦ੍ਰਿੜ੍ਹ ਕਰਨੀ, ਉਸ ਦੇ ਹੁਕਮ ਅਤੇ ਰਜ਼ਾ ਵਿਚ ਰਹਿਣਾ। ਬੁਰੇ ਕੰਮ ਕਰਨ ਤੋਂ ਪਰਮਾਤਮਾ ਦਾ ਭੈਅ ਮੰਨਣਾ। ਦੁਨੀਆਂ ਦੀ ਸੇਵਾ ਤੋਂ ਭਾਵ ਹੈ ਕਿ ਸ੍ਰਿਸ਼ਟੀ ਨੂੰ ਪਰਮਾਤਮਾ ਦਾ ਰੂਪ ਜਾਣਦੇ ਹੋਏ, "ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥"[18] ਮਨੁੱਖ-ਮਾਤਰ ਨਾਲ ਪ੍ਰੇਮ ਸਹਿਤ ਮਿਲ ਕੇ ਰਹਿਣਾ ਦੀਨ-ਦੁਖੀਆਂ ਅਤੇ ਲੋੜਵੰਦਾਂ ਦੀ ਮਦਦ ਕਰਨੀ ਅਤੇ ਕਮਜ਼ੋਰਾਂ ਦੀ ਰੱਖਿਆ ਕਰਨੀ। ਜੀਵਾਂ ਪ੍ਰਤੀ ਦਇਆ-ਭਾਵਨਾ ਰੱਖਣੀ, ਕਿਸੇ ਜੀਵ-ਜੰਤੂ ਨੂੰ ਦੁੱਖ ਨਾ ਪਹੁੰਚਾਉਣਾ। ਕਿਸੇ ਦਾ ਹੱਕ ਨਾ ਮਾਰਨਾ। ਕੁਦਰਤ ਦੇ ਪਦਾਰਥਾਂ ਨੂੰ ਸਭ ਜੀਵਾਂ ਨਾਲ ਵੰਡ ਕੇ ਛਕਣਾ। ਇਹ ਦੋਵੇਂ ਪ੍ਰਕਾਰ ਦੀਆਂ ਸੇਵਾਵਾਂ ਇਕ-ਦੂਜੇ ਦੀਆਂ ਪੂਰਕ ਹਨ। ਨਾਮ ਦੀ ਸੇਵਾ ਤਾਂ ਹੀ ਸਫਲ ਹੋ ਸਕਦੀ ਹੈ ਜੇ ਮਨੁੱਖ ਦੁਨੀਆਵੀ ਤੌਰ 'ਤੇ ਵੀ ਆਪਣੇ ਫ਼ਰਜ਼ਾਂ ਦੀ ਪੂਰਤੀ ਕਰਦਾ ਹੋਵੇਗਾ। ਇਸ ਤਰ੍ਹਾਂ ਦੁਨੀਆਵੀ ਸੇਵਾ ਤਾਂ ਹੀ ਸੁਖਦਾਈ ਹੋ ਸਕਦੀ ਹੈ ਜੇ ਮਨੁੱਖ ਦਾ ਪਰਮਾਤਮਾ ਵਿਚ ਵਿਸ਼ਵਾਸ ਹੈ, ਉਹ ਦੁਨੀਆਂ ਵਿਚ ਪਰਮਾਤਮਾ ਦੀ ਹੋਂਦ ਨੂੰ ਵੇਖਦਾ ਹੈ "ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ"[19] ਅਤੇ ਮਨੁੱਖ ਅੰਦਰ ਹਲੀਮੀ, ਨਿਮਰਤਾ, ਸੇਵਾ-ਭਾਵਨਾ ਅਤੇ ਪਰਉਪਕਾਰ ਦੀ ਭਾਵਨਾ ਹੋਵੇ। ਜਿਸ ਨੂੰ ਪਰਮਾਤਮਾ ਵਿਚ ਵਿਸ਼ਵਾਸ ਨਹੀਂ ਅਤੇ ਉਹ ਨਿਜੀ ਸੁਆਰਥਾਂ ਦੀ ਪੂਰਤੀ ਲਈ ਮਨੁੱਖਤਾ ਦੀ ਸੇਵਾ ਕਰਦਾ ਹੈ, ਭਾਵੇਂ ਉਸ ਸੁਆਰਥ ਦੀ ਪ੍ਰਾਪਤੀ ਲਈ ਆਪਣੀ ਜਾਨ ਵੀ ਕੁਰਬਾਨ ਕਰ ਦਿੰਦਾ ਹੈ ਤਾਂ ਵੀ ਉਸ ਦੀ ਸੇਵਾ ਸਫਲ ਨਹੀਂ ਕਿਉਂਕਿ ਇਹ ਸੇਵਾ ਨਿਜੀ ਸੁਆਰਥ ਲਈ ਨਾਸ਼ਵਾਨ ਮਨੁੱਖਤਾ ਦੀ ਸੇਵਾ ਹੋਵੇਗੀ ਜੋ ਮਿੱਟੀ ਵਿੱਚੋਂ ਪੈਦਾ ਹੋਈ ਹੈ ਅਤੇ ਮਿੱਟੀ ਵਿਚ ਮਿਲ ਜਾਵੇਗੀ। ਇਹ ਇਕ ਤਰ੍ਹਾਂ ਨਾਲ ਮਿੱਟੀ ਦੀ ਹੀ ਸੇਵਾ ਹੋਵੇਗੀ। ਅਜਿਹੀ ਸੇਵਾ ਕਰਨ ਨਾਲ, ਨਾ ਤਾਂ ਸੇਵਾ ਕਰਾਉਣ ਵਾਲੇ ਨੂੰ ਕੋਈ ਲਾਭ ਪਹੁੰਚ ਸਕਦਾ ਹੈ ਅਤੇ ਨਾ ਹੀ ਕਰਨ ਵਾਲੇ ਨੂੰ। ਮੌਤ ਦੇ ਦੁੱਖ ਤੋਂ ਵੱਡਾ ਕੋਈ ਦੁਖ ਨਹੀਂ। ਜਿਹੜਾ ਸਿਧਾਂਤ ਜੀਵਨ ਨੂੰ ਨਾਸ਼ਵਾਨਤਾ ਦਾ ਵਿਸ਼ਵਾਸ ਦਿਵਾਉਂਦਾ ਹੈ, ਉਹ ਮਨੁੱਖ-ਮਾਤਰ ਉੱਤੇ ਬਹੁਤ ਵੱਡਾ ਜ਼ੁਲਮ ਕਰਦਾ ਹੈ ਕਿਉਂਕਿ ਆਤਮਾ ਤਾਂ ਅਮਰ ਹੈ ਅਤੇ ਜੀਵਨ ਧਾਰਾ ਤਾਂ ਨਿਰੰਤਰ ਵਹਿ ਰਹੀ ਹੈ। ਜੇਕਰ ਕੋਈ ਚੀਜ਼ ਨਾਸ਼ਵਾਨ ਹੈ ਤਾਂ ਉਹ ਕੇਵਲ ਪ੍ਰਕਿਰਤੀ ਦੇ ਪੰਜਾਂ ਤੱਤਾਂ ਤੋਂ ਬਣਿਆ ਸਰੀਰ ਹੀ ਹੈ। ਇਸ ਲਈ ਉਸ ਦੀ ਸੇਵਾ ਦਾ ਕੋਈ ਮਹੱਤਵ ਨਹੀਂ ਰਹਿ ਜਾਂਦਾ, ਇਹ ਸੇਵਾ ਵੀ ਨਿਰਾਰਥਕ ਹੋ ਜਾਂਦੀ ਹੈ। ਰੱਬੀ ਵਿਸ਼ਵਾਸ ਨਾਲ ਸੇਵਾ ਦੀ ਭਾਵਨਾ ਨਾਲ ਕੀਤੀ ਸੇਵਾ, ਕਰਨ ਵਾਲੇ ਵਿਚ ਸੰਤੋਖ ਅਤੇ ਪ੍ਰਸੰਨਤਾ

---

18. ਵਾਰ ਆਸਾ, ਮ: ੨, ਪੰਨਾ 463.
19. ਸਲੋਕ ਫਰੀਦ ਜੀ, ਪੰਨਾ 1381.

ਦੀ ਭਾਵਨਾ ਪੈਦਾ ਕਰਦੀ ਹੈ ਅਤੇ ਸੇਵਾ ਪ੍ਰਾਪਤ ਕਰਨ ਵਾਲੇ ਵਿਚ ਸ਼ੁਕਰਾਨੇ ਦੇ ਭਾਵ ਉਪਜਾਉਂਦੀ ਹੈ। ਇਸ ਤਰ੍ਹਾਂ ਦੀ ਸੇਵਾ ਕਰਕੇ ਦੋਵੇਂ ਪਾਸੇ ਆਤਮਿਕ ਵਿਸਮਾਦ ਪੈਦਾ ਹੁੰਦਾ ਹੈ।

ਚੰਗੀ ਸੇਵਾ ਮਨੁੱਖਤਾ ਨੂੰ ਪਰਮਾਤਮਾ ਨਾਲ ਜੋੜਨਾ, ਉਹਨਾਂ ਦੀ ਆਤਮਾ ਵਿਚ ਪਰਮਾਤਮਾ ਦੀ ਜੋਤਿ ਸੰਬੰਧੀ ਵਿਸਮਾਦ ਜਗਾਉਣਾ ਹੈ। ਜੀਵ ਨੂੰ ਸਤਿਗੁਰੂ ਦੇ ਲੜ ਲਾਉਣਾ ਹੈ। ਅਜਿਹੀ ਸੇਵਾ ਹੀ ਗੁਰਮਤਿ ਵਿਚ ਉੱਤਮ ਸੇਵਾ ਮੰਨੀ ਗਈ ਹੈ। ਭੱਟਾਂ ਦੀ ਬਾਣੀ ਵਿਚ ਵਰਣਨ ਕੀਤਾ ਗਿਆ ਹੈ:

ਤੇਰੈ ਹੁਕਮਿ ਪਵੈ ਨੀਸਾਣੁ ਤਉ ਕਰਉ ਸਾਹਿਬ ਕੀ ਸੇਵਾ ॥
ਜਬ ਗੁਰੁ ਦੇਖੈ ਸੁਭ ਦਿਸਟਿ ਨਾਮੁ ਕਰਤਾ ਮੁਖਿ ਮੇਵਾ ॥

*(ਸਵਈਏ ਮਹਲੇ ਤੀਜੇ ਕੇ, ਪੰਨਾ 1395)*

ਸਾਰੇ ਬ੍ਰਹਿਮੰਡ ਵਿਚ ਇੱਕੋ ਇਕ ਸਾਡੀ ਧਰਤੀ ਹੀ ਅਜਿਹੀ ਧਰਮਸਾਲ ਹੈ ਜਿਥੇ ਜੀਵਨ ਦੇ ਪੈਦਾ ਹੋਣ ਲਈ ਚੰਗਾ ਵਾਤਾਵਰਣ ਹੈ। ਇਸ ਧਰਤੀ ਉੱਤੇ ਅਨੇਕ ਪ੍ਰਕਾਰ ਦੇ ਰੁੱਖ ਅਤੇ ਜੀਵ-ਜੰਤੂ ਹੋਣ ਦੇ ਨਾਲ-ਨਾਲ ਮਨੁੱਖਤਾ ਦਾ ਹੋਣਾ ਇਕ ਵੱਡੇ ਸੁਭਾਗਾਂ ਦੀ ਗੱਲ ਹੈ। ਮਨੁੱਖ ਦਾ ਸਰੀਰ ਕੁਦਰਤ ਦੇ ਉਹਨਾਂ ਹੀ ਪੰਜਾਂ ਤੱਤਾਂ ਦਾ ਬਣਿਆ ਹੋਇਆ ਹੈ, ਜਿਹਨਾਂ ਤੋਂ ਇਹ ਸਮੁੱਚਾ ਬ੍ਰਹਿਮੰਡ ਬਣਿਆ ਹੋਇਆ ਹੈ। ਇਸ ਵਿਚ ਚੇਤੰਨਤਾ ਦਾ ਪੈਦਾ ਹੋਣਾ ਇਕ ਵੱਡੀ ਕਿਰਪਾ ਦੀ ਖੇਲ ਹੈ। ਪਰਮਾਤਮਾ ਨੇ ਇਸ ਮਿੱਟੀ ਦੇ ਕੱਚੇ ਭਾਂਡੇ ਵਿੱਚ ਆਪਣੀ ਜੋਤਿ ਰੱਖੀ ਹੈ ਅਤੇ ਅਨੇਕ ਪ੍ਰਕਾਰ ਦੇ ਰਸ-ਭੋਗ ਮਨੁੱਖ ਲਈ ਪੈਦਾ ਕੀਤੇ ਹਨ। "ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥ ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥"[20] ਇਹ ਜੀਵਨ ਕਿਸੇ ਸੰਘਰਸ਼ ਦਾ ਨਤੀਜਾ ਨਹੀਂ ਹੈ ਅਤੇ ਨਾ ਹੀ ਪਦਾਰਥ ਦੇ ਵਿਕਸਿਤ ਹੋਣ ਦਾ ਨਤੀਜਾ ਹੀ ਹੈ ਜਿਵੇਂ ਪਦਾਰਥਵਾਦੀਆਂ ਦੀ ਸੋਚ ਹੈ। ਇਹ ਨਾ ਹੀ ਮਨੁੱਖਤਾ ਦਾ ਜਨਮ-ਸਿੱਧ ਅਧਿਕਾਰ ਹੈ। ਜੇ ਇਹ ਧਰਤੀ ਵੀ ਨਾ ਹੁੰਦੀ ਤਾਂ ਇਹ ਆਕਾਸ਼ ਸੱਖਣੇ ਹੁੰਦੇ, ਇਹਨਾਂ ਨੂੰ ਵੇਖਣ ਵਾਲਾ ਵੀ ਕੋਈ ਨਾ ਹੁੰਦਾ। ਇਥੇ ਜੀਵਨ ਦਾ ਹੋਣਾ ਵੇਖਣ, ਸੁਣਨ, ਸਮਝਣ ਅਤੇ ਬੋਲਣ ਵਾਲੇ ਮਨੁੱਖ ਦਾ ਵਿਕਸਿਤ ਹੋਣਾ ਅਤੇ ਇਹ ਦਰਅਸਲ ਅਨੰਤ ਬ੍ਰਹਿਮੰਡ ਪ੍ਰਭੂ ਦੀ ਮਹਾਨ ਅਤੇ ਅਲੌਕਿਕ ਕ੍ਰਿਸ਼ਮਾ ਹੈ। ਇਹ ਕਾਦਰ ਦੀ ਕੁਦਰਤ ਦਾ ਇਕ ਅਦਭੁਤ ਬ੍ਰਹਿਮੰਡੀ ਵਰਤਾਰਾ ਅਤੇ ਕ੍ਰਿਸ਼ਮਾ ਹੀ ਹੈ ਜੋ ਲਾਸਾਨੀ ਹੈ। ਇਸ ਲਈ ਮਨੁੱਖ ਦਾ ਮੁੱਢਲਾ ਫ਼ਰਜ਼ ਬਣਦਾ ਹੈ ਕਿ ਪਰਮਾਤਮਾ ਦਾ ਸ਼ੁਕਰ ਕਰੇ, ਜਿਸ ਦੀ ਸ਼ਕਤੀ ਕਰਕੇ ਇਹ ਧਰਤੀ ਅਤੇ ਉਸ ਦਾ ਸਰੀਰ ਚੱਲ ਰਿਹਾ ਹੈ ਅਤੇ ਜੋ ਇਸ ਦਾ ਰਚਨਹਾਰਾ ਅਤੇ ਸਿਰਜਣਹਾਰਾ ਹੈ, ਉਸ ਪਾਰਬ੍ਰਹਮ ਦੀ ਸੇਵਾ ਕਰੇ

ਜੀਅ ਪ੍ਰਾਨ ਕੀਏ ਜਿਨਿ ਸਾਜਿ ॥
ਮਾਟੀ ਮਹਿ ਜੋਤਿ ਰਖੀ ਨਿਵਾਜਿ ॥
ਬਰਤਨ ਕਉ ਸਭੁ ਕਿਛੁ ਭੋਜਨ ਭੋਗਾਇ ॥
ਸੋ ਪ੍ਰਭੁ ਤਜਿ ਮੂੜੇ ਕਤ ਜਾਇ ॥

---

20. ਸਿਰੀਰਾਗ ਮ: ੧, ਪੰਨਾ 19.

ਦਾ ਮਸਲਾ ਹੋਵੇ ਜਾਂ ਆਰਥਿਕ ਪਾੜੇ ਦਾ। ਪਰ ਇਸ ਦੇ ਨਾਲ ਹੀ ਉਹ ਜਬਰ-ਜ਼ੁਲਮ, ਲੁੱਟ-ਖਸੁੱਟ ਅਤੇ ਆਰਥਿਕ ਕਾਣੀ ਵੰਡ ਦੇ ਖ਼ਿਲਾਫ਼ ਸਨ, ਸਗੋਂ ਉਹ ਆਰਥਿਕ ਵੰਡ ਦੇ ਪੱਖੋਂ ਵੀ ਕਿਰਤ ਦੇ ਹਿਮਾਇਤੀ ਅਤੇ ਸਾਰੀ ਮਨੁੱਖਤਾ ਦੀ ਸਾਂਝੀਵਾਲਤਾ ਦੇ ਹਾਮੀ ਸਨ। ਆਰਥਿਕ ਵੰਡ ਦੇ ਪੱਖੋਂ ਮਨੁੱਖਤਾ ਵਿਚ ਨਿਆਂ ਹੋਣਾ ਵੀ ਜ਼ਰੂਰੀ ਹੈ। ਸਭ ਦੀਆਂ ਆਰਥਿਕ ਲੋੜਾਂ ਪੂਰੀਆਂ ਹੋਣੀਆਂ ਚਾਹੀਦੀਆਂ ਹਨ। ਭਗਤ ਰਵਿਦਾਸ ਜੀ ਫ਼ੁਰਮਾਉਂਦੇ ਹਨ, "ਐਸਾ ਚਾਹੁ ਰਾਜ ਮੈਂ ਜਹਾ ਮਿਲੈ ਸਭਨੁ ਕੋ ਅੰਨ। ਛੋਟੇ ਵਡੇ ਸਮ ਵਸਹਿ ਰਵਿਦਾਸ ਰਹੇ ਪ੍ਰਸੰਨ।" 'ਬੇਗਮਪੁਰਾ ਸਹਰ' ਦਾ ਵਰਤਾਰਾ ਅਤੇ ਮਾਹੌਲ ਵੀ ਇਸੇ ਤਰ੍ਹਾਂ ਦਾ ਹੀ ਚਿਤਵਿਆ ਹੈ। ਪਰ ਲੋਕਾਂ ਨੂੰ ਦੋ ਧੜਿਆਂ ਵਿਚ ਵੰਡ ਦੇਣਾ ਇਕ-ਦੂਜੇ ਦੇ ਖ਼ੂਨ ਦੇ ਤਿਹਾਏ ਬਣਾ ਦੇਣਾ ਅਤੇ ਲੋਕਾਂ ਦੀ ਸੋਚ ਨੂੰ ਆਰਥਿਕਤਾ ਤਕ ਸੀਮਿਤ ਕਰ ਦੇਣਾ ਇਹ ਜਿਉਂਦੀ ਜਾਗਦੀ ਮਨੁੱਖਤਾ ਨੂੰ ਮਾਰਨ ਦੇ ਬਰਾਬਰ ਹੀ ਹੈ। ਇਹ ਕੋਈ ਸੇਵਾ ਨਹੀਂ ਹੈ। ਇਹੋ ਹੀ ਪਦਾਰਥਵਾਦੀਆਂ ਦੀ ਸੋਚ ਅਤੇ ਵਿਚਾਰਧਾਰਾ ਹੈ ਜੋ ਸੰਸਾਰ ਲਈ ਘਾਤਕ ਹੈ। ਇਸ ਲਈ ਸੱਚੀ ਸੇਵਾ ਉਹ ਵਿਅਕਤੀ ਹੀ ਕਰ ਸਕਦੇ ਹਨ, ਜਿਹਨਾਂ ਦੇ ਮਨ ਅੰਦਰ ਸੰਤੋਖ ਹੈ, ਸਬਰ ਹੈ। "ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ॥ ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥"[26] ਜਿਹੜੇ ਆਪਣੇ ਨਾਲੋਂ ਵੱਧ ਧਨ-ਪਦਾਰਥ ਵਾਲੇ ਨੂੰ ਦੁਸ਼ਮਣ ਨਹੀਂ ਸਮਝਦੇ, ਜਿਹਨਾਂ ਧਰਮ ਕਮਾਉਣਾ ਹੈ, ਨਾਮ ਜਪਣਾ ਹੈ, ਨਾਮ ਹੀ ਉਹਨਾਂ ਲਈ ਵੱਡਾ ਪਦਾਰਥ ਹੈ ਜੋ ਸਰਬ ਕਾਲ ਲਈ ਉਹਨਾਂ ਦੀ ਪੂੰਜੀ ਬਣ ਸਕਦਾ ਹੈ, ਸੋ ਅਜਿਹੇ ਸੰਤੋਖੀ ਅਤੇ ਧਰਮੀ ਪੁਰਖਾਂ ਦੀ ਸੇਵਾ ਹੀ ਸੱਚੀ ਸੇਵਾ ਹੁੰਦੀ ਹੈ। ਗੁਰਮਤਿ ਉੱਚਿਆਂ ਨੂੰ ਨੀਵੇਂ ਕਰਨ ਵਿਚ ਵਿਸ਼ਵਾਸ ਨਹੀਂ ਰੱਖਦੀ, ਸਗੋਂ "ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥[27] ਵਿਚ ਵਿਸ਼ਵਾਸ ਰੱਖਦੀ ਹੈ। ਗੁਰੂ ਨਾਨਕ ਦੇਵ ਜੀ ਨੇ ਸੇਵਾ ਦਾ ਆਦਰਸ਼ ਇਉਂ ਦੱਸਿਆ ਹੈ :

**ਸੇਵ ਕੀਤੀ ਸੰਤੋਖੀਈ ਜਿਨ੍ਹੀ ਸਚੋ ਸਚੁ ਧਿਆਇਆ॥**
**ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥**

*(ਵਾਰ ਆਸਾ ਮਹਲਾ ੧, ਪੰਨੇ 466-67)*

**ਪੋਥੀ ਪੁਰਾਣ ਕਮਾਈਐ॥**
**ਭਉ ਵਟੀ ਇਤੁ ਤਨਿ ਪਾਈਐ॥**
**ਸਚੁ ਬੂਝਣੁ ਆਣਿ ਜਲਾਈਐ॥**
**ਇਹੁ ਤੇਲੁ ਦੀਵਾ ਇਉ ਜਲੈ॥**
**ਕਰਿ ਚਾਨਣੁ ਸਾਹਿਬ ਤਉ ਮਿਲੈ॥ਰਹਾਉ॥**
**ਇਤੁ ਤਨਿ ਲਾਗੈ ਬਾਣੀਆ॥**
**ਸੁਖੁ ਹੋਵੈ ਸੇਵ ਕਮਾਣੀਆ॥**

---

26. ਸਲੋਕ ਫਰੀਦ ਜੀ, ਪੰਨਾ 1384.
27. ਰਾਗੁ ਮਾਰੂ ਰਵਿਦਾਸ ਜੀ, ਪੰਨਾ 1106.

**ਸਭ ਦੁਨੀਆ ਆਵਣ ਜਾਣੀਆ ॥**
**ਵਿਚਿ ਦੁਨੀਆ ਸੇਵ ਕਮਾਈਐ ॥**
**ਤਾ ਦਰਗਹ ਬੈਸਣੁ ਪਾਈਐ ॥**
**ਕਹੁ ਨਾਨਕ ਬਾਹ ਲੁਡਾਈਐ ॥** *(ਸਿਰੀਰਾਗੁ ਮਹਲਾ ੧, ਪੰਨਾ 25)*

ਨਾਮ ਗੁਰਮਤਿ ਦਾ ਧ੍ਰੂ ਤਾਰਾ ਹੈ। ਕੇਂਦਰ ਬਿੰਦੂ ਹੈ। ਸਾਰਾ ਬ੍ਰਹਿਮੰਡ ਹੀ, "ਨਾਮ ਕੇ ਧਾਰੇ ਸਗਲੇ ਜੰਤ"[28] ਹੈ ਅਤੇ ਸਾਰਾ ਬ੍ਰਹਿਮੰਡ ਉਸ ਨਾਮ ਦੇ ਦੁਆਲੇ ਹੀ ਘੁੰਮਦਾ ਹੈ। ਨਾਮ ਨੂੰ ਮੁੱਖ ਰੱਖ ਕੇ ਕੀਤਾ ਪਰਉਪਕਾਰ ਦਾ ਕੰਮ ਸੱਚੀ ਅਤੇ ਸੁੱਚੀ ਸੇਵਾ ਹੈ। ਕਿਸੇ ਹੋਰ ਮਨੋਰਥ ਨੂੰ ਸਾਹਮਣੇ ਰੱਖ ਕੇ ਕੀਤੇ ਭਲਾਈ ਦੇ ਕੰਮ ਇਕ ਦਿਖਾਵਾ, ਛਲ ਅਤੇ ਧੋਖਾ ਹਨ। ਇਕ ਵੱਡਾ ਪਾਖੰਡ ਹਨ। ਆਪਣੀ ਵਡਿਆਈ ਲਈ ਲੰਗਰ ਲਾਉਣੇ, ਵਸਤਰ ਦੇਣੇ, ਦਵਾਈਆਂ ਵੰਡਣੀਆਂ, ਅੱਖਾਂ ਦੇ ਮੁਫ਼ਤ ਕੈਂਪ ਲਾਉਣੇ ਇਕ ਸੁਆਰਥ ਹੈ, ਇਕ ਛਲਾਵਾ ਹੈ। ਦੋ-ਚਾਰ ਡੰਗ ਲੰਗਰ ਛਕਾ ਕੇ ਕਿਸੇ ਦੀ ਭੁੱਖ ਦੂਰ ਨਹੀਂ ਹੁੰਦੀ। ਇਸ ਬਹਾਨੇ ਲੋਕਾਂ ਪਾਸੋਂ ਢੇਰ ਸਾਰੀਆਂ ਰਕਮਾਂ ਇਕੱਤਰ ਕੀਤੀਆਂ ਜਾਂਦੀਆਂ ਹਨ ਜਾਂ ਫਿਰ ਆਪਣੀ ਲੁੱਟ ਅਤੇ ਹਰਾਮ ਦੀ ਕਮਾਈ ਨੂੰ ਹਲਾਲ ਦੀ ਕਮਾਈ ਦਿਖਾਉਣ ਹਿੱਤ ਕੀਤਾ ਜਾਂਦਾ ਅਡੰਬਰ ਹੈ "ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ"[29] ਜਾਂ ਇਹ ਇਸ ਤੋਂ ਵੱਡੇ ਰਾਜਨੀਤਿਕ ਲਾਭ ਪ੍ਰਾਪਤ ਕਰਨ ਦਾ ਕੋਝਾ ਯਤਨ ਅਤੇ ਢੌਂਗ ਹੁੰਦਾ ਹੈ। ਆਪਣੇ ਰਾਜਨੀਤਿਕ ਲਾਭਾਂ ਲਈ ਲੋਕਾਂ ਦਾ ਸ਼ੋਸ਼ਣ ਕਰਨਾ ਤਾਂ ਸਾਡੇ ਦੇਸ਼ ਦਾ ਆਮ ਫ਼ੈਸ਼ਨ ਹੀ ਬਣ ਗਿਆ ਹੈ ਜੋ ਬੜੀ ਨਿਰਲਜਤਾ ਨਾਲ ਕੀਤਾ ਜਾ ਰਿਹਾ ਹੈ। ਗੁਰਦੁਆਰਾ ਸਾਹਿਬਾਨ ਵਿਚ ਲੰਗਰ ਚੱਲਦੇ ਹਨ। ਪੰਗਤਾਂ ਦੀਆਂ ਪੰਗਤਾਂ ਲੰਗਰ ਛਕ ਕੇ ਆਪਣੀ ਭੁੱਖ ਦੀ ਤ੍ਰਿਪਤੀ ਕਰ ਕੇ ਜਾਂਦੀਆਂ ਹਨ। ਇਹ ਸੇਵਾ ਨਿਰਸੁਆਰਥ ਹੈ, ਇਹ ਕਿਸੇ ਕਿਸਮ ਦਾ ਨਾਮਣਾ ਖੱਟਣ ਜਾਂ ਲੋਕਾਂ ਦਾ ਸ਼ੋਸ਼ਣ ਕਰਨ ਲਈ ਨਹੀਂ ਕੀਤੀ ਜਾਂਦੀ। ਪਰੰਤੂ ਅਸਲ ਭੋਜਨ ਤਾਂ ਨਾਮ ਹੈ, ਜਿਸ ਦੇ ਖਾਧਿਆਂ ਆਤਮਿਕ ਤ੍ਰਿਪਤੀ ਹੋਣੀ ਹੈ। ਅਸਲ ਔਸ਼ਧੀ ਨਾਮ ਹੈ, ਜਿਸ ਨੇ ਸਾਰੇ ਰੋਗ ਦੂਰ ਕਰਨੇ ਹਨ। "ਸਰਬ ਰੋਗ ਕਾ ਅਉਖਦੁ ਨਾਮੁ"[30] ਹੈ। ਦੁਨੀਆਵੀ ਸੇਵਾ ਦੇ ਨਾਲ ਨਾਮ ਦੀ ਪ੍ਰੇਰਨਾ ਵੀ ਹੋਵੇ ਤਾਂ ਹੀ ਸੇਵਾ ਸਫਲ ਹੁੰਦੀ ਹੈ। ਗੁਰਬਾਣੀ ਦਾ ਮਹਾਂਵਾਕ ਹੈ :

**ਨਾਮੁ ਹਮਾਰੈ ਪੂਜਾ ਦੇਵ ॥**
**ਨਾਮੁ ਹਮਾਰੈ ਗੁਰ ਕੀ ਸੇਵ ॥**
**ਗੁਰਿ ਪੂਰੈ ਦ੍ਰਿੜਿਓ ਹਰਿ ਨਾਮੁ ॥**
**ਸਭ ਤੇ ਊਤਮੁ ਹਰਿ ਹਰਿ ਕਾਮੁ ॥** *(ਭੈਰਉ ਮਹਲਾ ੫, ਪੰਨਾ 1145)*

ਸਾਡੇ ਦੇਸ਼ ਵਿਚ ਰਾਜਨੀਤਿਕ ਆਗੂ ਜਿਥੇ ਆਪਣੇ ਰਾਜਸੀ ਮਨੋਰਥਾਂ ਦੀ

---

28. ਗਉੜੀ ਸੁਖਮਨੀ ਮ: ੫, ਪੰਨਾ 284.
29. ਵਾਰ ਮਾਝ ਮ: ੧, ਪੰਨਾ 141.
30. ਗਉੜੀ ਸੁਖਮਨੀ ਮ: ੫, ਪੰਨਾ 274.

ਪੂਰਤੀ ਲਈ ਧਰਮ ਦਾ ਸ਼ੋਸ਼ਣ ਤਾਂ ਕਰਦੇ ਹੀ ਹਨ ਸਗੋਂ ਅੱਜ-ਕੱਲ੍ਹ ਸਮਾਜ-ਸੇਵਾ ਦਾ ਢੌਂਗ ਵੀ ਰਚਣ ਲੱਗ ਪਏ ਹਨ। ਵੱਡੇ-ਵੱਡੇ ਬੋਰਡ ਲਗਾ ਕੇ ਸੇਵਾ ਦਾ ਪ੍ਰਦਰਸ਼ਨ ਕੀਤਾ ਜਾਂਦਾ ਹੈ, ਪਰੰਤੂ ਅਕਾਲ-ਪੁਰਖ ਬੇਅੰਤ ਹੈ। ਉਹ ਘਟਿ ਘਟਿ ਦੀਆਂ ਜਾਣਨ ਵਾਲਾ ਹੈ। ਉਸ ਨਾਲ ਧੋਖਾ ਨਹੀਂ ਕੀਤਾ ਜਾ ਸਕਦਾ, "ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ॥"[31] ਇਥੋਂ ਤਕ ਕਿ ਕਿਸੇ ਗੁਰਦੁਆਰਾ ਸਾਹਿਬ, ਮੰਦਰ ਜਾਂ ਮਸਜਿਦ ਵਿਚ ਨਤਮਸਤਕ ਹੋਣ ਜਾਣ ਤੋਂ ਪਹਿਲਾਂ ਹੀ ਮੀਡੀਆ ਵਾਲਿਆਂ ਨੂੰ ਸੱਦਿਆ ਜਾਂਦਾ ਹੈ ਅਤੇ ਅਖ਼ਬਾਰਾਂ ਅਤੇ ਟੀ.ਵੀ. ਦੇ ਚੈਨਲਾਂ ਉੱਤੇ 'ਮੱਥਾ ਟੇਕਣ' ਨੂੰ ਖ਼ੂਬ ਪਰਚਾਰਿਆ ਜਾਂਦਾ ਹੈ। ਇਸ ਤੋਂ ਵੱਡਾ ਢੌਂਗ ਅਤੇ ਧੋਖਾ ਹੋਰ ਕੀ ਹੋ ਸਕਦਾ ਹੈ। ਗੁਰਮਤਿ ਅਨੁਸਾਰ ਇਹੋ ਜਿਹੀ ਸੇਵਾ ਦਾ ਕੋਈ ਮਹੱਤਵ ਨਹੀਂ ਹੈ। ਗੁਰਬਾਣੀ ਵਿਚ ਦੱਸਿਆ ਗਿਆ ਹੈ ਕਿ ਸੇਵਾ ਉਸੇ ਸੇਵਕ ਦੀ ਪ੍ਰਵਾਨ ਹੁੰਦੀ ਹੈ, ਜਿਸ ਨੂੰ ਨਾਮ ਦੀ ਭੁੱਖ ਹੈ ਜੋ ਮੋਹ-ਮਾਇਆ ਤੋਂ ਨਿਰਲੇਪ ਹੈ ਅਤੇ ਜਿਸ ਦੇ ਅੰਦਰ ਲੋਭ-ਲਾਲਚ ਅਤੇ ਨਿੱਜ-ਸੁਆਰਥ ਨਹੀਂ ਹੈ। ਜਿਸ ਦਾ ਮਨ ਪਰਮਾਤਮਾ ਦੇ ਹੁਕਮ ਵਿਚ ਬੱਝਾ ਹੈ ਅਤੇ ਨਿਰਸੁਆਰਥ ਅਤੇ ਨਿਸ਼ਕਾਮ ਸੇਵਾ ਕਰਦਾ ਹੈ। ਲੋਕਾਂ ਦਾ ਸ਼ੋਸ਼ਣ ਨਹੀਂ ਕਰਦਾ। ਗੁਰਬਾਣੀ ਦੇ ਮਹਾਂਵਾਕ ਹਨ:

**ਜਨੁ ਲਾਗਾ ਹਰਿ ਏਕੈ ਨਾਇ॥**
**ਤਿਸ ਕੀ ਆਸ ਨ ਬਿਰਥੀ ਜਾਇ॥**
**ਸੇਵਕ ਕਉ ਸੇਵਾ ਬਨਿ ਆਈ॥**
**ਹੁਕਮੁ ਬੂਝਿ ਪਰਮ ਪਦੁ ਪਾਈ॥** *(ਗਉੜੀ ਸੁਖਮਨੀ ਮ: ੫, ਪੰਨਾ 292)*

**ਮਾਨ ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ॥**
**ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ ਲੈ ਚਾਲਿਓ॥**
**ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥**
**ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ॥**

*(ਮਾਰੂ ਮਹਲਾ ੫, ਪੰਨਾ 1000)*

ਨਿਰਸੰਦੇਹ! ਖ਼ੂਨਦਾਨ ਇਕ ਉੱਤਮ ਦਾਨ ਹੈ ਅਤੇ ਇਕ ਤਰ੍ਹਾਂ ਨਾਲ ਜੀਵਨ-ਦਾਨ ਹੀ ਹੈ। ਇਸੇ ਤਰ੍ਹਾਂ ਗ਼ਰੀਬ-ਅਨਾਥ ਅਤੇ ਲੋੜਵੰਦ ਲੜਕੀਆਂ ਦੀਆਂ ਸ਼ਾਦੀਆਂ ਕਰਨਾ ਸ਼ਲਾਘਾਯੋਗ ਉੱਦਮ ਹੈ। ਚੰਗੀ ਸਮਾਜ ਸੇਵਾ ਹੈ। ਨਸ਼ਿਆਂ ਤੋਂ ਆਪਣੀ ਨੌਜੁਆਨੀ ਨੂੰ ਬਚਾਉਣ ਲਈ ਕੀਤਾ ਜਾਣ ਵਾਲਾ ਉੱਦਮ ਬਹੁਤ ਹੀ ਸ਼ਲਾਘਾਯੋਗ ਹੈ। ਪਰੰਤੂ ਆਮ ਤੌਰ 'ਤੇ ਅਜਿਹਾ ਆਪਣੇ ਨਿੱਜੀ ਸੁਆਰਥ ਦੀ ਪੂਰਤੀ ਅਤੇ ਇਹਨਾਂ ਕਾਰਜਾਂ ਦੇ ਨਾਂ ਹੇਠ ਵੱਡੀਆਂ ਰਕਮਾਂ ਇਕੱਤਰ ਕਰਨੀਆਂ, ਇਹਨਾਂ ਸਮਾਗਮਾਂ ਤੋਂ ਰਾਜਨੀਤਿਕ ਲਾਹਾ ਲੈਣਾ ਅਤੇ ਆਪਣੇ ਅਖੌਤੀ ਵਡੱਪਣ ਦਾ ਵਿਖਾਵਾ ਕਰ ਕੇ, ਆਪਣੀ ਹਉਮੈ ਨੂੰ ਪੱਠੇ ਪਾਉਣ ਵਾਲੀ ਬਾਤ ਹੀ ਹੁੰਦੀ ਹੈ। ਇਹ ਤਾਂ ਫਿਰ ਇਕ ਅਡੰਬਰ ਹੀ ਹੈ। ਇਹ ਇਕ ਵੱਡਾ ਸਮਾਜਿਕ ਧੋਖਾ ਹੈ, ਜੋ ਦੁਖਦਾਇਕ ਹੈ।

---

31. ਗਉੜੀ ਮ: ੧, ਪੰਨਾ 156.

ਅੱਜ-ਕੱਲ੍ਹ ਰਾਜਨੀਤਿਕ ਅਤੇ ਧਾਰਮਿਕ ਮਖੌਟਾ ਪਹਿਨ ਕੇ ਖ਼ੁਦ ਸਾਖਤ ਧਾਰਮਿਕ ਰਹਿਬਰ ਚਲਾਕ ਲੋਕਾਂ ਨੇ ਵੀ ਆਪਣੇ ਆਪ ਨੂੰ ਸੇਵਕ ਅਖਵਾਉਣਾ ਸ਼ੁਰੂ ਕਰ ਦਿੱਤਾ ਹੈ। ਨਸ਼ੇ ਵੇਚਣ ਅਤੇ ਵਿਕਾਉਣ ਵਾਲੇ ਬਹੁਤ ਸਾਰੇ ਲੋਕ ਆਪਣੇ ਕਾਲੇ ਧੰਦੇ ਉੱਤੇ ਪਰਦਾ ਪਾਉਣ ਅਤੇ ਲੋਕਾਂ ਦੀਆਂ ਅੱਖਾਂ ਵਿਚ ਘੱਟਾ ਪਾਉਣ ਲਈ ਨਸ਼ੇ ਛੁਡਾਉਣ ਲਈ ਵਿਖਾਵੇ ਦੇ ਕੈਂਪ ਲਗਾਉਂਦੇ ਹਨ। ਲੋਕਾਂ ਦਾ ਖ਼ੂਨ ਚੂਸਣ ਵਾਲੇ 'ਖ਼ੂਨ ਦਾਨ' ਕੈਂਪ ਲਗਾਉਣ ਦਾ ਡਰਾਮਾ ਕਰਦੇ ਹਨ। ਲੋਕਾਂ ਦੀਆਂ ਜੇਬਾਂ ਉੱਤੇ ਨਿੱਤ ਡਾਕੇ ਮਾਰਨ ਵਾਲੇ ਲੋੜਵੰਦ ਗ਼ਰੀਬ ਲੜਕੀਆਂ ਦੀਆਂ ਸ਼ਾਦੀਆਂ ਕਰਨ ਦਾ ਢੌਂਗ ਕਰਦੇ ਹਨ ਅਤੇ ਇਸ ਦੇ ਪਰਦੇ ਹੇਠ ਕਰੋੜਾਂ ਰੁਪਏ ਇਕੱਤਰ ਕਰ ਕੇ ਆਪਣੀਆਂ ਤਜੌਰੀਆਂ ਭਰਦੇ ਹਨ। ਅਜਿਹੀ ਸੇਵਾ ਦਾ ਕੋਈ ਅਧਿਆਤਮਕ ਲਾਭ ਨਹੀਂ ਹੁੰਦਾ ਸਗੋਂ ਜਿਸ ਨਾਲ ਜੀਵ ਦੀ ਹਉਮੈ ਵਿਚ ਵਾਧਾ ਹੁੰਦਾ ਹੈ ਅਤੇ ਉਹ ਆਪਣੀ ਪ੍ਰਸਿੱਧੀ ਨਾਲ ਕਈ ਨਾਜਾਇਜ਼ ਕੰਮ ਕਰਵਾ ਕੇ ਪਾਪਾਂ ਦਾ ਭਾਗੀ ਹੁੰਦਾ ਹੈ। ਉਹ ਵੀ ਝੂਠੇ ਲੋਕ ਸੇਵਕ ਹੁੰਦੇ ਹਨ। ਗੁਰਬਾਣੀ ਵਿਚ ਮਨੁੱਖ ਨੂੰ ਪਰਮਾਤਮਾ ਅਤੇ ਸਮਾਜ ਦੀ ਨਿਰ-ਸੁਆਰਥ ਅਤੇ ਨਿਸ਼ਕਾਮ ਸੇਵਾ ਕਰਨ ਦਾ ਹੀ ਉਪਦੇਸ਼ ਕੀਤਾ ਗਿਆ ਹੈ :

**ਐਸਾ ਹਰਿ ਸੇਵੀਐ ਨਿਤ ਧਿਆਈਐ ਜੋ ਖਿਨ ਮਹਿ ਕਿਲਵਿਖ ਸਭਿ ਕਰੇ ਬਿਨਾਸਾ ॥**
**ਜੇ ਹਰਿ ਤਿਆਗਿ ਅਵਰ ਕੀ ਆਸ ਕੀਜੈ ਤਾ ਹਰਿ ਨਿਹਫਲ ਸਭ ਘਾਲ ਗਵਾਸਾ ॥**
**ਮੇਰੇ ਮਨ ਹਰਿ ਸੇਵਿਹੁ ਸੁਖਦਾਤਾ ਸੁਆਮੀ ਜਿਸੁ ਸੇਵਿਐ ਸਭ ਭੁਖ ਲਹਾਸਾ ॥**

*(ਗੋਂਡ ਮਹਲਾ 4, ਪੰਨਾ 860)*

ਪਰਮਾਤਮਾ ਨੂੰ ਪ੍ਰਸੰਨ ਕਰਨ ਲਈ ਸਭ ਤੋਂ ਉੱਤਮ ਸੇਵਾ ਸਤਿਗੁਰੂ ਜੀ ਦੀ ਅਤੇ ਗ਼ਰੀਬ, ਅਨਾਥ, ਅਪਾਹਜ, ਬਿਰਧ ਲੋੜਵੰਦ ਲੋਕਾਂ ਦੀ ਹੀ ਮੰਨੀ ਗਈ ਹੈ। ਸਤਿਗੁਰ ਦੇ ਦੱਸੇ ਰਸਤੇ ਉੱਤੇ ਚੱਲ ਕੇ ਮਨੁੱਖ ਸਭ ਤੋਂ ਵੱਡੇ ਟੀਚੇ ਉੱਤੇ ਪਹੁੰਚ ਸਕਦਾ ਹੈ। ਸਤਿਗੁਰੂ ਹਰੀ ਦਾ ਰੂਪ ਹੈ ਅਤੇ ਸਤਿਗੁਰੂ ਦੀ ਸੇਵਾ ਹਰੀ ਦੀ ਹੀ ਸੇਵਾ ਹੈ। ਸਤਿਗੁਰ ਦੀ ਸੇਵਾ ਭਾਵੇਂ ਔਖੀ ਹੈ ਪਰ ਇਹ ਫਲਦਾਈ ਹੈ। ਸਾਰੇ ਸੁੱਖਾਂ ਦਾ ਮੂਲ-ਤੱਤ ਹੈ। ਗੁਰਬਾਣੀ ਵਿਚ ਫ਼ੁਰਮਾਇਆ ਹੈ :

**ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ ॥**
**ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ ॥**

*(ਵਾਰ ਸੋਰਠਿ, ਮ: 3, ਪੰਨਾ 644)*

**ਸਤਿਗੁਰ ਕੀ ਸੇਵਾ ਚਾਕਰੀ ਸੁਖੀ ਹੂੰ ਸੁਖ ਸਾਰੁ ॥**
**ਐਥੈ ਮਿਲਨਿ ਵਡਿਆਈਆ ਦਰਗਹ ਮੋਖ ਦੁਆਰੁ ॥**

*(ਵਾਰ ਵਡਹੰਸੁ, ਮ: 3, ਪੰਨਾ 586)*

ਸਤਿਗੁਰੂ ਦੀ ਸੇਵਾ ਤਾਂ ਹੀ ਸਫਲ ਸਮਝੀ ਜਾਵੇਗੀ, ਜੇ ਸਤਿਗੁਰੂ ਦੀ ਪ੍ਰਸੰਨਤਾ ਪ੍ਰਾਪਤ ਕੀਤੀ ਜਾਵੇ। "ਸੋ ਸਤਿਗੁਰੂ ਸਾ ਸੇਵਾ ਸਤਿਗੁਰ ਕੀ ਸਫਲ ਹੈ ਜਿਸ ਤੇ ਪਾਈਐ ਪਰਮ ਨਿਧਾਨੁ ॥"[32] ਸਤਿਗੁਰੂ ਦੀ ਪ੍ਰਸੰਨਤਾ ਪ੍ਰਾਪਤ ਕਰਨ ਲਈ ਸਿੱਖ ਨੂੰ

32. ਸੂਹੀ ਮ: 4, ਪੰਨਾ 734.

ਅੰਦਰੋਂ-ਬਾਹਰੋਂ ਸ਼ੁੱਧ ਹੋਣ ਦੀ ਲੋੜ ਹੈ। ਸ੍ਰੀ ਗੁਰੂ ਅਮਰਦਾਸ ਜੀ ਇਸ ਰਹੱਸ ਨੂੰ ਅਨੰਦੁ ਸਾਹਿਬ ਦੀ ਮਹਾਨ ਰਚਨਾ ਵਿਚ ਸਮਝਾਉਂਦੇ ਹਨ, "ਜੀਅਹੁ ਨਿਰਮਲ ਬਾਹਰਹੁ ਨਿਰਮਲ॥ ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ॥"[33] ਬਾਹਰਲੇ ਭੇਖ ਨਾਲ ਜਾਂ ਚੁੰਚ-ਗਿਆਨ ਨਾਲ ਸਤਿਗੁਰੂ ਦੇ ਦਰ ਉੱਤੇ ਸੇਵਾ ਪ੍ਰਵਾਨ ਨਹੀਂ ਹੁੰਦੀ। "ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ"[34] ਹੀ ਯੋਗ ਰਸਤਾ ਹੈ। ਆਪਣੇ ਤੌਰ 'ਤੇ ਹੀ ਸੇਵਕ ਬਣੇ ਫਿਰੀ ਜਾਣਾ ਜਾਂ ਸੇਵਾ ਕਰ ਕੇ ਅਭਿਮਾਨੀ ਹੋ ਬੈਠਣਾ, ਉਸ ਸੇਵਾ ਦਾ ਕੋਈ ਫ਼ਾਇਦਾ ਨਹੀਂ ਹੈ। ਅਜਿਹਾ ਵਰਤਾਰਾ ਤਾਂ "ਜੀਅਹੁ ਮੈਲੇ ਬਾਹਰਹੁ ਨਿਰਮਲ॥ ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ॥"[35] ਹੀ ਹੁੰਦਾ ਹੈ। ਕਿਉਂਕਿ ਵਿਅਕਤੀਆਂ ਦੇ ਮਨ ਅੰਦਰ ਲੋਭ, ਪਾਪ, ਨਿੱਜ ਸੁਆਰਥ ਅਤੇ ਕਪਟ ਲੁਕਿਆ ਹੁੰਦਾ ਹੈ, "ਲੋਭੀ ਕਪਟੀ ਪਾਪੀ ਪਾਖੰਡੀ ਮਾਇਆ ਅਧਿਕ ਲਗੈ॥"[36] ਉਹ ਸੇਵਾ ਹੀ ਸੱਚੀ ਸੇਵਾ ਹੈ ਜੋ ਸਤਿਗੁਰੂ ਦੇ ਮਨ ਨੂੰ ਭਾਵੇਗੀ। ਜਿਸ ਤਰ੍ਹਾਂ ਭਾਈ ਮੰਝ ਅਤੇ ਭਾਈ ਘਨਈਆ ਜੀ ਵਰਗੇ ਸਿੱਖਾਂ ਨੇ ਗੁਰੂ ਅਤੇ ਲੋਕਾਈ ਦੀ ਸੇਵਾ ਕੀਤੀ ਹੈ। ਗੁਰਬਾਣੀ ਵਿਚ ਲਿਖਿਆ ਹੈ।

**ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ॥**
**ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ॥**

*(ਵਾਰ ਗਉੜੀ ਮਹਲਾ 4, ਪੰਨਾ 314)*

ਸਤਿਗੁਰੂ ਦੀ ਸੇਵਾ ਤੋਂ ਬਿਨਾਂ ਮਨੁੱਖ ਦਾ ਜਨਮ ਵਿਅਰਥ ਜਾਂਦਾ ਹੈ। ਉਸ ਦਾ ਜੀਅ ਸੰਸਾਰ ਦੇ ਬੰਧਨਾਂ ਵਿਚ ਫਸਿਆ ਰਹਿੰਦਾ ਹੈ। ਉਸ ਨੂੰ ਕੋਈ ਪ੍ਰਾਪਤੀ ਨਹੀਂ ਹੁੰਦੀ। ਜਿਨ੍ਹਾਂ ਦੁਨੀਆਵੀ ਮਿਲਖਾਂ ਨੂੰ ਉਹ ਆਪਣੀ ਪ੍ਰਾਪਤੀ ਸਮਝਦਾ ਹੈ, ਉਸ ਦੀ ਆਤਮਾ ਲਈ ਸੰਕਟ ਰੂਪ ਅਤੇ ਭਟਕਣਾ ਦਾ ਕਾਰਨ ਬਣਨਗੇ। ਇਹ ਜੀਵਨ ਜਿਉਂਦਿਆਂ ਵੀ ਉਸ ਦਾ ਮਨ ਦੁੱਖਾਂ ਵਿਚ ਫਸਿਆ ਹੁੰਦਾ ਹੈ। ਉਹ ਹਮੇਸ਼ਾ ਤ੍ਰਿਸ਼ਨਾਵਾਂ, ਲਾਲਸਾਵਾਂ ਅਤੇ ਹਉਮੈ ਦੀ ਅੱਗ ਵਿਚ ਸੜਦਾ ਰਹਿੰਦਾ ਹੈ ਅਤੇ ਉਸ ਦਾ ਮਨ ਹਮੇਸ਼ਾ ਹੀ ਅਸ਼ਾਂਤ ਰਹਿੰਦਾ ਹੈ ਅਤੇ ਉਹ ਆਪਣੀਆਂ ਅਮੁੱਕ ਲਾਲਸਾਵਾਂ ਦੀ ਪੂਰਤੀ ਲਈ ਹਰ ਤਰ੍ਹਾਂ ਦੇ ਨਾਜਾਇਜ਼ ਅਤੇ ਗ਼ੈਰ-ਕੁਦਰਤੀ ਹੱਥ-ਕੰਡੇ ਵਰਤਦਾ ਹੈ। ਗੁਰਬਾਣੀ ਦਾ ਮਹਾਂਵਾਕ ਹੈ :

**ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥**
**ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥** *(ਸਿਰੀਰਾਗੁ ਮਹਲਾ ੫, ਪੰਨਾ 50)*

**ਬਿਨੁ ਸਤਿਗੁਰ ਸੇਵੇ ਜੀਅ ਕੇ ਬੰਧਨਾ ਜੇਤੇ ਕਰਮ ਕਮਾਹਿ॥**
**ਬਿਨੁ ਸਤਿਗੁਰ ਸੇਵੇ ਠਵਰ ਨ ਪਾਵਹੀ ਮਰਿ ਜੰਮਹਿ ਆਵਹਿ ਜਾਹਿ॥**

*(ਵਾਰ ਬਿਹਾਗੜੇ ਕੀ ਮਹਲਾ 4, ਪੰਨਾ 552)*

---

33. ਰਾਮਕਲੀ ਮ: ੩ ਅਨੰਦੁ, ਪੰਨਾ 919.
34. ਮਾਰੂ ਮ: ੧, ਪੰਨਾ 1013.
35. ਰਾਮਕਲੀ ਮ: ੩ ਅਨੰਦੁ, ਪੰਨਾ 919.
36. ਆਸਾ ਮ: ੧, ਪੰਨਾ 359.

**ਇਕਿ ਸਤਿਗੁਰ ਕੀ ਸੇਵਾ ਕਰਹਿ ਚਾਕਰੀ ਹਰਿ ਨਾਮੇ ਲਗੈ ਪਿਆਰੁ ॥**
**ਨਾਨਕ ਜਨਮੁ ਸਵਾਰਨਿ ਆਪਣਾ ਕੁਲ ਕਾ ਕਰਨਿ ਉਧਾਰੁ ॥**

*(ਵਾਰ ਬਿਹਾਗੜੇ ਕੀ, ਮਹਲਾ ੩, ਪੰਨਾ 552)*

ਸਤਿਗੁਰੂ ਦੀ ਪੂਰੀ ਪ੍ਰਸੰਨਤਾ ਲੈਣ ਲਈ ਗੁਰੂ ਕੇ ਸਿੱਖਾਂ ਤਥਾ ਸੰਗਤ ਦੀ ਸੇਵਾ ਕਰਨਾ ਵੀ ਸਿੱਖ ਦਾ ਫ਼ਰਜ਼ ਬਣਦਾ ਹੈ। ਸਤਿਗੁਰੂ ਮੋਹ-ਮਾਇਆ ਤੋਂ ਨਿਰਲੇਪ ਹੈ। ਉਸ ਦਾ ਸਭ ਕੁਝ ਸਿੱਖਾਂ ਲਈ ਹੈ। ਗੁਰੂ ਪਰਮਾਤਮਾ ਦਾ ਰੂਪ ਹੈ। ਉਹ ਇਕ ਵਿਅਕਤੀ ਨਹੀਂ, ਉਹ ਸਰਬ-ਵਿਆਪਕ ਰੂਪ ਹੋ ਕੇ ਸਿੱਖਾਂ (ਸਤਿਸੰਗਤ) ਵਿਚ ਵਰਤਦਾ ਹੈ। "ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ ॥"[37] ਇਸ ਲਈ ਸਿੱਖਾਂ (ਸਾਧ ਸੰਗਤ) ਦੀ ਸੇਵਾ ਗੁਰੂ ਕੀ ਸੇਵਾ ਹੀ ਹੈ। ਗੁਰਬਾਣੀ ਵਿਚ ਫ਼ੁਰਮਾਇਆ ਗਿਆ ਹੈ :

**ਮੈ ਬਧੀ ਸਚੁ ਧਰਮ ਸਾਲ ਹੈ ॥ ਗੁਰਸਿਖਾ ਲਹਦਾ ਭਾਲਿ ਕੈ ॥**
**ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥**

*(ਸਿਰੀਰਾਗੁ ਮਹਲਾ ੫, ਪੰਨਾ 74)*

ਦਸਮ ਗ੍ਰੰਥ ਵਿਚ ਵੀ ਗੁਰਸਿੱਖਾਂ ਦੀ ਸੇਵਾ ਨੂੰ ਸਭ ਤੋਂ ਉੱਤਮ ਮੰਨਿਆ ਗਿਆ ਹੈ। ਗੁਰੂ ਦਸਮੇਸ਼ ਜੀ ਵੱਲੋਂ ਰਚੇ ਗਏ ਇਕ ਦੋਹਰੇ ਵਿਚ ਦੱਸਿਆ ਗਿਆ ਹੈ ਕਿ ਗੁਰਸਿੱਖਾਂ ਦੀ ਸੇਵਾ ਗੁਰੂ ਨੂੰ ਬਹੁਤ ਚੰਗੀ ਲੱਗਦੀ ਹੈ। ਖ਼ਾਲਸੇ ਦੀ ਮਹਿਮਾ ਕਰਦੇ ਹੋਏ ਕਿਹਾ ਗਿਆ ਹੈ :

**ਸੇਵ ਕਰੀ ਇਨ ਹੀ ਕੀ ਭਾਵਤ ਅਉਰ ਕੀ ਸੇਵ ਸਹਾਤ ਨ ਜੀਕੋ ॥**
**ਦਾਨ ਦਯੋ ਇਨ ਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀ ਕੋ ॥**
**ਆਗੈ ਫਲੈ ਇਨਹੀ ਕੋ ਦਯੋ, ਜਗ ਮੈ ਜਸੁ ਅਉਰ ਦਯੋ ਸਭ ਫੀਕੋ ॥**
**ਮੋ ਗ੍ਰਹਿ ਮੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਭ ਹੀ ਇਨ ਹੀ ਕੋ ॥**

*(ਦਸਮ ਗ੍ਰੰਥ, ਪੰਨਾ 716)*

ਸਮਾਜਿਕ ਜੀਵਨ ਵਿਚ ਗੁਰਮਤਿ ਵਿਚਾਰਧਾਰਾ ਨੌਜਵਾਨ ਪੀੜ੍ਹੀ ਨੂੰ ਆਪਣੇ ਮਾਤਾ-ਪਿਤਾ ਅਤੇ ਵਡੇਰਿਆਂ ਦੀ ਸੇਵਾ ਕਰਨ ਬਾਰੇ ਵੀ ਉਪਦੇਸ਼ਦੀ ਹੈ। ਨਿਰਸੰਦੇਹ ! ਮਾਤਾ-ਪਿਤਾ ਹੀ ਅਕਾਲ-ਪੁਰਖ ਵੱਲੋਂ ਮਨੁੱਖ ਦੇ ਸੰਸਾਰ ਵਿਚ ਆਉਣ ਦਾ ਸਾਧਨ ਥਾਪੇ ਗਏ ਹਨ। ਮਾਤਾ-ਪਿਤਾ ਤੋਂ ਬਗ਼ੈਰ ਮਨੁੱਖ ਦਾ ਜਨਮ ਕਲਪਿਆ ਵੀ ਨਹੀਂ ਜਾ ਸਕਦਾ। "ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ"[38] ਹੀ ਹੈ। ਮਾਤਾ-ਪਿਤਾ ਅਤੇ ਪਰਿਵਾਰਕ ਵਡੇਰਿਆਂ ਦੀ ਸੇਵਾ ਵੀ ਗੁਰੂ ਤਥਾ ਅਕਾਲ-ਪੁਰਖ ਦੀ ਸੇਵਾ ਹੀ ਮੰਨੀ ਜਾਂਦੀ ਹੈ। ਮਾਤਾ ਸੱਚਮੁੱਚ ਹੀ ਧਰਤੀ ਉੱਤੇ ਜਿਊਂਦਾ-ਜਾਗਦਾ ਤੇ ਚੱਲਦਾ-ਫਿਰਦਾ ਰੱਬ ਹੈ। ਮਾਤਾ-ਪਿਤਾ ਦੀ ਅਣਦੇਖੀ ਕਰਕੇ ਹੋਰਨਾਂ ਥਾਵਾਂ ਤੇ ਕਰਮ-ਕਾਂਡਾਂ, ਵਿਖਾਵੇ ਦੀ ਸੇਵਾ ਆਦਿ ਵਿਚ ਖਚਿਤ ਹੋਣ ਦੀ ਕਿਰਿਆ ਨੂੰ ਗੁਰਮਤਿ ਪ੍ਰਵਾਨ ਹੀ ਨਹੀਂ

---

37. ਵਾਰ ਕਾਨੜਾ, ਮ: ੪, ਪੰਨਾ 1314.
38. ਵਾਰ ਆਸਾ, ਮ: ੧, ਪੰਨਾ 473.

ਕਰਦੀ। ਮਾਤਾ-ਪਿਤਾ ਦੀ ਸੇਵਾ ਵੀ ਅਕਾਲ-ਪੁਰਖ ਦੀ ਸੇਵਾ ਹੀ ਹੈ। ਭਾਈ ਗੁਰਦਾਸ ਜੀ ਵੱਲੋਂ ਪ੍ਰਗਟ ਕੀਤੇ ਨਿਮਨ ਵਿਚਾਰ ਇਸ ਸੱਚਾਈ ਨੂੰ ਸਪੱਸ਼ਟ ਕਰਦੇ ਹਨ। ਭਾਈ ਸਾਹਿਬ ਲਿਖਦੇ ਹਨ :

**ਮਾਂ ਪਿਉ ਪਰਹਰਿ ਸੁਣੈ ਵੇਦੁ ਭੇਦੁ ਨ ਜਾਣੈ ਕਥਾ ਕਹਾਣੀ॥**
**ਮਾਂ ਪਿਉ ਪਰਹਰਿ ਕਰੈ ਤਪੁ ਵਣਖੰਡਿ ਭੁਲਾ ਫਿਰੈ ਬਿਬਾਣੀ॥**
**ਮਾਂ ਪਿਉ ਪਰਹਰਿ ਕਰੈ ਪੂਜੁ ਦੇਵੀ ਦੇਵ ਨ ਸੇਵ ਕਮਾਣੀ॥**
**ਮਾਂ ਪਿਉ ਪਰਹਰਿ ਕਰੈ ਦਾਨ ਬੇਈਮਾਨ ਅਗਿਆਨ ਪਰਾਣੀ॥**
**ਮਾਂ ਪਿਉ ਪਰਹਰਿ ਵਰਤ ਕਰਿ ਮਰਿ ਮਰਿ ਜੰਮੈ ਭਰਮ ਭੁਲਾਣੀ॥**
**ਗੁਰੁ ਪਰਮੇਸਰੁ ਸਾਰੁ ਨ ਜਾਣੀ॥** *(ਵਾਰ 37, ਪਉੜੀ 13)*

ਅਜੋਕੇ ਪਦਾਰਥਵਾਦੀ ਯੁੱਗ ਵਿਚ ਮਾਤਾ-ਪਿਤਾ ਅਤੇ ਪਰਿਵਾਰਕ ਵਡੇਰਿਆਂ ਲਈ 'ਬਿਰਧ ਆਸ਼ਰਮ' ਆਮ ਹੀ ਹੋਂਦ ਵਿਚ ਆ ਰਹੇ ਹਨ। ਜਿਥੇ ਸਤਿਕਾਰਯੋਗ ਬਜ਼ੁਰਗ ਰੁਲਣ ਲਈ ਮਜਬੂਰ ਹੁੰਦੇ ਹਨ। ਔਲਾਦ ਅਤੇ ਮਾਤਾ-ਪਿਤਾ ਦਰਮਿਆਨ ਇਕ ਪਾਕ-ਪਵਿੱਤਰ ਰਿਸ਼ਤਾ ਹੋਣ ਦੀ ਥਾਂ ਇਹ ਕੇਵਲ ਪਦਾਰਥਕ ਲਾਭਾਂ ਉੱਤੇ ਹੀ ਨਿਰਭਰ ਹੋ ਗਿਆ ਹੈ। ਇਹ ਜ਼ਿੰਦਗੀ ਦਾ ਇਕ ਅਤਿ ਖ਼ਤਰਨਾਕ ਦੁਖਾਂਤ ਹੈ।

ਭਾਈ ਗੁਰਦਾਸ ਜੀ ਲੋਕਾਈ ਦੀ ਸੇਵਾ ਨਾ ਕਰਨ ਵਾਲੇ ਲੋਕਾਂ ਬਾਰੇ ਤਾਂ ਕਹਿੰਦੇ ਹਨ ਕਿ ਉਹਨਾਂ ਦੇ ਹੱਥ-ਪੈਰ ਹੀ ਬੇਅਰਥ ਹਨ ਜਿਹਨਾਂ ਨਾਲ ਉਹ ਲੋੜਵੰਦਾਂ ਦੀ ਸੇਵਾ ਨਹੀਂ ਕਰਦੇ, "ਵਿਣੁ ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਕਰਣੀ॥"[39] ਤਨ, ਮਨ, ਧਨ ਕਰਕੇ ਪੂਰਾ ਆਤਮ-ਸਮਰਪਣ ਕਰਕੇ 'ਹਰੀ ਦੀ ਰਚਨਾ' ਦੀ ਸੇਵਾ ਕਰਨ ਵਾਲੇ ਮਨੁੱਖ-ਮਾਤਰ ਨੂੰ ਹੀ ਸੱਚਾ ਸੇਵਕ ਕਰਕੇ ਜਾਣਿਆ ਜਾਂਦਾ ਹੈ। ਸੱਚਾ ਸੇਵਕ ਉਹ ਹੀ ਹੁੰਦਾ ਹੈ ਜੋ ਨਿਰਸੁਆਰਥ ਅਤੇ ਨਿਸ਼ਕਾਮ ਸੇਵਾ ਕਰਦਾ ਹੈ। ਗ਼ਰੀਬਾਂ, ਅਨਾਥਾਂ ਅਤੇ ਲੋੜਵੰਦਾਂ ਦੀ ਸੇਵਾ ਅਤੇ ਉਨ੍ਹਾਂ ਪ੍ਰਤੀ ਦਇਆ ਭਾਵਨਾ ਰੱਖਣੀ ਤਾਂ ਗੁਰਮਤਿ ਅਨੁਸਾਰ ਅਠਾਹਠ ਤੀਰਥਾਂ ਦੇ ਦਰਸ਼ਨ-ਇਸ਼ਨਾਨ ਅਤੇ ਪੁੰਨਦਾਨ ਤੋਂ ਵੀ ਵੱਧ ਮਹੱਤਵ ਰੱਖਦੀ ਹੈ। ਅੰਤ ਦਇਆ ਭਾਵਨਾ ਨਾਲ ਕੀਤੀ ਅਜਿਹੀ ਸੇਵਾ ਹੀ ਪਰਮਾਤਮਾ ਦੇ ਦਰਬਾਰ ਵਿਚ ਪ੍ਰਵਾਨ ਮੰਨੀ ਜਾਂਦੀ ਹੈ, "ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥"[40] ਤਥਾ "ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ ਆਇਆ ਤਿਨ੍ ਕਾ ਸਫਲੁ ਭਇਆ॥"[41] ਇਸ ਤਰ੍ਹਾਂ ਦੀ ਸੇਵਾ ਕਰਦਿਆਂ ਆਪਾ ਮਿਟ ਜਾਂਦਾ ਹੈ, ਨਿੱਜ-ਸੁਆਰਥੀ ਬਿਰਤੀ ਖ਼ਤਮ ਹੋ ਜਾਂਦੀ ਹੈ। ਮਨ ਨਿਰਮਲ ਹੋ ਜਾਂਦਾ ਹੈ ਅਤੇ ਹਉਮੈ ਦਾ ਖ਼ਾਤਮਾ ਹੋ ਜਾਂਦਾ ਹੈ ਅਤੇ ਜੀਵ-ਆਤਮਾ ਦਾ ਦਰਗਾਹ ਲਈ ਰਸਤਾ ਪੱਧਰਾ ਹੋ ਜਾਂਦਾ ਹੈ ਅਤੇ ਉਹ ਸਤਿਗੁਰੂ ਦੀ ਨਦਰਿ ਦਾ ਪਾਤਰ ਬਣ ਜਾਂਦੀ ਹੈ। ਅਜਿਹੇ 'ਹਰਿ ਕੇ ਸੇਵਕਾਂ' ਬਾਰੇ ਗੁਰੂ ਜੀ ਫ਼ੁਰਮਾਉਂਦੇ ਹਨ, "ਹਰਿ ਕੇ

---

39. ਭਾਈ ਗੁਰਦਾਸ ਜੀ, ਵਾਰ 27, ਪਉੜੀ 10.
40. ਬਾਰਹਮਾਹਾ ਮਾਂਝ ਮ: ੫, ਪੰਨਾ 136.
41. ਆਸਾ ਮ: ੧, ਪੰਨਾ 432.

ਸੇਵਕ ਜੋ ਹਰਿ ਭਾਏ ਤਿਨ੍ ਕੀ ਕਥਾ ਨਿਰਾਰੀ ਰੇ॥ ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ॥"[42] ਸ਼੍ਰੋਮਣੀ ਭਗਤ ਕਬੀਰ ਜੀ ਗੁਰੂ ਦੀ ਸੇਵਾ ਨੂੰ ਸਭ ਤੋਂ ਉੱਤਮ "ਸਾਚਾ ਨਾਵਣੁ ਗੁਰ ਕੀ ਸੇਵਾ"[43] ਮੰਨਦੇ ਹਨ। ਅਕਾਲ-ਪੁਰਖ ਨਾਲ "ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ"[44] ਹੋਣ ਲਈ ਸਤਿਗੁਰੂ ਦੀ ਨਦਰ - ਕਿਰਪਾ - 'ਸ਼ੁਭ ਦ੍ਰਿਸ਼ਟ' ਦੀ ਲੋੜ ਹੁੰਦੀ ਹੈ ਕਿਉਂਕਿ ਸਤਿਗੁਰੂ ਹੀ ਜੀਵ-ਆਤਮਾ ਦੁਆਲੇ ਵਿਸ਼ੇ-ਵਿਕਾਰਾਂ ਦੇ ਝੁਰਮਟ ਕਾਰਨ ਛਾਏ ਹੋਏ ਘੋਰ ਅੰਧਾਰ ਨੂੰ ਕੱਟ ਕੇ "ਅਗਿਆਨ ਅੰਧੇਰਾ ਮਿਟਿ ਗਇਆ ਗੁਰ ਗਿਆਨੁ ਦੀਪਾਇਓ"[45] ਦੁਆਰਾ 'ਨਿਰਮਲ ਪੰਥ' ਦਾ ਪਾਂਧੀ ਬਣਾ ਸਕਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਆਸਾ ਦੀ ਵਾਰ ਵਿਚ ਇਸ ਰਹੱਸ ਨੂੰ ਇਉਂ ਸਪੱਸ਼ਟ ਕਰਦੇ ਹਨ :

> **ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ॥**
> **ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ॥**
> **ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ॥**
> **ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ॥**
> **ਤਾ ਦਰਗਹ ਪੈਧਾ ਜਾਇਸੀ॥** *(ਵਾਰ ਆਸਾ ਮਹਲਾ ੧, ਪੰਨਾ 471)*

ਗੁਰੂ ਨੂੰ ਸਮੁੱਚੀ ਮਨੁੱਖਤਾ ਨਾਲ ਹੀ ਪਿਆਰ ਹੈ। ਗੁਰੂ ਨਾਨਕ ਸਾਹਿਬ ਜਿਥੇ ਜੋਗੀਆਂ-ਨਾਥਾਂ ਕੋਲ ਗਏ, ਉਥੇ ਕੋਹੜੀ ਫ਼ਕੀਰਾਂ ਅਤੇ ਸੱਜਣ ਠੱਗਾਂ ਨੂੰ ਵੀ ਉਪਦੇਸ਼ ਦਿੱਤਾ। ਇਸ ਲਈ ਦੁਨੀਆਂ ਵਿਚ ਜੋ ਵੀ ਲੋੜਵੰਦ ਹੈ, ਉਸ ਦੀ ਲੋੜ ਪੂਰੀ ਕਰਨੀ ਵੀ ਗੁਰੂ ਦੀ ਹੀ ਸੇਵਾ ਹੈ। ਗੁਰੂ ਸਾਹਿਬ ਵੱਲੋਂ ਗ਼ਰੀਬ ਦੇ ਮੂੰਹ ਨੂੰ 'ਗੁਰੂ ਕੀ ਗੋਲਕ' ਕਿਹਾ ਗਿਆ ਹੈ। ਇਕ ਸਾਖੀ ਹੈ ਕਿ ਕੋਈ ਸਿੱਖ ਗੁਰੂ ਲਈ ਸ਼ਹਿਦ ਲਈ ਜਾਂਦਾ ਸੀ। ਰਸਤੇ ਵਿਚ ਕਿਸੇ ਲੋੜਵੰਦ ਨੇ ਉਸ ਤੋਂ ਸ਼ਹਿਦ ਮੰਗਿਆ। ਪਰ ਸਿੱਖ ਨੇ ਉਸ ਨੂੰ ਸ਼ਹਿਦ ਨਹੀਂ ਦਿੱਤਾ। ਉਹ ਜਦੋਂ (ਛੇਵੇਂ) ਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚਿਆ ਤਾਂ ਉਹਨਾਂ ਨੇ ਸ਼ਹਿਦ ਪ੍ਰਵਾਨ ਨਾ ਕੀਤਾ ਅਤੇ ਕਿਹਾ, ਜਦੋਂ ਤੇਰੇ ਤੋਂ ਮੰਗਿਆ ਸੀ ਓਦੋਂ ਤੂੰ ਦਿੱਤਾ ਨਹੀਂ। ਇਸ ਲਈ ਜਿੰਨੇ ਵੀ ਦੁਨੀਆਂ ਦੇ ਲੋੜਵੰਦ ਪ੍ਰਾਣੀ ਹਨ, ਉਹਨਾਂ ਦੀ ਸੇਵਾ ਨੂੰ ਗੁਰੂ ਦੀ ਹੀ ਸੇਵਾ ਸਮਝਣਾ ਚਾਹੀਦਾ ਹੈ। ਸੇਵਾ ਗੁਰੂ ਦੀ ਪ੍ਰਸੰਨਤਾ ਦੇ ਭਾਵ ਨਾਲ ਹੀ ਕਰਨੀ ਚਾਹੀਦੀ ਹੈ। ਕੋਈ ਅਹਿਸਾਨ ਕਰਨ ਲਈ ਜਾਂ ਦਿਖਾਵਾ ਕਰਨ ਲਈ ਜਾਂ ਕਿਸੇ ਸਵਾਰਥ ਦੀ ਪੂਰਤੀ ਲਈ ਨਹੀਂ ਹੋਣੀ ਚਾਹੀਦੀ।

ਗੁਰੂ ਸਾਹਿਬਾਨ ਦੀ ਇਸ ਗੱਲੋਂ ਵੀ ਵਿਲੱਖਣਤਾ ਅਤੇ ਵਡਿਆਈ ਹੈ ਕਿ ਉਹਨਾਂ ਨੇ ਜੋ ਉਪਦੇਸ਼ ਸੰਸਾਰ ਨੂੰ ਦਿੱਤਾ, ਉਹਨਾਂ ਨੇ ਆਪਣੇ ਜੀਵਨ ਅਤੇ ਆਪਣੇ ਪਰਿਵਾਰਾਂ ਅੰਦਰ ਪੂਰੀ ਤਰ੍ਹਾਂ ਨਿਭਾਇਆ। ਭਾਵੇਂ ਆਮ ਕਰਕੇ ਸੰਸਾਰਕ ਲੋਕਾਂ ਖ਼ਾਸ ਕਰਕੇ ਰਾਜਨੀਤਿਕ ਅਤੇ ਧਾਰਮਿਕ ਮਖੌਟਾ ਪਹਿਨ ਕੇ ਧਾਰਮਿਕ ਆਗੂਆ ਵਜੋਂ

---

42. ਬਿਲਾਵਲੁ ਕਬੀਰ ਜੀ, ਪੰਨਾ 855.
43. ਆਸਾ ਕਬੀਰ ਜੀ, ਪੰਨਾ 484.
44. ਬਿਲਾਵਲੁ ਮ: ੫, ਪੰਨਾ 846.
45. ਗਉੜੀ ਮ: ੫, ਪੰਨਾ 241.

ਵਿਚਰ ਰਹੇ ਲੋਕਾਂ ਦੀ ਬਿਰਤੀ ਇਸ ਦੇ ਉਲਟ ਹੀ ਹੁੰਦੀ ਹੈ, ਭਾਵ ਜੋ ਉਹ ਕਹਿੰਦੇ ਹਨ ਉਸ ਨੂੰ ਆਪਣੇ ਅਮਲੀ ਜੀਵਨ ਵਿਚ ਕਮਾਉਂਦੇ ਨਹੀਂ। ਗੁਰੂ ਸਾਹਿਬਾਨ ਨੇ ਅਜਿਹੀ ਬਿਰਤੀ ਨੂੰ "ਅਵਰ ਉਪਦੇਸੈ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ॥"[46] ਤਥਾ "ਕੂੜੁ ਬੋਲਿ ਮੁਰਦਾਰੁ ਖਾਇ॥ ਅਵਰੀ ਨੋ ਸਮਝਾਵਣਿ ਜਾਇ॥ ਮੁਠਾ ਆਪਿ ਮੁਹਾਏ ਸਾਥੈ॥ ਨਾਨਕ ਐਸਾ ਆਗੂ ਜਾਪੈ॥"[47] ਕਹਿ ਕੇ ਨਕਾਰਿਆ ਹੈ। ਇਥੇ ਤਾਂ "ਮੇਰੇ ਰਾਮ ਰਾਇ ਜਿਉ ਰਾਖਹਿ ਤਿਉ ਰਹੀਐ॥ ਤੁਧੁ ਭਾਵੈ ਤਾ ਨਾਮੁ ਜਪਾਵਹਿ ਸੁਖੁ ਤੇਰਾ ਦਿਤਾ ਲਹੀਐ॥"[48] ਦਾ ਹੀ ਸਿਧਾਂਤ ਹੈ ਜੋ ਉੱਤਮ ਹੈ, ਪ੍ਰਵਾਨ ਹੈ, ਜਿਸ ਨੂੰ ਗੁਰੂ ਸਾਹਿਬਾਨ ਨੇ ਸਮੇਤ ਪਰਿਵਾਰ ਬਾਖ਼ੂਬੀ ਨਿਭਾਇਆ। ਇਤਿਹਾਸ ਗਵਾਹ ਹੈ ਕਿ ਭਾਈ ਲਹਿਣਾ ਜੀ ਨੇ 'ਗੁਰੂ ਕੀ ਸੇਵਾ' ਕਰ ਕੇ ਹੀ ਗੁਰਤਾ-ਗੱਦੀ ਪ੍ਰਾਪਤ ਕੀਤੀ ਅਤੇ ਭਾਈ ਅਮਰੂ ਨੇ ਵਡੇਰੀ ਉਮਰ ਅਤੇ ਕੁੜਮਾਚਾਰੀ ਦੇ ਬਾਵਜੂਦ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੱਚੇ ਮਨੋਂ ਪੂਰੀ ਸ਼ਰਧਾ ਨਾਲ ਸੇਵਾ ਕਰ ਕੇ 'ਉੱਤਮ ਪਦਵੀ' ਪਾਈ ਅਤੇ ਭਾਈ ਜੇਠਾ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਇਕ ਮਨ, ਇਕ ਚਿੱਤ ਹੋ ਕੇ ਸੇਵਾ ਨਿਭਾਈ। ਜਿਸ ਦਾ ਨਤੀਜਾ ਹੀ ਸੀ ਕਿ ਉਹ ਸੋਢੀ ਸੁਲਤਾਨ ਸ੍ਰੀ ਗੁਰੂ ਰਾਮਦਾਸ ਜੀ ਹੋ ਨਿਬੜੇ। ਇਸੇ ਤਰ੍ਹਾਂ ਹੀ ਗੁਰੂ ਪਰਿਵਾਰਾਂ, ਗੁਰੂ ਕੇ ਮਹਿਲਾਂ ਵੱਲੋਂ ਵੀ 'ਹੁਕਮ ਰਜ਼ਾ' ਵਿਚ ਰਹਿ ਕੇ ਪੂਰੀ ਸਮਰਪਣ ਦੀ ਭਾਵਨਾ ਨਾਲ ਗੁਰੂ ਸਾਹਿਬਾਨ ਅਤੇ 'ਗੁਰੂ ਕੀ ਸੰਗਤ' ਦੀ ਨਿਰਸੁਆਰਥ ਅਤੇ ਨਿਸ਼ਕਾਮ ਸੇਵਾ ਕਰ ਕੇ ਹੀ ਸੰਸਾਰ ਵਿਚ ਸ਼ੋਭਾ ਖੱਟੀ ਅਤੇ ਆਪਣਾ ਜੀਵਨ ਸਫਲ ਕੀਤਾ। ਇਹ ਭਾਵੇਂ ਬੇਬੇ ਨਾਨਕੀ ਜੀ ਸਨ, ਭਾਵੇਂ ਮਾਤਾ ਸੁਲੱਖਣੀ ਜੀ, ਭਾਵੇਂ 'ਗੁਰੂ ਕੇ ਲੰਗਰ' ਅਤੁੱਟ ਵਰਤਾਉਣ ਵਾਲੀ ਮਾਤਾ ਖੀਵੀ ਜੀ ਸਨ, ਭਾਵੇਂ ਗੁਰੂ ਪਿਤਾ ਦੀ ਪੁੱਤਰਾਂ ਤੋਂ ਵੀ ਵੱਧ ਸੇਵਾ ਕਰਨ ਵਾਲੀ ਬੀਬੀ ਭਾਨੀ ਜੀ ਸਨ, ਭਾਵ ਮਾਤਾ ਸੁੰਦਰੀ ਜੀ ਤਕ ਸਮੂਹ 'ਗੁਰੂ ਕੇ ਮਹਿਲਾਂ' ਨੇ ਸ਼ੁੱਧ ਹਿਰਦੇ ਅਤੇ ਸਤਿਕਾਰ ਭਾਵਨਾ ਨਾਲ ਗੁਰੂ ਸਾਹਿਬਾਨ ਅਤੇ 'ਗੁਰੂ ਕੀਆਂ ਸੰਗਤਾਂ' ਦੀ ਸੇਵਾ ਕੀਤੀ। ਇਹ ਸੇਵਾ ਨਿਰਸੁਆਰਥ ਸੀ, ਵਿਖਾਵਾ ਅਤੇ ਪਾਖੰਡ ਰਹਿਤ ਸੀ। ਇਹ ਸੇਵਾ ਮਨ ਦੀ ਨਿਰਮਲਤਾ, ਨਿਮਰਤਾ, ਹਲੀਮੀ, ਪਰਉਪਕਾਰ ਅਤੇ ਸ਼ਰਧਾ ਭਾਵਨਾ ਨਾਲ ਲਬਰੇਜ਼ ਸੀ, ਜੋ ਲਾਮਿਸਾਲ ਹੈ। ਇਸ ਤਰ੍ਹਾਂ ਹਰ ਖੇਤਰ ਵਾਂਗ ਹੀ 'ਸੇਵਾ' ਦੇ ਖੇਤਰ ਵਿਚ ਗੁਰੂ ਸਾਹਿਬਾਨ ਅਤੇ ਗੁਰੂ ਕੇ ਪਰਿਵਾਰ ਅਤੇ ਗੁਰੂ ਕੇ ਮਹਿਲ ਸਾਰੀ ਲੋਕਾਈ ਲਈ ਅਤੇ ਖ਼ਾਸ ਕਰਕੇ ਗੁਰੂ ਕਿਆਂ ਸਿੱਖਾਂ ਲਈ ਇਕ ਉੱਤਮ ਰੋਲ-ਮਾਡਲ ਸਨ।

ਅਫ਼ਸੋਸ ਦੀ ਹੀ ਗੱਲ ਹੈ ਕਿ ਅੱਜ ਸਿੱਖ ਕੌਮ ਅੰਦਰ ਅੰਤਾਂ ਦਾ ਵਿਖਾਵਾ, ਪਾਖੰਡ, ਹਉਮੈ ਅਤੇ ਸੁਆਰਥ ਪ੍ਰਬਲ ਹੈ। ਸੇਵਾ-ਭਾਵ ਤਾਂ ਇਕ ਤਰ੍ਹਾਂ ਨਾਲ ਮਨਫ਼ੀ ਹੀ ਹੋ ਗਿਆ ਜਾਪਦਾ ਹੈ। ਨਿਮਰਤਾ, ਹਲੀਮੀ ਅਤੇ ਮਿੱਠ-ਬੋਲੜਾ ਦੀ ਥਾਂ ਹਉਮੈ,

---

46. ਗਉੜੀ ਸੁਖਮਨੀ ਮ: ੫, ਪੰਨਾ 269.
47. ਵਾਰ ਮਾਝ, ਮ: ੧, ਪੰਨਾ 139.
48. ਸੂਹੀ ਮ: ੫, ਪੰਨਾ 749.

ਹੈਂਕੜ, ਘੁਮੰਡ, ਕੌੜਾ ਬੋਲਣਾ, ਕੂੜ ਅਤੇ ਕਪਟ ਹੀ ਸਿੱਖਾਂ ਦੀ ਜ਼ਿੰਦਗੀ ਦੇ ਸ਼ਿੰਗਾਰ ਬਣੇ ਹੋਏ ਹਨ ਜੋ ਘਾਤਕ ਸਿੱਧ ਹੋ ਰਹੇ ਹਨ। "ਘਾਲਿ ਖਾਇ ਕਿਛੁ ਹਥਹੁ ਦੇਇ"[49] ਦੀ ਥਾਂ ਲੁੱਟ ਅਤੇ ਕੁੱਟ ਦਾ ਬੋਲਬਾਲਾ ਹੈ। ਰਾਤੋ-ਰਾਤ ਢੇਰ ਸਾਰਾ ਧਨ ਇਕੱਠਾ ਕਰ ਕੇ ਅਮੀਰ ਹੋਣ ਦੀ ਅਮੁੱਕ ਚੇਸ਼ਟਾ ਹੈ। ਇਹ ਵਰਤਾਰਾ ਅਤਿ ਖ਼ਤਰਨਾਕ ਹੈ, ਨਿਘਾਰ ਦੀ ਸਿਖਰ ਹੈ। ਸੁਚੇਤ ਹੋਣ ਦੀ ਲੋੜ ਹੈ। "ਸਤਿਗੁਰ ਕੀ ਸੇਵਾ ਸਫਲੁ ਹੈ"[50] ਅਤੇ "ਵਿਚਿ ਦੁਨੀਆ ਸੇਵ ਕਮਾਈਐ"[51] ਦੇ ਵਿਲੱਖਣ ਸਿਧਾਂਤ ਨੂੰ ਅਪਣਾਈਏ। ਅਜਿਹੇ ਸੱਚੇ ਮਾਰਗ ਦੇ ਪਾਂਧੀ 'ਹਰਿ ਕੇ ਸੇਵਕਾਂ' ਦੀ ਜਹਾਨ ਵੱਲੋਂ ਵੀ ਸ਼ੋਭਾ ਕੀਤੀ ਜਾਂਦੀ ਹੈ, "ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥"[52] ਸਤਿਗੁਰਾਂ ਵੱਲੋਂ ਬਖ਼ਸ਼ੇ ਨਿਰਾਲੇ ਅਤੇ ਵਿਲੱਖਣ ਸਰੂਪ, ਸਿਧਾਂਤ, ਜੁਗਤ ਅਤੇ ਸੁਭਾਅ ਨੂੰ ਸਾਂਭਣ ਅਤੇ ਅਖ਼ਤਿਆਰ ਕਰਨ ਦੀ ਲੋੜ ਹੈ ਤਾਂ ਜੋ ਅਸੀਂ ਸਹੀ ਅਰਥਾਂ ਵਿਚ 'ਗੁਰੂ ਕੇ ਸਿੱਖ' ਬਣ ਸਕੀਏ ਅਤੇ ਸੰਸਾਰ ਵਿਚ ਆਪਣਾ ਨਿਆਰਾਪਣ ਮੁੜ ਕਾਇਮ ਕਰ ਸਕੀਏ। ਇਸੇ ਵਿਚ ਹੀ ਖ਼ਾਲਸਾ ਕੌਮ ਦਾ ਭਲਾ ਹੈ।

---

49. ਵਾਰ ਸਾਰੰਗ, ਮ: ੧, ਪੰਨਾ 1245.
50. ਵਾਰ ਸੋਰਠਿ, ਮ: ੩, ਪੰਨਾ 644.
51. ਸਿਰੀਰਾਗੁ ਮ: ੧, ਪੰਨਾ 25.
52. ਬਾਰਹਮਾਹਾ ਮਾਂਝ ਮ: ੫, ਪੰਨਾ 136.

# ਸਾਹਿਬਜ਼ਾਦਿਆਂ ਦੀ ਸ਼ਹਾਦਤ

ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਦਿਲ ਕੰਬਾਊ, ਨਿਵੇਕਲੀ, ਲਾਮਿਸਾਲ ਅਤੇ ਇਤਿਹਾਸਿਕ ਘਟਨਾ ਨੂੰ ਪੂਰੀ ਤਰ੍ਹਾਂ ਸਮਝਣ ਲਈ ਭਾਰਤ ਦੇ ਉਸ ਤੋਂ ਪਿਛਲੇ ਇਤਿਹਾਸ ਤਥਾ ਸਮੇਂ ਦੇ ਧਾਰਮਿਕ, ਆਰਥਿਕ, ਸਮਾਜਿਕ ਅਤੇ ਰਾਜਨੀਤਿਕ ਹਾਲਾਤ ਬਾਰੇ ਜਾਣਨਾ ਉਪਯੋਗੀ ਹੋਵੇਗਾ। ਸੰਖੇਪ ਵਿਚ ਇਹ ਸਮਝਣ ਦੀ ਲੋੜ ਹੈ ਕਿ ਕਿਸੇ ਸਮੇਂ 'ਸੋਨੇ ਦੀ ਚਿੜੀ', ਵਿੱਦਿਆ ਦਾ ਗੜ੍ਹ, ਸਭਿਅਤਾ ਦਾ ਪੰਗੂੜਾ, ਰਾਜਨੀਤਿਕ ਤੌਰ ਉੱਤੇ ਬਲਵਾਨ ਵਜੋਂ ਜਾਣਿਆ ਜਾਂਦਾ ਭਾਰਤ ਦੇਸ ਭਾਰਤੀ ਸਮਾਜ ਦੀ ਕੀਤੀ ਗਈ ਜਾਤ-ਵੰਡ, ਵਰਣ-ਵੰਡ, ਆਸ਼ਰਮ-ਵੰਡ, ਧਾਰਮਿਕ ਕੱਟੜਤਾ, ਛੂਤ-ਛਾਤ, ਊਚ-ਨੀਚ ਆਦਿ ਕਾਰਨ ਲੀਰੋ-ਲੀਰ ਹੋ ਗਿਆ ਅਤੇ ਇਸ ਦੇ ਨਾਲ ਹੀ ਇਥੋਂ ਦੇ ਦੇਸੀ ਰਿਆਸਤੀ ਰਾਜਿਆਂ ਦੇ ਐਸ਼-ਪ੍ਰਸਤੀ, ਲੁੱਟ-ਕੁੱਟ, ਰਾਜਨੀਤਿਕ ਨਅਹਿਲੀਅਤ ਤੇ ਆਪਸੀ ਵੈਰ-ਵਿਰੋਧ, ਆਰਥਿਕ ਕਾਣੀ ਵੰਡ ਨੇ ਬਲਦੀ ਉੱਤੇ ਤੇਲ ਪਾਉਣ ਦਾ ਕੰਮ ਕੀਤਾ। ਨਤੀਜੇ ਵਜੋਂ ਦੇਸ ਅੰਦਰ ਢੇਰ ਸਾਰੀਆਂ ਕਮੀਆਂ-ਕਮਜ਼ੋਰੀਆਂ ਆ ਗਈਆਂ ਅਤੇ ਦੇਸ ਆਪਣੇ ਧਰਮ, ਗ਼ੈਰਤ, ਅਣਖ ਅਤੇ ਸਰਹੱਦਾਂ ਦੀ ਰੱਖਿਆ ਕਰਨ ਤੋਂ ਅਸਮਰੱਥ ਹੋ ਗਿਆ। ਹਾਲਾਤ ਐਸੇ ਬਣ ਗਏ ਕਿ ਹਜ਼ਰਤ ਮੁਹੰਮਦ ਸਾਹਿਬ ਦੇ 632 ਈ. ਵਿਚ ਵਫ਼ਾਤ (ਅਕਾਲ ਚਲਾਣੇ) ਤੋਂ 80 ਸਾਲ ਬਾਅਦ 712 ਈ. ਵਿਚ ਅਫ਼ਗ਼ਾਨਿਸਤਾਨ ਦਾ ਅਠਾਰਾਂ ਸਾਲ ਦਾ ਛੋਕਰਾ ਮੁਹੰਮਦ-ਬਿਨ-ਕਾਸਮ 200 ਘੋੜ ਸਵਾਰ ਲੈ ਕੇ ਦੇਸ ਉੱਤੇ ਹਮਲਾਵਰ ਹੋ ਆਇਆ ਅਤੇ ਸਾਰੇ ਦੇਸ ਨੂੰ ਲੁੱਟ ਅਤੇ ਕੁੱਟ ਕੇ ਬਿਨਾਂ ਵੰਗਾਰੇ ਹੀ ਵਾਪਸ ਚਲਾ ਗਿਆ। ਇਸ ਤੋਂ ਵੱਡੀ ਤਰਾਸ਼ਦੀ ਕਿਸੇ ਦੇਸ਼ ਦੀ ਹੋਰ ਕੀ ਹੋ ਸਕਦੀ ਹੈ ? ਇਹਨਾਂ ਇਸਲਾਮੀ ਹਮਲਿਆਂ ਦਾ ਦੌਰ ਜਾਰੀ ਰਿਹਾ ਅਤੇ ਅੰਤ 1192 ਈ. ਵਿਚ ਦੇਸ ਇਸ ਨਵੀਂ ਉਭਰੀ 'ਇਸਲਾਮੀ ਸ਼ਕਤੀ' ਦਾ ਗ਼ੁਲਾਮ ਹੋ ਗਿਆ ਅਤੇ ਆਪਣਾ ਧਰਮ, ਦੇਸ ਅਤੇ ਸਮਾਜਿਕ ਤਾਣਾ-ਬਾਣਾ ਬਚਾਉਣ ਦੀ ਥਾਂ ਇਥੋਂ ਦੇ ਰਾਜਵਾੜਿਆਂ ਅਤੇ ਦੇਸ ਦੇ ਲੋਕਾਂ ਨੇ ਗ਼ੁਲਾਮੀ ਨੂੰ ਹੀ ਕਬੂਲ ਕਰ ਲਿਆ ਅਤੇ ਧਰਮ ਤਬਦੀਲੀ ਸ਼ੁਰੂ ਹੋ ਗਈ ਅਤੇ "ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ"[1] ਦਾ ਬੋਲਬਾਲਾ ਹੋ ਗਿਆ। ਭਾਰਤੀ ਰਿਆਸਤੀ ਰਾਜਿਆਂ, ਧਾਰਮਿਕ ਕੱਟੜਵਾਦੀ ਸ਼ਕਤੀਆਂ ਅਤੇ ਇਸਲਾਮੀ ਰਾਜਕੀ ਸ਼ਕਤੀ ਦੇ ਜ਼ੁਲਮਾਂ ਹੇਠ ਭਾਰਤੀ ਕਿਰਤੀ ਜਮਾਤ ਤ੍ਰਾਹ-ਤ੍ਰਾਹ

1. ਵਾਰ ਆਸਾ, ਮ: ੧, ਪੰਨਾ 471.

ਕਰ ਰਹੀ ਸੀ। ਉਨ੍ਹਾਂ ਪਾਸ ਨਾ ਹੀ ਗੁਰੂ ਸੀ, ਨਾ ਹੀ ਧਰਮ ਸੀ, ਨਾ ਹੀ ਕੋਈ ਸ਼ਕਤੀ ਸੀ ਅਤੇ ਨਾ ਹੀ ਉਨ੍ਹਾਂ ਦੀ ਅਗਵਾਈ ਕਰਨ ਵਾਲਾ ਕੋਈ ਸਮਰੱਥ ਅਤੇ ਯੋਗ ਰਾਜਨੀਤਿਕ ਨੇਤਾ ਸੀ। ਹਾਲਾਤ ਇਥੋਂ ਤਕ ਨਿਘਰ ਗਏ ਕਿ ਜਿਹਨਾਂ ਰਾਜਿਆਂ ਨੇ ਦੇਸ ਦੀ ਜਾਨ-ਮਾਲ ਅਤੇ ਸਰਹੱਦਾਂ ਅਤੇ ਧਰਮ ਦੀ ਰਾਖੀ ਕਰਨੀ ਸੀ, ਉਹਨਾਂ ਨੇ ਛੋਟੇ-ਛੋਟੇ ਵਕਤੀ ਲਾਭਾਂ ਹਿਤ ਗ਼ੁਲਾਮੀ ਹੀ ਕਬੂਲ ਕਰ ਲਈ। ਰਾਜਪੂਤ ਰਾਜਾ ਮਾਨ ਸਿੰਹੁ ਨੇ ਆਪਣੀ ਭੈਣ ਜੋਧਾ ਬਾਈ ਦਾ ਡੋਲਾ ਹੀ ਬਾਦਸ਼ਾਹ ਅਕਬਰ ਦੇ ਹਵਾਲੇ ਕਰ ਦਿੱਤਾ ਅਤੇ ਆਪ ਉਸ ਦੇ ਦਰਬਾਰ ਵਿਚ ਅਹਿਲਕਾਰੀ ਪ੍ਰਾਪਤ ਕਰ ਲਈ। ਅਜਿਹੇ ਸਮੇਂ ਬਾਰ੍ਹਵੀਂ, ਤੇਰ੍ਹਵੀਂ, ਚੌਧਵੀਂ ਸਦੀ ਵਿਚ ਪਹਿਲਾਂ 'ਸੂਫ਼ੀ ਲਹਿਰ' ਵਿਚ 'ਭਗਤੀ ਲਹਿਰ' ਨੇ ਲੋਕਾਂ ਨੂੰ ਜਗਾਉਣ ਦਾ ਯਤਨ ਕੀਤਾ ਪਰੰਤੂ ਇਸ ਲਹਿਰ ਨੂੰ ਪੂਰਾ ਬਲ ਤੇ ਸਰਬਪੱਖੀ ਅਗਵਾਈ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਹੀ ਮਿਲੀ। ਗੁਰੂ ਜੀ ਦਾ ਸਿਧਾਂਤ ਨਿਮਾਣਿਆਂ ਨੂੰ ਮਾਣ, ਨਿਤਾਣਿਆਂ ਨੂੰ ਤਾਣ, ਨਿਓਟਿਆਂ ਨੂੰ ਓਟ-ਆਸਰਾ, ਅਗਵਾਈ ਹੀਣ ਲੋਕਾਂ ਨੂੰ ਮਿਸਾਲੀ ਅਗਵਾਈ ਦੇਣ, ਧਰਮ-ਹੀਣ ਕੀਤੇ ਗਏ ਲੋਕਾਂ ਨੂੰ ਧਰਮ, ਅਣਖ, ਗੌਰਵ, ਗ਼ੈਰਤ, ਮਨੁੱਖੀ ਬਰਾਬਰੀ ਅਤੇ ਜਾਤ-ਪਾਤ ਤੇ ਛੂਤ-ਛਾਤ ਰਹਿਤ ਵਾਲਾ ਬਿਲਕੁਲ ਨਿਰਾਲਾ ਅਤੇ ਕ੍ਰਾਂਤੀਕਾਰੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਆਪ ਨੂੰ ਦੇਸ ਦੀ ਕਿਰਤੀ ਅਤੇ ਅਖੌਤੀ ਨੀਚ ਜਾਤ ਨਾਲ ਹੀ ਖੜਾ ਕੀਤਾ ਅਤੇ ਉਨ੍ਹਾਂ ਦੇ ਉਥਾਨ ਲਈ ਕ੍ਰਾਂਤੀਕਾਰੀ ਅਵਾਜ਼ ਬੁਲੰਦ ਕੀਤੀ। ਇਸ ਸਰਬਪੱਖੀ ਕ੍ਰਾਂਤੀ ਦਾ ਸਾਰ-ਅੰਸ਼ ਇਉਂ ਕਹਿ ਸਕਦੇ ਹਾਂ:

**ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥**
**ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥**

*(ਸਿਰੀਰਾਗੁ ਮਹਲਾ ੧, ਪੰਨਾ 15)*

**ਜਿਨ ਕੀ ਜਾਤ ਗੌਤ ਕੁਲ ਮਾਹੀ।**
**ਸਰਦਾਰੀ ਨਹਿ ਭਈ ਕਦਾਂਹੀ।**
**ਤਿਨ ਹੀ ਕੋ ਸਰਦਾਰ ਬਣਾਉਂ।**
**ਤਬੈ ਗੋਬਿੰਦ ਸਿੰਘ ਨਾਮ ਕਹਾਉਂ।**

ਅਤੇ ਇਸੇ ਨਿਸ਼ਾਨੇ ਦੀ ਪੂਰਤੀ ਲਈ ਹੀ 30 ਮਾਰਚ, 1699 ਈ. ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਪੰਜ ਪਿਆਰੇ ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੋਹਕਮ ਸਿੰਘ ਅਤੇ ਭਾਈ ਸਾਹਿਬ ਸਿੰਘ ਸਾਜ ਕੇ ਗੁਰੂ ਪੰਥ ਦੀ ਸਿਰਜਣਾ ਕੀਤੀ ਗਈ। ਇਹ ਭਾਰਤੀ ਸਮਾਜ ਅੰਦਰ ਇਕ ਸਰਬਪੱਖੀ ਕ੍ਰਾਂਤੀ ਅਤੇ ਮਨੁੱਖੀ ਵਿਕਾਸ ਦਾ ਸਿਖਰ ਸੀ। ਇਸ ਸਿਧਾਂਤ ਅਤੇ ਵਰਤਾਰੇ ਅਨੁਸਾਰ ਨਿਰਸੰਦੇਹ ਹੇਠਲੀ ਉੱਤੇ ਆਉਣੀ ਇਕ ਕੁਦਰਤੀ ਬਾਤ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਖੌਤੀ ਨੀਚ ਜਾਤਾਂ ਦੇ ਹੱਕ ਵਿਚ ਜ਼ੋਰਦਾਰ ਅਵਾਜ਼ ਉਠਾਉਣਾ, ਭਾਈ ਮਰਦਾਨਾ ਜੀ ਨੂੰ ਆਪਣਾ ਸਾਥੀ ਬਣਾਉਣਾ, ਕਥਾ ਤੇ ਕੀਰਤਨ ਵਿਚ ਬਿਨਾਂ ਕਿਸੇ ਜਾਤ-ਪਾਤ, ਭੇਦ-ਭਾਵ ਦੇ ਸ਼ਾਮਲ ਹੋਣ ਦੀ ਖੁੱਲ੍ਹ, ਸ੍ਰੀ ਗੁਰੂ ਅੰਗਦ ਦੇਵ ਜੀ ਵੱਲੋਂ

ਸੰਗਤ-ਪੰਗਤ ਵਿਚ ਬਿਨਾਂ ਕਿਸੇ ਜਾਤ-ਪਾਤ ਵਿਤਕਰੇ ਦੇ ਸ਼ਾਮਲ ਹੋਣ ਦੀ ਖੁੱਲ੍ਹ, ਸ੍ਰੀ ਗੁਰੂ ਅਮਰਦਾਸ ਜੀ ਵੱਲੋਂ "ਪਹਿਲੇ ਪੰਗਤ ਪਾਛੇ ਸੰਗਤ" ਦਾ ਸਿਧਾਂਤ ਦ੍ਰਿੜ੍ਹ ਕਰਾਉਣਾ, ਸ੍ਰੀ ਗੁਰੂ ਰਾਮਦਾਸ ਜੀ ਵੱਲੋਂ ਸੁਸ਼ੋਭਿਤ ਕੀਤੇ ਸ੍ਰੀ ਅੰਮ੍ਰਿਤਸਰ ਸਰੋਵਰ ਵਿਚ ਬਿਨਾਂ ਕਿਸੇ ਭਿੰਨ-ਭੇਦ ਦੇ ਲੋਕਾਈ ਦੇ ਹਰ ਬਸ਼ਰ ਨੂੰ ਇਸ਼ਨਾਨ ਦੀ ਖੁੱਲ੍ਹ ਸਾਂਝ, ਗੁਰੂ ਅਰਜਨ ਦੇਵ ਜੀ ਵੱਲੋਂ ਸੰਪਾਦਿਤ 'ਆਦਿ ਗ੍ਰੰਥ ਸਾਹਿਬ' ਵਿਚ ਬਿਨਾਂ ਕਿਸੇ ਵਿਤਕਰੇ ਦੇ ਸੰਤਾਂ-ਭਗਤਾਂ ਖ਼ਾਸ ਕਰਕੇ ਅਖੌਤੀ ਨੀਚ ਜਾਤਾਂ ਨਾਲ ਸੰਬੰਧਿਤ ਭਗਤਾਂ ਦੀ ਬਾਣੀ ਨੂੰ ਸ਼ਾਮਲ ਕਰਨਾ ਅਤੇ ਸ੍ਰੀ ਹਰਿਮੰਦਰ ਸਾਹਿਬ ਵਿਚ ਹਰ ਕਿਸੇ ਨੂੰ ਕੀਰਤਨ ਸਰਵਣ ਕਰਨ ਅਤੇ ਸੰਗਤ ਵਿਚ ਜੁੜਨ ਦਾ ਹੱਕ ਆਦਿ ਕਾਰਨਾਂ ਕਰਕੇ, ਦੇਸੀ ਰਾਜੇ, ਪੁਜਾਰੀ ਵਰਗ, ਅਖੌਤੀ ਉੱਚ ਜਾਤੀਆਂ ਦੇ ਲੋਕ ਅਤੇ ਇਸਲਾਮੀ ਸ਼ਕਤੀ ਸਭ ਇਕ ਜੁੱਟ ਹੋ ਕੇ ਵਿਰੋਧ ਵਿਚ ਡੱਟ ਗਏ। ਇਸ ਤਰ੍ਹਾਂ ਇਹ ਕ੍ਰਾਂਤੀਕਾਰੀ ਲੋਕ-ਪੱਖੀ ਲਹਿਰ ਇਹ ਸਮੇਂ ਦੀ ਰਾਜਕੀ ਸ਼ਕਤੀ, ਕੱਟੜਪੰਥੀਆਂ, ਲੋਕਾਂ ਦੇ ਹੱਕਾਂ ਉੱਤੇ ਡਾਕੇ ਮਾਰਨ, ਲੁੱਟ ਅਤੇ ਕੁੱਟ ਕਰਨ ਵਾਲਿਆਂ ਲਈ ਕਾਬਲੇ ਬਰਦਾਸ਼ਤ ਨਹੀਂ ਸੀ, ਇਸ ਲਈ ਦੇਸੀ ਰਿਆਸਤੀ ਰਾਜਿਆਂ, ਧਾਰਮਿਕ ਕੱਟੜਪੰਥੀਆਂ ਅਤੇ ਇਸਲਾਮੀ ਸ਼ਕਤੀ ਵੱਲੋਂ ਇਸ ਨਵੀਂ ਰੋਸ਼ਨੀ, ਨਵੀਂ ਸ਼ਕਤੀ ਅਤੇ ਮੁਕੰਮਲ ਇਨਕਲਾਬੀ ਲਹਿਰ ਨੂੰ ਆਪਣੇ ਰਸਤੇ ਦਾ ਰੋੜਾ ਮੰਨ ਲਿਆ ਗਿਆ ਅਤੇ ਇਹਨਾਂ ਸਾਰੀਆਂ ਹੀ ਸ਼ਕਤੀਆਂ ਵੱਲੋਂ ਸਵੈ-ਵਿਰੋਧ ਹੋਣ ਦੇ ਬਾਵਜੂਦ ਇਕ-ਜੁੱਟ ਹੋ ਕੇ ਸਿੱਖ ਲਹਿਰ ਦਾ ਡੱਟ ਕੇ ਵਿਰੋਧ ਸ਼ੁਰੂ ਹੋ ਗਿਆ, ਭਾਵ ਇਸ ਨਵੀਂ ਸਰਬਪੱਖੀ ਕ੍ਰਾਂਤੀ ਦੇ ਪ੍ਰਚੰਡ ਹੋਣ ਨਾਲ ਧਰਮ ਉੱਤੇ ਕਾਬਜ਼ ਧਾਰਮਿਕਤਾ ਰਹਿਤ ਧਾਰਮਿਕ ਕੱਟੜਪੰਥੀਆਂ, ਰਾਜ ਉੱਤੇ ਕਾਬਜ਼ ਜ਼ਾਲਮ, ਬਿਲਾਸੀ ਅਤੇ ਪਿਤਾ-ਪੁਰਖੀ ਰਜਵਾੜਿਆਂ, ਦੇਸ ਦੀ ਆਰਥਿਕਤਾ ਉੱਤੇ ਕਾਬਜ਼ ਸ਼ਾਹੂਕਾਰਾਂ, ਸਮਾਜ ਵਿਚ ਆਪਣੇ ਆਪ ਨੂੰ ਉੱਚ ਜਾਤੀਆਂ ਵਾਲੇ ਸਮਝਣ ਵਾਲੇ ਸਮੂਹ ਲੋਕਾਂ ਨੂੰ ਗੰਭੀਰ ਖ਼ਤਰਾ ਮਹਿਸੂਸ ਹੋਣ ਲੱਗ ਪਿਆ ਕਿ ਜੇਕਰ ਗੁਰੂ ਨਾਨਕ ਦੇਵ ਤਥਾ ਗੁਰੂ ਸਾਹਿਬਾਨ ਅਤੇ ਭਗਤਾਂ, ਸੰਤਾਂ, ਮਹਾਂਪੁਰਸ਼ਾਂ ਵੱਲੋਂ ਜਗਾਈ ਇਨਕਲਾਬੀ ਜੋਤਿ ਪ੍ਰਚੰਡ ਹੁੰਦੀ ਹੈ ਤਾਂ ਦੱਬਿਆਂ, ਕੁਚਲਿਆਂ, ਨਿਆਸਰਿਆਂ, ਨਿਓਟਿਆਂ, ਧਰਮ ਰਾਜ, ਅਰਥ ਅਤੇ ਮੋਖ ਦੇ ਕੁਦਰਤੀ ਅਤੇ ਮਾਨਵੀ ਹੱਕਾਂ ਤੋਂ ਗ਼ੈਰ-ਕੁਦਰਤੀ ਫਲਸਫੇ ਅਤੇ ਅਣਮਨੁੱਖੀ ਢੰਗ ਤਰੀਕਿਆਂ ਨਾਲ ਵਾਂਝੇ ਕੀਤੇ ਲੋਕ ਆਪਣੇ ਕੁਦਰਤੀ ਅਤੇ ਮਾਨਵੀ ਹੱਕਾਂ ਬਾਰੇ ਜਾਗਰੂਕ ਹੋ ਜਾਣਗੇ। ਇਸ ਨਾਲ ਨਿਸਚੇ ਹੀ ਹੇਠਲੀ ਉੱਤੇ ਆ ਜਾਵੇਗੀ। ਇਸਲਾਮ ਵਾਲੇ ਵੀ ਆਪਣੇ ਧਰਮ ਦੇ ਫੈਲਾਓ ਅਤੇ ਰਾਜ-ਸ਼ਕਤੀ ਨੂੰ ਹੋਰ ਪਕੇਰਾ ਕਰਨ ਦੇ ਰਸਤੇ ਵਿਚ ਇਸ ਨਵੀਂ ਰੋਸ਼ਨੀ ਅਤੇ ਕ੍ਰਾਂਤੀਕਾਰੀ ਲਹਿਰ ਨੂੰ ਰੋੜਾ ਸਮਝਣ ਲੱਗ ਪਏ ਸਨ। ਬਸ ! ਇਸ ਸੁਆਰਥੀ ਅਤੇ ਭੈ-ਭਰਪੂਰ ਸੋਚ ਕਾਰਨ ਇਹ ਸਾਰੀਆਂ ਸ਼ਕਤੀਆਂ ਇਸ ਨਵੀਂ ਕ੍ਰਾਂਤੀਕਾਰੀ ਲਹਿਰ ਦੇ ਵਿਰੁੱਧ ਡੱਟ ਗਏ ਅਤੇ ਇਸ ਤਰ੍ਹਾਂ ਸੱਤਿਆਚਾਰ ਅਤੇ ਅੱਤਿਆਚਾਰ ਵਿਚਕਾਰ ਟਕਰਾਅ ਅਰੰਭ ਹੋ ਗਿਆ। ਇਸ ਨੂੰ ਇਤਿਹਾਸ ਵਿਚ ਬਾਬੇਕਿਆਂ ਅਤੇ ਬਾਬਰਕਿਆਂ ਵਿਚਕਾਰ ਹੋਏ ਲੰਬੇ ਸੰਘਰਸ਼ ਦਾ ਨਾਂ ਵੀ ਦਿੱਤਾ ਜਾਂਦਾ ਹੈ। ਸੰਸਾਰ ਵਿਚ ਹਰ ਕ੍ਰਾਂਤੀ

ਕੁਰਬਾਨੀ ਦੀ ਮੰਗ ਕਰਦੀ ਹੈ, ਸੰਪੂਰਨ ਕ੍ਰਾਂਤੀ ਬਹੁਤ ਹੀ ਭਾਰੀ ਕੁਰਬਾਨੀ ਮੰਗਦੀ ਹੈ ਅਤੇ ਇਸੇ ਵਿਚਾਰ ਕਾਰਨ ਸ਼ਹੀਦੀਆਂ ਅਤੇ ਕੁਰਬਾਨੀਆਂ ਦਾ ਦੌਰ ਸ਼ੁਰੂ ਹੋ ਗਿਆ। ਸਾਹਿਬਜ਼ਾਦਿਆਂ ਦੀ ਅਜਬ, ਅਜ਼ੀਮ ਅਤੇ ਲਾਸਾਨੀ ਕੁਰਬਾਨੀ ਵੀ ਉਸੇ ਲੰਮੀ ਕ੍ਰਾਂਤੀਕਾਰੀ ਲਹਿਰ ਦਾ ਹੀ ਇਕ ਹਿੱਸਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ, ਗੁਰੂ ਤੇਗ਼ ਬਹਾਦਰ ਸਾਹਿਬ ਦੀ ਸ਼ਹੀਦੀ ਨੂੰ ਇਸ ਸੰਦਰਭ ਵਿਚ ਵੇਖਣ ਦੀ ਲੋੜ ਹੈ। ਬਾਦਸ਼ਾਹ ਜਹਾਂਗੀਰ ਵੱਲੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਨ ਲਈ ਦਿੱਤੇ ਫ਼ੈਸਲੇ ਨੂੰ ਜਾਇਜ਼ ਠਹਿਰਾਉਣ ਲਈ ਜੋ *ਤੌਜ਼ਕੇ ਜਹਾਂਗੀਰੀ* ਵਿਚ ਦਰਜ ਹੈ, ਉਹ ਇਸ ਤੱਥ ਦੀ ਪੁਸ਼ਟੀ ਕਰਦਾ ਹੈ।

ਜਿਨ੍ਹਾਂ ਨੂੰ ਧਰਮ ਪਿਆਰਾ ਸੀ, ਉਹ ਬਲਹੀਣ ਹੋਣ ਕਰਕੇ ਧਰਮ ਦੀ ਰੱਖਿਆ ਕਰਨੋਂ ਅਸਮਰੱਥ ਸਨ, ਇਸੇ ਲਈ ਹੀ ਕਸ਼ਮੀਰੀ ਬ੍ਰਾਹਮਣ ਪੰਡਤ ਕਿਰਪਾ ਰਾਮ ਦੀ ਅਗਵਾਈ ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਦਰਬਾਰ ਵਿਚ ਫ਼ਰਿਆਦੀ ਬਣ ਕੇ ਪਹੁੰਚੇ ਅਤੇ ਗੁਰੂ ਸਾਹਿਬ ਨੇ ਉਨ੍ਹਾਂ ਦੀ ਬਾਂਹ ਫੜੀ, 'ਬਾਹੇਂ ਜਿਨ੍ਹਾਂ ਦੀ ਪਕੜੀਏ ਸਿਰ ਦੀਜੈ ਬਾਂਹੇ ਨ ਛੋੜੀਏ' ਦਾ ਕੌਤਕ ਮਹਾਨ ਬਲੀਦਾਨ ਦੇ ਕੇ ਗੁਰੂ ਜੀ ਨੇ ਰਚਾਇਆ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਸ਼ਹੀਦੀ ਬਾਰੇ ਇਉਂ ਪੁਸ਼ਟੀ ਕਰਦੇ ਹਨ, "ਤਿਲਕੁ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥"[2]

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਸਮੇਂ ਦੇ ਧਾਰਮਿਕ, ਰਾਜਨੀਤਿਕ ਅਤੇ ਸਮਾਜਿਕ ਹਾਲਾਤ ਬਾਰੇ ਆਪਣੀ ਬਾਣੀ ਵਿਚ ਭਰਪੂਰ ਜਾਣਕਾਰੀ ਨਿਮਨ ਅਨੁਸਾਰ ਦਿੱਤੀ ਹੈ:

**ਕਾਦੀ ਕੂੜੁ ਬੋਲਿ ਮਲੁ ਖਾਇ॥**
**ਬ੍ਰਾਹਮਣੁ ਨਾਵੈ ਜੀਆ ਘਾਇ॥**
**ਜੋਗੀ ਜੁਗਤਿ ਨ ਜਾਣੈ ਅੰਧੁ॥**
**ਤੀਨੇ ਓਜਾੜੇ ਕਾ ਬੰਧੁ॥** *(ਧਨਾਸਰੀ ਮਹਲਾ ੧, ਪੰਨਾ 662)*

**ਰਾਜੇ ਸੀਹ ਮੁਕਦਮ ਕੁਤੇ॥**
**ਜਾਇ ਜਗਾਇਨਿ੍ ਬੈਠੇ ਸੁਤੇ॥**
**ਚਾਕਰ ਨਹਦਾ ਪਾਇਨਿ੍ ਘਾਉ॥**
**ਰਤੁ ਪਿਤੁ ਕੁਤਿਹੋ ਚਟਿ ਜਾਹੁ॥** *(ਵਾਰ ਮਲਾਰ ਮਹਲਾ ੧, ਪੰਨਾ 1288)*

**ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥**
**ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥**
*(ਧਨਾਸਰੀ ਮਹਲਾ ੧, ਪੰਨਾ 663)*

ਭਾਈ ਗੁਰਦਾਸ ਜੀ ਵੀ ਆਪਣੀਆਂ ਵਾਰਾਂ ਵਿਚ ਇੰਜ ਬਿਆਨ ਕਰਦੇ ਹਨ:

**ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ॥**
*(ਭਾਈ ਗੁਰਦਾਸ ਜੀ, ਵਾਰ 1, ਪਉੜੀ 30)*

---

2. ਬਚਿੱਤ੍ਰ ਨਾਟਕ, ਪਾ: ੧੦.

**ਕਾਜੀ ਹੋਏ ਰਿਸਵਤੀ ਵਢੀ ਲੈਕੇ ਹਕੁ ਗਵਾਈ॥**
**ਇਸਤ੍ਰੀ ਪੁਰਖੈ ਦਾਮਿ ਹਿਤੁ ਭਾਵੈ ਆਇ ਕਿਥਾਊਂ ਜਾਈ॥**
**ਵਰਤਿਆ ਪਾਪ ਸਭਸ ਜਗ ਮਾਂਹੀ॥**

*(ਭਾਈ ਗੁਰਦਾਸ ਜੀ, ਵਾਰ 1, ਪਉੜੀ 30)*

ਭਾਰਤੀ ਜਨਤਾ ਨੂੰ ਅਜਿਹੀ ਜਹਾਲਤ ਭਰਪੂਰ ਅਤੇ ਅਪਮਾਨ-ਜਨਕ ਜ਼ਿੰਦਗੀ ਵਿੱਚੋਂ ਕੱਢ ਕੇ ਇਕ ਨਰੋਆ, ਸੰਤੁਲਿਤ, ਮਨੁੱਖੀ-ਬਰਾਬਰੀ, ਸਾਂਝੀਵਾਲਤਾ, ਗ਼ੈਰਤ, ਗੌਰਵ ਅਤੇ ਅਣਖ ਭਰਪੂਰ ਜੀਵਨ ਮੁਹੱਈਆ ਕਰਾਉਣ ਹਿਤ, ਗੁਰੂ ਸਾਹਿਬਾਨ ਨੇ ਇਕ ਸਰਬਪੱਖੀ ਕ੍ਰਾਂਤੀ ਦਾ ਮੁੱਢ ਬੰਨ੍ਹਿਆ। ਇਸ ਨਵੀਂ ਰੋਸ਼ਨੀ ਦੇ ਪ੍ਰਕਾਸ਼ ਨਾਲ ਭਾਰਤੀ ਸਮਾਜ ਦੇ ਹਰ ਪਹਿਲੂ ਉੱਤੇ ਕਾਬਜ਼ ਲੋਕਾਂ ਨੇ ਡੱਟ ਕੇ ਵਿਰੋਧ ਸ਼ੁਰੂ ਕਰ ਦਿੱਤਾ ਅਤੇ ਇਸ ਤਰ੍ਹਾਂ ਇਕ ਟਕਰਾਅ ਅਰੰਭ ਹੋ ਗਿਆ। ਇਸ ਲੰਮੇ ਸੰਘਰਸ਼ ਦੌਰਾਨ ਗੁਰੂ ਪਰਿਵਾਰਾਂ ਅਣਗਿਣਤ ਸਿੰਘਾਂ, ਸਿੰਘਣੀਆਂ ਅਤੇ ਭੁਝੰਗੀਆਂ ਨੂੰ ਤਸੀਹੇ ਝੱਲਣੇ ਪਏ, ਜੰਗਲਾਂ ਵਿਚ ਜੀਵਨ ਬਤੀਤ ਕਰਨ ਲਈ ਮਜ਼ਬੂਰ ਹੋਣਾ ਪਿਆ ਅਤੇ ਲਾਮਿਸਾਲ ਸ਼ਹੀਦੀਆਂ ਪਾਈਆਂ ਪਰੰਤੂ ਦੇਸ ਦੇ ਧਰਮ, ਗੌਰਵ, ਅਣਖ, ਹੋਂਦ-ਹਸਤੀ ਨੂੰ ਬਚਾਅ ਲਿਆ। ਇਹਨਾਂ ਲਾਮਿਸਾਲ ਸ਼ਹੀਦੀਆਂ ਨੂੰ ਹਰ ਰੋਜ਼ ਸਮੁੱਚਾ ਸਿੱਖ ਜਗਤ ਅਰਦਾਸ ਵਿਚ ਯਾਦ ਕਰ ਕੇ ਉਨ੍ਹਾਂ ਮਹਾਨ ਸ਼ਹੀਦਾਂ ਨੂੰ ਸ਼ਰਧਾ ਅਤੇ ਸਤਿਕਾਰ ਭੇਟ ਕਰਦਾ ਹੈ। ਕਿਸੇ ਮਸ਼ਹੂਰ ਇਸਲਾਮੀ ਸ਼ਾਇਰ ਨੇ ਠੀਕ ਹੀ ਕਿਹਾ ਹੈ :

*ਨਾ ਕਹੂੰ ਅਬ ਕੀ ਨਾ ਕਹੂੰ ਤਬ ਕੀ,*
*ਅਗਰ ਨਾ ਹੋਤੇ ਗੁਰੁ ਗੋਬਿੰਦ ਸਿੰਘ,*
*ਸੁੰਨਤ ਹੋਤੀ ਸਭ ਕੀ।*

ਗੁਰੂ ਗੋਬਿੰਦ ਸਿੰਘ ਜੀ ਦੇ ਚਾਰੇ ਸਾਹਿਬਜ਼ਾਦਿਆਂ ਖ਼ਾਸ ਕਰਕੇ ਛੋਟੇ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫ਼ਤਹਿ ਸਿੰਘ ਦੀ ਸ਼ਹਾਦਤ ਦੁਨੀਆਂ ਦੇ ਇਤਿਹਾਸ ਵਿਚ ਸਭ ਤੋਂ ਵੱਧ ਦਰਦਨਾਕ ਘਟਨਾ ਅਤੇ ਦਿਲ ਨੂੰ ਕੰਬਾ ਦੇਣ ਵਾਲਾ ਘੋਰ ਪਾਪ ਅਤੇ ਘਿਨਾਉਣੇ ਜ਼ੁਲਮ ਦਾ ਸਾਕਾ ਹੈ। ਇਕ ਪਾਸੇ ਇਹ ਘਟਨਾ ਮਨੁੱਖੀ ਦਰਿੰਦਗੀ ਦਾ ਘਿਨਾਉਣਾ ਚਿੱਤਰ ਪੇਸ਼ ਕਰਦੀ ਹੈ, ਦੂਜੇ ਪਾਸੇ ਸਾਹਿਬਜ਼ਾਦਿਆਂ ਦੇ ਅੰਦਰ ਜੂਝ ਮਰਨ, ਦ੍ਰਿੜ੍ਹਤਾ ਅਤੇ ਸਿੱਖੀ ਸਿਦਕ ਦੀ ਭਾਵਨਾ ਦੇ ਸਿਖਰ ਨੂੰ ਪ੍ਰਗਟ ਕਰਦੀ ਹੈ। 8 ਪੋਹ ਅਤੇ 13 ਪੋਹ, 1761 ਬਿਕ੍ਰਮੀ ਨੂੰ ਗੁਰੂ ਜੀ ਦੇ ਦੋ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ (17 ਸਾਲ) ਅਤੇ ਬਾਬਾ ਜੁਝਾਰ ਸਿੰਘ (13 ਸਾਲ) ਚਮਕੌਰ ਦੀ ਜੰਗ ਵਿਚ ਲੜਦੇ ਹੋਏ ਸ਼ਹੀਦ ਹੋ ਗਏ ਅਤੇ ਦੋ ਛੋਟੇ ਸਾਹਿਬਜ਼ਾਦੇ ਜ਼ੋਰਾਵਰ ਸਿੰਘ (9 ਸਾਲ) ਅਤੇ ਬਾਬਾ ਫ਼ਤਹਿ ਸਿੰਘ (7 ਸਾਲ) ਸੂਬਾ ਸਰਹੰਦ ਵੱਲੋਂ ਜਿਊਂਦੇ-ਜੀਅ ਕੰਧਾਂ ਵਿਚ ਚਿਣਵਾ ਕੇ ਅਤੇ ਉਪਰੰਤ ਅਸਹਿ ਅਤੇ ਅਕਹਿ ਤਸੀਹੇ ਦੇ ਕੇ ਸ਼ਹੀਦ ਕਰ ਦਿੱਤੇ ਗਏ। ਇਸ ਸ਼ਹਾਦਤ ਦੀ ਮਹਾਨਤਾ ਬਾਰੇ ਮੈਥਿਲੀ ਸ਼ਰਣ ਗੁਪਤ ਨੇ ਲਿਖਿਆ ਹੈ :

*ਜਿਸ ਕੁਲ ਜਾਤੀ ਦੇਸ ਕੇ ਬੱਚੇ, ਦੇ ਸਕਤੇ ਹੈਂ ਯੌਂ ਬਲੀਦਾਨ।*
*ਉਸ ਕਾ ਵਰਤਮਾਨ ਕੁਛ ਭੀ ਹੋ, ਭਵਿਸ਼ਯ ਹੈ ਮਹਾਂ ਮਹਾਨ।*

ਗੁਰਮਤਿ ਅਨੁਸਾਰ ਅਧਿਆਤਮਕ ਅਨੰਦ ਦੀ ਪ੍ਰਾਪਤੀ ਲਈ ਮਨੁੱਖ ਨੂੰ ਆਪਾ ਮਿਟਾਉਣ ਦੀ ਲੋੜ ਹੁੰਦੀ ਹੈ। ਇਹ ਮਾਰਗ ਇਕ ਮਹਾਨ ਸੂਰਮਗਤੀ ਦਾ ਮਾਰਗ ਹੈ। ਸਿੱਖ ਧਰਮ ਦੀ ਨੀਂਹ ਰੱਖਣ ਵਾਲੇ ਪਹਿਲੇ ਪਾਤਿਸ਼ਾਹ ਗੁਰੂ ਨਾਨਕ ਦੇਵ ਜੀ ਨੇ ਸਿੱਖੀ ਮਾਰਗ 'ਤੇ ਚੱਲਣ ਲਈ ਸਿਰ ਭੇਟ ਕਰਨ ਦੀ ਸ਼ਰਤ ਰੱਖੀ ਸੀ। ਇਸੇ ਲੀਹ 'ਤੇ ਤੁਰਦਿਆਂ ਗੁਰੂ ਗੋਬਿੰਦ ਸਿੰਘ ਜੀ ਨੇ 30 ਮਾਰਚ, 1699 ਈ. ਨੂੰ ਖ਼ਾਲਸੇ ਦੀ ਸਾਜਨਾ ਕੀਤੀ। ਖ਼ਾਲਸਾ ਇਕ ਆਦਰਸ਼ਕ, ਸੰਪੂਰਨ ਅਤੇ ਸੁਤੰਤਰ ਮਨੁੱਖ ਹੈ, ਜਿਸ ਨੂੰ ਗੁਰਬਾਣੀ ਵਿਚ ਸਚਿਆਰ, ਗੁਰਮੁਖ ਅਤੇ ਬ੍ਰਹਮ ਗਿਆਨੀ ਗੁਰਮੁਖ ਅਤੇ ਸੰਤ-ਸਿਪਾਹੀ ਕਿਹਾ ਗਿਆ ਹੈ। ਖ਼ਾਲਸਾ ਸਦਗੁਣ ਭਰਪੂਰ ਨਿਰਾਲੀ ਸ਼ਖ਼ਸੀਅਤ ਹੈ। ਖ਼ਾਲਸਾ ਗੁਰੂ ਨੂੰ ਤਨ ਮਨ ਧਨ ਸੌਂਪ ਦਿੰਦਾ ਹੈ ਤੇ ਜਬਰ ਜ਼ੁਲਮ ਦੇ ਟਾਕਰੇ ਲਈ ਜੂਝ ਮਰਨ ਤੋਂ ਝਿਜਕਦਾ ਨਹੀਂ ਹੈ। ਸਤਿਗੁਰਾਂ ਦਾ ਇਸ ਮਾਰਗ ਦੇ ਪਾਂਧੀ ਲਈ ਸਿਧਾਂਤ ਇਸ ਪ੍ਰਕਾਰ ਹੈ :

**ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥**
**ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥**

*(ਸਲੋਕ ਵਾਰਾਂ ਤੇ ਵਧੀਕ ਮ: ੧, ਪੰਨਾ 1412)*

**ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥**

*(ਵਡਹੰਸੁ ਮਹਲਾ ੧, ਪੰਨਾ 558)*

**ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥**

*(ਰਾਗੁ ਸੂਹੀ ਮਹਲਾ ੪, ਪੰਨਾ 757)*

**ਅਰੁ ਸਿੱਖ ਹੋਂ ਆਪਨੇਂ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ॥**
**ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋਂ॥੨੩੧॥**

*(ਚੰਡੀ ਚਰਿੱਤਰ)*

ਮੁਗ਼ਲ ਸ਼ਾਸਨ ਦੇ ਨਾਲ ਨਾਲ ਅਖੌਤੀ ਉੱਚ ਜਾਤੀ ਕੱਟੜਵਾਦੀ ਸਮਾਜ ਵੀ ਖ਼ਾਲਸੇ ਦੇ ਸਿਧਾਂਤ ਅਤੇ ਸਰੂਪ ਤੋਂ ਅਪ੍ਰਸੰਨ ਸੀ, ਕਿਉਂਕਿ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਵਿਚ ਜਾਤ-ਪਾਤ, ਊਚ-ਨੀਚ, ਛੂਤ-ਛਾਤ ਅਤੇ ਵਰਣ-ਵੰਡ ਵਾਲਾ ਕੋਈ ਭਿੰਨ ਭੇਦ ਨਹੀਂ ਸੀ। ਸਗੋਂ ਇਹ "ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ॥"[3] "ਏਕੁ ਪਿਤਾ ਏਕਸ ਕੇ ਹਮ ਬਾਰਿਕ"[4] ਅਤੇ "ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ"[5] ਦੇ ਸਿਧਾਂਤ ਉੱਤੇ ਆਧਾਰਿਤ ਸੀ। ਕੱਟੜਵਾਦੀ ਅਖੌਤੀ ਉੱਚ ਜਾਤੀ ਸਮਾਜ ਅਤੇ ਪਹਾੜੀ ਰਾਜੇ ਅਖੌਤੀ ਨੀਚ ਜਾਤਾਂ ਦੇ ਲੋਕਾਂ ਨੂੰ ਮਾਣ ਸਨਮਾਨ ਅਤੇ ਬਰਾਬਰੀ/ਸਰਦਾਰੀ ਦੇਣ ਦੇ ਵਿਰੋਧੀ ਸਨ। ਇਸ ਲਈ ਪਹਾੜੀ ਰਾਜਿਆਂ ਅਤੇ ਹੋਰ ਉੱਚ ਜਾਤੀ ਹਿੰਦੂ ਸਮਾਜ

---

3. ਗੂਜਰੀ ਮ: ੧, ਪੰਨਾ 504.
4. ਸੋਰਠਿ ਮ: ੫, ਪੰਨਾ 611.
5. ਆਸਾ ਮ: ੧, ਪੰਨਾ 349.

ਵੱਲੋਂ ਖ਼ਾਲਸੇ ਦੀ ਸਾਜਨਾ ਦਾ ਵਿਰੋਧ ਕੀਤਾ ਗਿਆ ਸੀ। ਕਈ ਥਾਵਾਂ 'ਤੇ ਤਤਕਾਲੀ ਸਮਾਜ ਵਿਚ ਤਣਾਅ ਵੀ ਪੈਦਾ ਹੋ ਗਿਆ ਸੀ। ਪਹਿਲਾਂ ਪਹਾੜੀ ਰਾਜੇ ਅਤੇ ਮੁਗ਼ਲ ਸਲਤਨਤ ਇਕੱਠੇ ਗੁਰੂ ਗੋਬਿੰਦ ਸਿੰਘ ਜੀ ਨਾਲ ਭੰਗਾਣੀ ਦੇ ਯੁੱਧ ਵਿਚ ਟਕਰਾਏ, ਫਿਰ ਪਹਾੜੀ ਰਾਜੇ ਤੇ ਸੂਬਾ ਸਰਹੰਦ ਗੁਰੂ ਜੀ ਦੇ ਵਿਰੁੱਧ ਇਕ ਜੁਟ ਹੋ ਗਏ ਸਨ। 1704 ਈ. ਵਿਚ ਮੁਗ਼ਲ ਅਤੇ ਪਹਾੜੀ ਰਾਜਿਆਂ ਦੀਆਂ ਫ਼ੌਜਾਂ ਨੇ ਸਾਂਝੀ ਕਮਾਨ ਹੇਠ ਅਨੰਦਪੁਰ ਸਾਹਿਬ ਨੂੰ ਘੇਰਾ ਪਾ ਲਿਆ। ਘੇਰਾ ਲੰਮਾ ਹੋਣ ਤੇ ਦੁਸ਼ਮਣ ਵੱਲੋਂ ਗੁਰੂ ਜੀ ਨਾਲ ਸਮਝੌਤਾ ਕੀਤਾ ਗਿਆ। ਸਮਝੌਤੇ ਦੀ ਸ਼ਰਤ ਇਹ ਸੀ ਕਿ ਇਕ ਵਾਰ ਗੁਰੂ ਜੀ ਅਨੰਦਪੁਰ ਸਾਹਿਬ ਛੱਡ ਦੇਣ, ਉਨ੍ਹਾਂ ਨੂੰ ਬੇਰੋਕ ਜਾਣ ਦਿੱਤਾ ਜਾਵੇਗਾ। ਇਸ ਬਾਰੇ ਲਿਖਤੀ ਕਸਮਾਂ ਵੀ ਗੁਰੂ ਜੀ ਨੂੰ ਭੇਜੀਆਂ ਗਈਆਂ। ਦੀਨਾ ਕਾਂਗੜ ਤੋਂ ਬਾਦਸ਼ਾਹ ਔਰੰਗਜ਼ੇਬ ਨੂੰ ਗੁਰੂ ਜੀ ਵੱਲੋਂ ਭੇਜੇ ਜ਼ਫ਼ਰਨਾਮੇ ਵਿਚ ਕੀਤੇ ਜ਼ਿਕਰ ਤੋਂ ਇਹਨਾਂ ਤਥਾ ਦੀ ਪੁਸ਼ਟੀ ਹੁੰਦੀ ਹੈ। ਗੁਰੂ ਜੀ ਔਰੰਗਜ਼ੇਬ ਨੂੰ ਲਿਖਦੇ ਹਨ ਕਿ ਜੇਕਰ ਉਸ ਨੂੰ ਲੋੜ ਮਹਿਸੂਸ ਹੋਵੇ ਤਾਂ ਉਹ ਉਸ ਨੂੰ ਲਿਖਤੀ ਕੀਤੇ ਵਾਅਦੇ ਖਾਧੀਆਂ ਪਵਿੱਤਰ ਕੁਰਾਨ ਸ਼ਰੀਫ਼ ਦੀਆਂ ਕਸਮਾਂ ਭੇਜ ਸਕਦੇ ਹਨ :

**ਤੁਰਾ ਗਰ ਬ ਬਾਯਦ ਆਂ ਕੌਲੇ ਕੁਰਾਂ॥**
**ਬ ਨਜ਼ਦੇ ਸ਼ੁਮਾ ਰਾ ਰਸਾਨਮ ਹੁਮਾਂ॥** *(ਜ਼ਫ਼ਰਨਾਮਾ)*

ਗੁਰੂ ਜੀ ਦੇ ਕਿਲ੍ਹਾ ਖ਼ਾਲੀ ਕਰ ਕੇ ਜਾਣ 'ਤੇ ਦੁਸ਼ਮਣ ਨੇ ਸਾਰੀਆਂ ਕਸਮਾਂ ਤੋੜ ਕੇ ਉਨ੍ਹਾਂ ਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ। ਇਹ ਧਰਮਹੀਣ ਰਾਜ ਸੱਤਾ ਦਾ ਹੀ ਨੰਗਾ ਨਾਚ ਸੀ। ਬੇਈਮਾਨੀ, ਵਾਅਦਾ-ਖ਼ਿਲਾਫ਼ੀ, ਚੰਗੇਜ਼ੀ ਅਤੇ ਦਰਿੰਦਗੀ ਦਾ ਘਿਨਾਉਣਾ ਕਾਰਾ ਸੀ। ਇਸਲਾਮੀ ਕਵੀ ਅਲਾਮਾ ਇਕਬਾਲ ਅਜਿਹੇ ਰਾਜਕੀ ਧੋਖਾਧੜੀ ਅਤੇ ਬੇਈਮਾਨੀ ਵਾਲੇ ਹਾਲਾਤ ਬਾਰੇ ਇਉਂ ਲਿਖਦੇ ਹਨ :

*ਜ਼ਲਾਲੇ ਪਾਦਸ਼ਾਹੀ ਹੋ ਕਿ ਜਮਹੂਰੀ ਤਮਾਸ਼ਾ ਹੋ।*
*ਜ਼ੁਦਾ ਹੋ ਦੀਂ ਸਿਆਸਤ ਸੇ ਤੋ ਰਹਿ ਜਾਤੀ ਹੈ ਚੰਗੇਜ਼ੀ।*

ਸਰਸਾ ਨਦੀ ਦੇ ਨੇੜੇ ਪਹੁੰਚਦਿਆਂ ਗਹਿਗੱਚ ਲੜਾਈ ਹੋਈ ਜਿਸ ਦੌਰਾਨ ਦੋਹਾਂ ਧਿਰਾਂ ਦਾ ਭਾਰੀ ਜਾਨੀ ਅਤੇ ਮਾਲੀ ਨੁਕਸਾਨ ਹੋਇਆ। ਇਸੇ ਘਮਸਾਨ ਦੇ ਯੁੱਧ ਦੌਰਾਨ ਸਤਿਗੁਰਾਂ ਦਾ ਪਰਿਵਾਰ ਤਿੰਨ ਹਿੱਸਿਆਂ ਵਿਚ ਵੰਡਿਆ ਗਿਆ ਤੇ ਇਕ ਦੂਜੇ ਤੋਂ ਵਿਛੜ ਗਿਆ। ਗੁਰੂ ਜੀ ਦੇ ਦੋ ਛੋਟੇ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਜੀ ਵਹੀਰ ਤੋਂ ਇਕ ਪਾਸੇ ਨੂੰ ਵੱਖ ਹੋ ਗਏ। ਮਾਤਾ ਸੁੰਦਰੀ ਜੀ ਅਤੇ ਕੁਝ ਸਿੰਘ ਹੋਰ ਪਾਸੇ ਨੂੰ ਹੋ ਗਏ। ਦੁਨੀਆਂ ਦੇ ਜੰਗਾਂ-ਯੁੱਧਾਂ ਦੇ ਇਤਿਹਾਸ ਵਿਚ ਇਹ ਇੱਕੋ-ਇਕ ਘਟਨਾ ਹੋਈ ਜਦੋਂ ਮਰਦੇ-ਮੈਦਾਨ ਸ਼ਹਿਨਸਾਹੇ-ਸਹਿਨਸ਼ਾਹ ਗੁਰੂ ਗੋਬਿੰਦ ਸਿੰਘ ਜੀ ਪਾਸ ਜਿਥੇ ਜੰਗ ਦਾ ਸਾਜ਼ੋ-ਸਮਾਨ ਤੀਰ-ਤਲਵਾਰ-ਢਾਲ, ਬਰਛਾ-ਛਵੀ ਆਦਿ ਸਨ, ਉਥੇ ਗੁਰਮਤਿ ਸੰਗੀਤ ਦੇ ਸਾਜ਼ ਸਿਰੰਦਾ, ਸਿਤਾਰ ਆਦਿ ਵੀ ਨਾਲ ਸਨ। 6 ਅਤੇ 7 ਪੋਹ ਦੀ ਰਾਤ ਦਾ ਸਮਾਂ ਅੰਮ੍ਰਿਤ ਵੇਲੇ ਢਾਈ ਵਜੇ ਦਾ ਹੋਇਆ। ਦੁਸ਼ਮਣਾਂ ਨੇ ਭਾਰੀ ਹਮਲਾ ਬੋਲਿਆ ਹੋਇਆ ਸੀ, ਪਾਤਸ਼ਾਹ ਨੇ ਆਪਣੇ ਵੱਡੇ ਸਪੁੱਤਰ ਬਾਬਾ

ਅਜੀਤ ਸਿੰਘ, ਭਾਈ ਜੀਵਨ ਸਿੰਘ (ਜੈਤਾ ਜੀ), ਭਾਈ ਉਦੇ ਸਿੰਘ ਨੂੰ ਹੋਰ ਸਿੰਘਾਂ ਸਮੇਤ ਹਮਲਾਵਰਾਂ ਦਾ ਮੁਕਾਬਲਾ ਕਰਨ ਦਾ ਹੁਕਮ ਕੀਤਾ। ਦੂਜੇ ਪਾਸੇ ਭਾਈ ਦਇਆ ਸਿੰਘ ਆਦਿ ਨੂੰ "ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ" ਅਨੁਸਾਰ 'ਆਸਾ ਦੀ ਵਾਰ' ਦਾ ਕੀਰਤਨ ਕਰਨ ਲਈ ਕਿਹਾ। ਅਜਿਹਾ ਕਾਰਜ ਕੇਵਲ ਤੇ ਕੇਵਲ ਦਸਮੇਸ਼ ਪਿਤਾ ਹੀ ਕਰ ਸਕਦੇ ਸਨ, ਜਦੋਂ ਅਜਿਹੇ ਅਤਿ ਬਿਖਮ, ਖ਼ਤਰੇ ਭਰਪੂਰ ਹਾਲਾਤ ਅਤੇ ਮੈਦਾਨੇ-ਜੰਗ ਵਿਚ ਉਹ ਆਪਣਾ 'ਫ਼ਰਜ਼ੇ ਇਲਾਹੀ' ਨਹੀਂ ਭੁੱਲੇ। ਦੁਨੀਆਂ ਦੇ ਇਤਿਹਾਸ ਵਿਚ ਇਹ ਇੱਕੋ-ਇਕ ਅਲੋਕਾਰੀ ਅਤੇ ਨਿਵੇਕਲੀ ਘਟਨਾ ਸੀ। ਸਰਸਾ ਦਰਿਆ ਵਿਚ ਭਾਰੀ ਹੜ੍ਹ ਅਤੇ ਦੁਸ਼ਮਣਾਂ ਦਾ ਜ਼ੋਰਦਾਰ ਹਮਲਾ ਇਉਂ ਜਾਪਦਾ ਸੀ ਜਿਵੇਂ ਦੋਵੇਂ ਇਕ ਦੂਜੇ ਨਾਲ ਇਸ ਘਿਨਾਉਣੇ ਕਾਰਨਾਮੇ ਵਿਚ ਸ਼ਾਮਲ ਹੋ ਗਏ ਹੋਣ। ਭਾਵੇਂ ਇਸ ਯੁੱਧ ਵਿਚ ਸੈਂਕੜੇ ਹੀ ਮਰਜੀਵੜੇ ਸਿੰਘਾਂ ਸਮੇਤ ਭਾਈ ਜੀਵਨ ਸਿੰਘ (ਜੈਤਾ ਜੀ) ਅਤੇ ਭਾਈ ਉਦੇ ਸਿੰਘ ਸ਼ਹੀਦ ਹੋ ਗਏ, ਪਰੰਤੂ ਦੁਸ਼ਮਨ ਦੇ ਦੰਦ ਖੱਟੇ ਕਰ ਦਿੱਤੇ। ਜਿਥੋਂ ਗੁਰੂ ਸਾਹਿਬ ਦੇ ਕਾਫ਼ਲੇ ਨਾਲੋਂ ਗੁਰੂ ਪਰਿਵਾਰ ਵਿਛੜਿਆ, ਉਸ ਸਥਾਨ ਉੱਤੇ ਅੱਜ-ਕੱਲ੍ਹ 'ਗੁਰਦੁਆਰਾ ਪਰਿਵਾਰ ਵਿਛੋੜਾ ਸਾਹਿਬ' ਸੁਸ਼ੋਭਿਤ ਹੈ, ਜੋ ਇਤਿਹਾਸ ਦੀ ਇਸ ਦਰਦਨਾਕ ਘਟਨਾ ਦੀ ਯਾਦ ਨੂੰ ਸੰਭਾਲੇ ਹੋਏ ਹਨ। ਉਪਰੰਤ ਸਰਸਾ ਪਾਰ ਕਰ ਕੇ ਗੁਰੂ ਜੀ ਨੇ ਇਕ ਦਿਨ ਰੋਪੜ ਦੇ ਨੇੜੇ ਨਿਹੰਗ ਖ਼ਾਨ ਦੀ ਗੜ੍ਹੀ (ਕੋਟਲਾ ਨਿਹੰਗ ਖ਼ਾਨ) ਵਿਚ ਬਿਤਾਇਆ। ਰਾਤ ਨੂੰ ਅੱਗੇ ਚੱਲ ਪਏ, ਪਰ ਦੁਸ਼ਮਣ ਦੀਆਂ ਫ਼ੌਜਾਂ ਨੇ ਵੀ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ। ਗੁਰੂ ਜੀ ਨੇ ਚਮਕੌਰ ਦੀ ਕੱਚੀ ਗੜ੍ਹੀ ਵਿਚ ਦਾਖ਼ਲ ਹੋ ਕੇ ਮੋਰਚਾ-ਬੰਦੀ ਕਰ ਲਈ। ਗੁਰੂ ਜੀ ਦੇ ਨਾਲ ਦੋ ਵੱਡੇ ਸਾਹਿਬਜ਼ਾਦੇ ਤੇ ਪੰਜ ਪਿਆਰਿਆਂ ਸਮੇਤ ਚਾਲ੍ਹੀ ਕੁ ਸਿੰਘ ਸਨ। ਦੁਸ਼ਮਣ ਦੀ ਦਸ ਲੱਖ ਫ਼ੌਜ ਨੇ ਗੜ੍ਹੀ ਨੂੰ ਘੇਰਾ ਪਾ ਲਿਆ। ਸਾਰਾ ਦਿਨ ਜੰਗ ਹੁੰਦੀ ਰਹੀ। ਸ਼ਾਮ ਤਕ ਗੁਰੂ ਜੀ ਕੋਲ ਤਕਰੀਬਨ ਸਾਰਾ ਗੋਲੀ ਸਿੱਕਾ ਖ਼ਤਮ ਹੋ ਗਿਆ। ਹੁਣ ਸਿੰਘਾਂ ਨੇ ਗੜ੍ਹੀ ਤੋਂ ਬਾਹਰ ਆ ਕੇ ਲੜਨਾ ਸ਼ੁਰੂ ਕਰ ਦਿੱਤਾ। ਗੁਰੂ ਜੀ ਨੇ ਆਪ ਵਾਰੋ-ਵਾਰੀ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਨੂੰ ਪੂਰੇ ਸ਼ਸਤਰ ਸਜਾ ਕੇ ਮੈਦਾਨੇ-ਜੰਗ ਵਿਚ ਭੇਜਿਆ। ਅੰਤ ਵੱਡੇ ਜੰਗਜੂ ਯੋਧਿਆਂ ਵਾਲੇ ਜੌਹਰ ਵਿਖਾਉਂਦਿਆਂ ਸਾਥੀ ਸਿੰਘਾਂ ਦੇ ਨਾਲ ਗੁਰੂ ਜੀ ਦੇ ਦੋਵੇਂ ਵੱਡੇ ਸਾਹਿਬਜ਼ਾਦੇ ਬੜੀ ਸੂਰਮਗਤੀ ਨਾਲ ਗੁਰੂ ਜੀ ਦੇ ਸਾਹਮਣੇ ਮੈਦਾਨੇ-ਜੰਗ ਵਿਚ ਜੂਝਦੇ ਹੋਏ ਸ਼ਹੀਦ ਹੋ ਗਏ। ਬਾਬਾ ਅਜੀਤ ਸਿੰਘ ਨੇ ਅਜੇ ਜਵਾਨੀ ਵਿਚ ਪੈਰ ਰੱਖਿਆ ਹੀ ਸੀ। ਬਾਬਾ ਜੁਝਾਰ ਸਿੰਘ ਤਾਂ ਅਜੇ ਕਿਸ਼ੋਰ ਅਵਸਥਾ ਵਿਚ ਸਨ। ਈਰਾਕ ਦੇਸ ਦੇ ਸ਼ਹਿਰ ਕਰਬਲਾ ਦੇ ਮੈਦਾਨ ਵਿਚ ਹਜ਼ਰਤ ਹੁਸੈਨ ਦੀ ਸ਼ਹੀਦੀ ਤੋਂ ਇਲਾਵਾ ਦੁਨੀਆਂ ਦੇ ਇਤਿਹਾਸ ਵਿਚ ਇਸ ਤਰ੍ਹਾਂ ਦੀ ਕੋਈ ਹੋਰ ਮਿਸਾਲ ਨਹੀਂ ਮਿਲਦੀ। ਸਤਿਗੁਰ ਜੇਕਰ ਚਾਹੁੰਦੇ ਤਾਂ ਆਪਣੇ ਪੁੱਤਰਾਂ ਨੂੰ ਬਚਾਉਣ ਲਈ ਯਤਨ ਕਰ ਸਕਦੇ ਸਨ ਪਰੰਤੂ ਉਨ੍ਹਾਂ ਨੇ ਅਜਿਹਾ ਨਹੀਂ ਕੀਤਾ। ਦੁਨੀਆਵੀ ਲੋਕ ਆਪਣੇ ਨਿੱਜੀ ਸਵਾਰਥਾਂ ਦੀ ਖ਼ਾਤਰ ਸਾਰੇ ਅਸੂਲ, ਸਿਧਾਂਤ ਅਤੇ ਕੌਮੀ ਹਿੱਤਾਂ ਨੂੰ ਵੀ ਕੁਰਬਾਨ ਕਰਨ ਤੋਂ ਨਹੀਂ ਝਿੱਜਕਦੇ।

ਅਜਿਹੇ ਲੋਕਾਂ ਨੂੰ ਇਤਿਹਾਸ ਵਿਚ ਘਿਰਣਾ ਦੀ ਨਜ਼ਰ ਨਾਲ ਹੀ ਵੇਖਿਆ ਜਾਂਦਾ ਹੈ। ਗੁਰੂ ਜੀ ਲਈ ਸਿੰਘਾਂ ਅਤੇ ਪੁੱਤਰਾਂ ਵਿਚਕਾਰ ਕੋਈ ਅੰਤਰ ਨਹੀਂ ਸੀ। ਸਤਿਗੁਰਾਂ ਵੱਲੋਂ ਮੈਦਾਨੇ-ਜੰਗ ਵਿਚ ਜੂਝਦਿਆਂ ਸ਼ਹੀਦੀ ਪਾਉਣ ਲਈ ਕੀਤੀ ਤਿਆਰੀ ਅਤੇ ਸਤਿਗੁਰਾਂ ਵੱਲੋਂ ਰਹਿੰਦੇ ਮਹੱਤਵਪੂਰਨ ਪੰਥਕ ਕਾਰਜਾਂ ਦੀ ਪੂਰਤੀ ਨੂੰ ਮੁੱਖ ਰੱਖਦਿਆਂ ਪੰਜ ਸਿੰਘਾਂ ਵੱਲੋਂ ਗੁਰੂ ਰੂਪ ਹੋ ਕੇ ਸਤਿਗੁਰਾਂ ਨੂੰ ਗੜ੍ਹੀ ਛੱਡ ਕੇ ਚਲੇ ਜਾਣ ਲਈ ਕਿਹਾ ਗਿਆ। ਖ਼ਾਲਸੇ ਦਾ ਹੁਕਮ ਮੰਨਦਿਆਂ ਜਦੋਂ ਗੁਰੂ ਜੀ ਨੇ ਤਾੜੀ ਮਾਰ ਕੇ ਮੁਗ਼ਲਾਂ ਨੂੰ ਵੰਗਾਰ ਕੇ ਬਾਹਰ ਨੂੰ ਚਾਲੇ ਪਾਏ ਤਾਂ ਭਾਈ ਦਇਆ ਸਿੰਘ ਨੇ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਦੀਆਂ ਲੋਥਾਂ ਨੂੰ ਕੱਪੜੇ ਨਾਲ ਢੱਕਣ ਦੀ ਆਗਿਆ ਮੰਗੀ ਤਾਂ ਪਾਤਸ਼ਾਹ ਨੇ ਕਿਹਾ ਕਿ ਭਾਈ ਦਇਆ ਸਿੰਘ ਜਿਤਨੇ ਵੀ ਸਿੰਘ ਸ਼ਹੀਦ ਹੋਏ ਹਨ, ਉਨ੍ਹਾਂ ਅਤੇ ਸਾਹਿਬਜ਼ਾਦਿਆਂ ਵਿਚ ਕੋਈ ਅੰਤਰ ਨਹੀਂ ਹੈ। ਉਹਨਾਂ ਸਾਹਮਣੇ ਗੁਰੂ ਰਾਮਦਾਸ ਜੀ ਦਾ ਫ਼ੁਰਮਾਨ ਸੀ :

**ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ॥**

*(ਵਾਰ ਸੋਰਠਿ ਮਹਲਾ ੪, ਪੰਨਾ 648)*

ਕਰਬਲਾ ਦੀ ਜੰਗ ਅਤੇ ਚਮਕੌਰ ਦੀ ਜੰਗ ਵਿਚ ਇਕ ਵੱਡਾ ਅੰਤਰ ਸੀ। ਕਰਬਲਾ ਦੀ ਜੰਗ ਵਿਚ ਦੋਵੇਂ ਫ਼ੌਜਾਂ ਬਰਾਬਰ ਦੀਆਂ ਸਨ। ਇਸ ਦੇ ਮੁਕਾਬਲੇ 'ਤੇ ਚਮਕੌਰ ਦੀ ਜੰਗ ਦੁਨੀਆਂ ਦੀ ਸਭ ਤੋਂ ਵੱਧ ਅਸਾਵੀਂ ਜੰਗ ਸੀ। ਇਸ ਜੰਗ ਦਾ ਜ਼ਿਕਰ ਕਰਦਿਆਂ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਲਿਖੇ ਜ਼ਫ਼ਰਨਾਮੇ ਵਿਚ ਲਿਖਿਆ ਹੈ ਕਿ ਭੁੱਖੇ ਭਾਣੇ ਚਾਲ੍ਹੀ ਆਦਮੀ ਕੀ ਕਰ ਸਕਦੇ ਹਨ, ਜੇ ਉਨ੍ਹਾਂ 'ਤੇ ਦਸ ਲੱਖ ਦਾ ਲਸ਼ਕਰ ਅਚਾਨਕ ਟੁੱਟ ਪਵੇ :

**ਗੁਰਸਨਹ ਚਿ ਕਾਰੇ ਕੁਨਦ ਚਿਹਲ ਨਰ॥**
**ਕਿ ਦਹ ਲਖ ਬਰਾਯਦ ਬਰੋ ਬੇਖ਼ਬਰ॥੧੯॥** *(ਜ਼ਫ਼ਰਨਾਮਾ)*

ਇਸ ਤਰ੍ਹਾਂ ਦੀਆਂ ਅਸਾਵੀਆਂ ਜੰਗ ਦੀਆਂ ਮਿਸਾਲਾਂ ਸਿੱਖ-ਇਤਿਹਾਸ ਵਿਚ ਮੁਕਤਸਰ ਸਾਹਿਬ ਅਤੇ ਸਾਰਾਗੜ੍ਹੀ ਦੀ ਜੰਗ ਦੀਆਂ ਮਿਲਦੀਆਂ ਹਨ, ਪਰ ਬਾਕੀ ਕੌਮਾਂ ਦੇ ਇਤਿਹਾਸ ਵਿਚ ਸ਼ਾਇਦ ਨਹੀਂ ਦੇ ਬਰਾਬਰ ਹਨ। ਵਿਸ਼ਵਾਸ ਕੀਤਾ ਜਾਂਦਾ ਹੈ ਜਾਂ ਜੰਗ ਦੀ ਸਮਾਪਤੀ ਉਪਰੰਤ ਬੀਬੀ ਸ਼ਰਨ ਕੌਰ, ਜੋ ਗੁਰੂ ਦੇ ਨਾਮ ਵਿਚ ਰੰਗੀ ਹੋਈ ਸੀ, ਨੇ ਢੂੰਢ-ਢੂੰਢ ਕੇ ਸਾਰੇ ਸ਼ਹੀਦ ਸਿੰਘਾਂ, ਸਮੇਤ ਸਾਹਿਬਜ਼ਾਦਿਆਂ ਦੇ, ਸਰੀਰਾਂ ਦਾ ਖ਼ਾਲਸਾਈ ਰਹੁ-ਰੀਤਾਂ ਅਨੁਸਾਰ ਸਸਕਾਰ ਕਰ ਦਿੱਤਾ। ਸਸਕਾਰ ਕਰਦਿਆਂ ਬੀਬੀ ਸ਼ਰਨ ਕੌਰ ਨੂੰ ਮੁਗ਼ਲਾਂ ਨੇ ਵੇਖ ਲਿਆ ਸੀ, ਉਨ੍ਹਾਂ ਦੇ ਆਉਣ 'ਤੇ ਉਸ ਬਹਾਦਰ ਬੀਬੀ ਨੇ ਇਕ ਸ਼ਹੀਦ ਸਿੰਘ ਦੀ ਤਲਵਾਰ ਚੁੱਕ ਲਈ ਅਤੇ ਉਸੇ ਮੈਦਾਨ ਵਿਚ ਲੜਦਿਆਂ ਸ਼ਹੀਦ ਹੋ ਗਈ ਸੀ।

ਮਹਾਨ ਸ਼ਹੀਦਾਂ ਦਾ ਪਵਿੱਤਰ ਖ਼ੂਨ ਡੁੱਲ੍ਹਣ ਨਾਲ ਚਮਕੌਰ ਦੀ ਧਰਤੀ ਚਮਕੌਰ ਸਾਹਿਬ ਬਣ ਗਈ ਅਤੇ ਇਥੇ ਚਮਕੌਰ ਸਾਹਿਬ ਦੀ ਇਤਿਹਾਸਿਕ ਜੰਗ ਦੀ ਯਾਦ ਵਿਚ ਗੁਰਦੁਆਰਾ ਕਤਲਗੜ੍ਹ ਸਾਹਿਬ, ਗੁਰਦੁਆਰਾ ਕੱਚੀ ਗੜ੍ਹੀ ਸਾਹਿਬ,

ਗੁਰਦੁਆਰਾ ਦਮਦਮਾ ਸਾਹਿਬ, ਗੁਰਦੁਆਰਾ ਤਾੜੀ ਸਾਹਿਬ, ਗੁਰਦੁਆਰਾ ਰਣਜੀਤ ਗੜ੍ਹ ਸਾਹਿਬ ਅਤੇ ਡੇਰਾ ਬੀਬੀ ਸ਼ਰਨ ਕੌਰ ਸੁਸ਼ੋਭਿਤ ਹੈ। ਇਸ ਮਹਾਨ ਪਵਿੱਤਰ ਸ਼ਹੀਦੀ ਸਥਾਨ ਉੱਤੇ ਹਰ ਸਾਲ ਸਿੱਖ ਸੰਗਤਾਂ ਜੋੜ-ਮੇਲੇ ਵਿਚ ਇਕੱਤਰ ਹੋ ਕੇ ਉਨ੍ਹਾਂ ਮਹਾਨ ਸ਼ਹੀਦਾਂ ਨੂੰ ਸ਼ਰਧਾ ਅਤੇ ਸਤਿਕਾਰ ਭੇਟ ਕਰਦੀਆਂ ਹਨ।

ਦੂਜੇ ਪਾਸੇ ਮਾਤਾ ਗੁਜਰੀ ਜੀ ਅਤੇ ਦੋਵੇਂ ਛੋਟੇ ਸਾਹਿਬਜ਼ਾਦਿਆਂ ਨੂੰ ਗੁਰੂ-ਘਰ ਦਾ ਰਸੋਈਆ ਗੰਗਾ ਰਾਮ ਮਿਲ ਗਿਆ। ਉਹ ਉਨ੍ਹਾਂ ਨੂੰ ਮੋਰਿੰਡੇ ਕੋਲ ਆਪਣੇ ਪਿੰਡ ਸਹੇੜੀ ਆਪਣੇ ਘਰ ਲੈ ਗਿਆ। ਘਰ ਜਾ ਕੇ ਗੰਗੂ ਦਾ ਮਨ ਬੇਈਮਾਨ ਹੋ ਗਿਆ। ਉਸ ਨੇ ਮੋਰਿੰਡੇ ਦੇ ਥਾਣੇਦਾਰ ਜਾਨੀ ਖ਼ਾਂ ਮਾਨੀ ਖ਼ਾਂ ਨੂੰ ਖ਼ਬਰ ਦੇ ਕੇ, ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ। ਮੋਰਿੰਡੇ ਦੇ ਥਾਣੇਦਾਰ ਨੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ 9 ਪੋਹ, 1761 ਬਿਕ੍ਰਮੀ ਨੂੰ ਸੂਬਾ ਸਰਹੰਦ ਦੇ ਹਵਾਲੇ ਕਰ ਦਿੱਤਾ। ਗੰਗਾ ਰਾਮ ਦਸਮੇਸ਼ ਜੀ ਦੇ ਗ੍ਰਹਿ ਵਿਖੇ 16 ਸਾਲ ਤੋਂ ਵੱਧ ਸਮਾਂ ਰਸੋਈਏ ਦੀ ਸੇਵਾ ਕਰਦਾ ਰਿਹਾ ਸੀ ਅਤੇ ਵਿਸ਼ਵਾਸ-ਪਾਤਰ ਮੰਨਿਆ ਜਾਂਦਾ ਸੀ। ਅਸਲ ਵਿਚ ਇਕ ਲੰਮੇ ਸਮੇਂ ਤੀਕ ਪਰਿਵਾਰਕ ਮੈਂਬਰ ਅਤੇ ਪੂਰੇ ਵਿਸ਼ਵਾਸ-ਪਾਤਰ ਵਜੋਂ ਵਿਚਰਨ ਵਾਲੇ ਮਨੁੱਖ ਵੱਲੋਂ ਧਨ ਦੀ ਖ਼ਾਤਰ ਬੇਈਮਾਨ ਹੋ ਜਾਣ ਦੀ ਘਟਨਾ ਕਾਰਨ ਹੀ ਗੰਗਾ ਰਾਮ ਨੂੰ, ਗੰਗੂ ਕਹਿ ਕੇ ਨਫ਼ਰਤ ਨਾਲ ਵੇਖਿਆ ਜਾਂਦਾ ਹੈ। ਇਸ ਤਰ੍ਹਾਂ ਉਹ ਬੇਵਫ਼ਾ, ਵਿਸ਼ਵਾਸਘਾਤੀ ਅਤੇ ਬੇਈਮਾਨ ਹੋ ਨਿਬੜਿਆ। ਇਕ ਵਿਸ਼ਵਾਸ-ਪਾਤਰ ਵਿਅਕਤੀ ਵੱਲੋਂ ਇਸ ਤਰ੍ਹਾਂ ਦਾ ਵਿਸ਼ਵਾਸਘਾਤ ਹੀ ਦੁਖਾਂਤ ਨੂੰ ਹੋਰ ਗਹਿਰਾ ਅਤੇ ਦੁਖਦਾਇਕ ਬਣਾ ਦਿੰਦਾ ਹੈ। ਉਸ ਰਾਤ ਮਾਤਾ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਕਿਲ੍ਹੇ ਦੇ 'ਠੰਢੇ ਬੁਰਜ' ਵਿਚ ਰੱਖਿਆ ਗਿਆ। ਪੋਹ ਦੀ ਠੰਡੀ ਰਾਤ ਭੁੱਖੇ-ਭਾਣੇ ਦਾਦੀ ਅਤੇ ਨਿੱਕੇ ਨਿੱਕੇ ਸੋਹਲ ਕਲੀਆਂ ਵਰਗੇ ਪੋਤਰੇ। ਇਸ ਤੋਂ ਵੱਡਾ ਅਤੇ ਕਠਿਨ ਇਮਤਿਹਾਨ ਸ਼ਾਇਦ ਹੀ ਦੁਨੀਆਂ ਦੇ ਇਤਿਹਾਸ ਵਿਚ ਕਿਸੇ ਨੂੰ ਪਾਸ ਕਰਨਾ ਪਿਆ ਹੋਵੇ। ਰਾਜ ਦੀ ਸਹਿਮ ਅਤੇ ਸਖ਼ਤੀ ਦੇ ਬਾਵਜੂਦ ਭਾਈ ਮੋਤੀ ਰਾਮ ਮਹਿਰਾ ਨੇ ਭਾਰੀ ਜ਼ੋਖ਼ਮ ਉਠਾ ਕੇ, ਇਹਨਾਂ ਨਿਰਭੈ ਅਤੇ ਨਿਰਵੈਰ ਕੈਦੀਆਂ ਦੀ ਦੁੱਧ ਪਾਣੀ ਨਾਲ ਸੇਵਾ ਕੀਤੀ। ਜਿਸ ਦੇ ਨਤੀਜੇ ਵਜੋਂ ਬਾਅਦ ਵਿਚ ਭਾਈ ਮੋਤੀ ਰਾਮ ਮਹਿਰਾ ਨੂੰ ਸਮੇਤ ਪਰਿਵਾਰ ਸ਼ਾਹੀ ਹੁਕਮ ਅਨੁਸਾਰ ਕੋਹਲੂ ਥਾਈਂ ਪੀੜ ਕੇ ਕੀਮਾਂ-ਕੀਮਾਂ ਕਰ ਕੇ ਸ਼ਹੀਦ ਕਰ ਦਿੱਤਾ ਗਿਆ। ਸੱਚਮੁੱਚ ਹੀ ਉਹ ਸੁੱਚਾ ਮੋਤੀ ਸੀ, ਮਾਣਕ ਸੀ, ਹੀਰਾ ਸੀ ਅਤੇ ਗੁਰੂ ਕਾ ਲਾਲ ਸੀ, 'ਪੰਥ ਰਤਨ' ਸੀ। ਅਫ਼ਸੋਸ ਅਸੀਂ ਉਸਦੀ ਮਹਾਨ ਸ਼ਹੀਦੀ ਨੂੰ ਅੱਜ ਤਕ ਅਣਗੌਲਿਆਂ ਹੀ ਕਰ ਰੱਖਿਆ ਹੈ। ਦੂਜੇ ਦਿਨ ਬੱਚਿਆਂ ਨੂੰ ਸੂਬਾ ਸਰਹੰਦ ਦੀ ਕਚਹਿਰੀ ਵਿਚ ਪੇਸ਼ ਕੀਤਾ ਗਿਆ। ਕਚਹਿਰੀ ਵਿਚ ਬੱਚਿਆਂ ਨੂੰ ਦੀਨ ਮੁਹੰਮਦੀ ਕਬੂਲ ਕਰਨ ਲਈ ਲਾਲਚ ਦੇਣ ਤੇ ਡਰਾਉਣ ਧਮਕਾਉਣ ਦੇ ਯਤਨ ਕੀਤੇ ਗਏ। ਉਨ੍ਹਾਂ ਨੂੰ ਝੂਠ ਵੀ ਬੋਲਿਆ ਗਿਆ ਕਿ ਤੁਹਾਡਾ ਪਿਤਾ ਮਾਰਿਆ ਗਿਆ ਹੈ, ਹੁਣ ਤੁਸੀਂ ਕਿਥੇ ਜਾਓਗੇ। ਬੱਚਿਆਂ ਨੇ ਸੂਬਾ ਸਰਹੰਦ ਨੂੰ ਆਪਣਾ ਧਰਮ ਛੱਡਣ ਤੋਂ ਦਲੇਰੀ ਨਾਲ ਇਨਕਾਰ ਕਰ ਦਿੱਤਾ।

ਵਜ਼ੀਰ ਖ਼ਾਨ ਨੇ ਕਾਜ਼ੀ ਕਮਾਲੁਦੀਨ ਅਤੇ ਸਲਾਹੁਦੀਨ ਦੀ ਰਾਇ ਲਈ ਕਿ ਇਨ੍ਹਾਂ ਬੱਚਿਆਂ ਨੂੰ ਕੀ ਸਜ਼ਾ ਦਿੱਤੀ ਜਾ ਸਕਦੀ ਹੈ। ਕਾਜ਼ੀ ਨੇ ਕਿਹਾ ਕਿ ਇਸਲਾਮ ਵਿਚ ਬੱਚਿਆਂ ਨੂੰ ਸਜ਼ਾ ਦੇਣ ਦੀ ਇਜਾਜ਼ਤ ਨਹੀਂ ਹੈ। ਸੂਬਾ ਸਰਹੰਦ ਨੇ ਨਵਾਬ ਮਲੇਰ ਕੋਟਲਾ ਨੂੰ ਕਿਹਾ ਕਿ ਉਹ ਚਾਹੇ ਤਾਂ ਆਪਣੀ ਮਰਜ਼ੀ ਅਨੁਸਾਰ ਬੱਚਿਆਂ ਨੂੰ ਸਜ਼ਾ ਦੇ ਕੇ ਆਪਣੇ ਭਰਾ ਦਾ ਬਦਲਾ ਲੈ ਸਕਦਾ ਹੈ। ਨਵਾਬ ਮਲੇਰ ਕੋਟਲਾ ਮੁਹੰਮਦ ਸ਼ੇਰ ਖ਼ਾਨ ਨੇ ਅੱਗੋਂ ਕਿਹਾ ਕਿ ਮੇਰਾ ਭਰਾ ਜੰਗ ਵਿਚ ਮਾਰਿਆ ਗਿਆ ਹੈ, ਮੈਂ ਇਨ੍ਹਾਂ ਛੋਟੇ ਬੱਚਿਆਂ ਤੋਂ ਕੋਈ ਬਦਲਾ ਨਹੀਂ ਲੈਣਾ ਚਾਹੁੰਦਾ, ਸਗੋਂ ਮੈਦਾਨੇ-ਜੰਗ ਵਿਚ ਇਹਨਾਂ ਦੇ ਪਿਤਾ (ਗੁਰੂ) ਗੋਬਿੰਦ ਸਿੰਘ (ਜੀ) ਪਾਸੋਂ ਹੀ ਲਵਾਂਗਾ। ਅੱਲ੍ਹਾ ਯਾਰ ਖ਼ਾਂ ਜੋਗੀ ਦੇ ਸ਼ਬਦਾਂ ਵਿਚ:

*ਬਦਲਾ ਹੀ ਲੇਨਾ ਹੋਗਾ ਤੋ ਲੇਂਗੇ ਬਾਪ ਸੇ।*
*ਮਹਿਫ਼ੂਜ਼ ਰਖੇ ਹਮ ਕੋ ਖ਼ੁਦਾ ਐਸੇ ਪਾਪ ਸੇ।*

ਕਾਜ਼ੀਆਂ ਅਤੇ ਸ਼ੇਰ ਖ਼ਾਨ ਦੇ ਇਸੇ ਤਰ੍ਹਾਂ ਦੇ ਰਵੱਈਏ ਨੂੰ ਵੇਖਦੇ ਹੋਏ ਦੀਵਾਨ ਸੁੱਚਾ ਨੰਦ ਨੇ ਗੰਗੂ ਵਰਗਾ ਹੀ ਘਿਨਾਉਣਾ ਰਵੱਈਆ ਅਖ਼ਤਿਆਰ ਕੀਤਾ ਕਿਉਂਕਿ ਉਹ ਨਹੀਂ ਸੀ ਚਾਹੁੰਦਾ ਕਿ ਸਾਹਿਬਜ਼ਾਦਿਆਂ ਨੂੰ ਛੱਡਿਆ ਜਾਵੇ। ਉਹ ਆਪਣੀ ਕੁਰਸੀ ਨੂੰ ਹੋਰ ਪੱਕੀ ਕਰਨ ਹਿਤ ਮੁਗ਼ਲ ਸ਼ਾਸਨ ਨੂੰ ਖ਼ੁਸ਼ ਕਰਨ ਦਾ ਕੋਝਾ ਕੰਮ ਕਰ ਰਿਹਾ ਸੀ। ਇਤਿਹਾਸਿਕ ਹਵਾਲਿਆਂ ਅਨੁਸਾਰ ਉਸ ਨੇ ਇਕ ਸ਼ੈਤਾਨ ਵਾਂਗ ਸਾਹਿਬਜ਼ਾਦਿਆਂ ਨੂੰ ਕੁਝ ਅਜਿਹੇ ਪ੍ਰਸ਼ਨ ਕੀਤੇ ਜਿਨ੍ਹਾਂ ਦੇ ਉੱਤਰ ਤੋਂ ਉਨ੍ਹਾਂ ਨੂੰ ਸਰਕਾਰ ਦੇ ਬਾਗ਼ੀ ਸਿੱਧ ਕੀਤਾ ਜਾਵੇ। ਸਾਹਿਬਜ਼ਾਦਿਆਂ ਨੇ ਠੋਕ ਕੇ ਜਵਾਬ ਦਿੱਤਾ: "ਹਮਰੇ ਵੰਸ ਰੀਤ ਇਮ ਚਲੀ ਆਈ। ਪ੍ਰਾਣ ਜਾਏਂ ਪਰ ਧਰਮ ਨ ਜਾਈ।" ਉਸ ਨੇ ਵਜ਼ੀਰ ਖ਼ਾਨ ਨੂੰ ਵੀ ਉਕਸਾਇਆ ਕਿ ਇਨ੍ਹਾਂ ਬੱਚਿਆਂ ਨੂੰ ਛੱਡਣਾ ਸਿਆਣਪ ਨਹੀਂ ਹੋਵੇਗੀ, ਕਿਉਂਕਿ ਇਹ ਬਾਗ਼ੀ ਪਿਤਾ ਦੇ ਬਾਗ਼ੀ ਪੁੱਤਰ ਹਨ ਅਤੇ ਵੱਡੇ ਹੋ ਕੇ ਮੁਗ਼ਲੀਆ ਸਲਤਨਤ ਲਈ ਖ਼ਤਰਾ ਬਣ ਜਾਣਗੇ। ਸੁੱਚਾ ਨੰਦ ਦੀਆਂ ਉਕਸਾਊ ਦਲੀਲਾਂ ਸੁਣ ਕੇ ਵਜ਼ੀਰ ਖ਼ਾਨ ਜੋ ਗੁਰੂ ਘਰ ਦਾ ਕੱਟੜ ਵਿਰੋਧੀ ਸੀ, ਨੇ ਵੀ ਬੱਚਿਆਂ ਨੂੰ ਸਖ਼ਤ ਸਜ਼ਾ ਦੇਣ ਦਾ ਮਨ ਬਣਾ ਲਿਆ। ਕਾਜ਼ੀਆਂ ਤੋਂ ਫਿਰ ਪੁੱਛਿਆ ਗਿਆ। ਇਸ ਵਾਰ ਕਾਜ਼ੀਆਂ ਨੇ ਮਾਲਕਾਂ ਦੀ ਮਰਜ਼ੀ ਅਨੁਸਾਰ ਪਰੰਤੂ ਕੁਰਾਨ ਸ਼ਰੀਫ਼ ਦੀਆਂ ਸਿੱਖਿਆਵਾਂ ਤੋਂ ਉਲਟ ਦੋਹਾਂ ਬੱਚਿਆਂ ਨੂੰ ਕੰਧਾਂ ਵਿਚ ਚਿਣੇ ਜਾਣ ਦਾ ਫ਼ਤਵਾ ਦੇ ਦਿੱਤਾ। ਬੱਚਿਆਂ ਨੂੰ ਕੰਧਾਂ ਵਿਚ ਚਿਣਿਆ ਗਿਆ। ਕੰਧ ਜਦੋਂ ਮੋਢਿਆਂ ਤਕ ਆਈ ਤਾਂ ਗਿਰ ਗਈ ਸੀ। ਬੱਚਿਆਂ ਦੇ ਫੁੱਲਾਂ ਵਰਗੇ ਸਰੀਰ ਇਸ ਚੋਟ ਨੂੰ ਨਾ ਸਹਾਰਦੇ ਹੋਏ ਬੇਹੋਸ਼ ਹੋ ਗਏ ਸਨ। ਇਸ ਤੋਂ ਬਾਅਦ 13 ਪੋਹ, 1761 ਬਿਕ੍ਰਮੀ ਨੂੰ ਬੱਚਿਆਂ ਨੂੰ ਕਚਹਿਰੀ ਵਿਚ ਫਿਰ ਪੇਸ਼ ਕੀਤਾ ਗਿਆ। ਉਹਨਾਂ ਉੱਪਰ ਫਿਰ ਦੀਨ ਮੁਹੰਮਦੀ ਕਬੂਲਣ ਲਈ ਦਬਾਅ ਪਾਇਆ ਗਿਆ ਪਰ ਸਾਹਿਬਜ਼ਾਦਿਆਂ ਨੇ ਇਸ ਦਾ ਸਖ਼ਤ ਵਿਰੋਧ ਕੀਤਾ। ਉਨ੍ਹਾਂ ਨੂੰ ਦਾਦੀ ਮਾਂ ਮਾਤਾ ਗੁਜਰੀ ਜੀ ਵੱਲੋਂ ਦ੍ਰਿੜ੍ਹ ਕਰਵਾਇਆ ਉਪਦੇਸ਼ ਜਾਨ ਅਤੇ ਜਹਾਨ ਦੋਹਾਂ ਤੋਂ ਜ਼ਿਆਦਾ ਮਹੱਤਵਪੂਰਨ ਸੀ। ਉਨ੍ਹਾਂ ਦੇ ਸਿਰ

'ਤੇ ਦਸਾਂ ਪਾਤਸ਼ਾਹੀਆਂ ਦੇ ਮਹਾਨ ਕਾਰਜਾਂ ਦੀ ਜ਼ਿੰਮੇਵਾਰੀ ਦਾ ਭਾਰ ਆ ਪਿਆ ਸੀ, ਉਹ ਇਸ ਨੂੰ ਹੇਠਾਂ ਨਹੀਂ ਸਨ ਡਿੱਗਣ ਦੇਣਾ ਚਾਹੁੰਦੇ। ਉਹਨਾਂ ਸਾਹਮਣੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਹਾਨ ਉਪਦੇਸ਼, "ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥ ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥"[6] ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਦਿੱਤਾ ਸਿਧਾਂਤ "ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ"[7] ਸੀ। ਉਨ੍ਹਾਂ ਨੇ ਆਪਣੇ ਦਾਦੇ ਗੁਰੂ ਤੇਗ਼ ਬਹਾਦਰ ਜੀ ਦੀ ਤਰ੍ਹਾਂ ਸ਼ਹੀਦੀ ਪਾਉਣ ਦਾ ਪ੍ਰਣ ਕਰ ਲਿਆ। ਭਾਈ ਦੁੱਨਾ ਸਿੰਘ ਹੰਡੂਰੀਆ ਜੋ ਚਮਕੌਰ ਤਕ ਗੁਰੂ ਜੀ ਦੇ ਨਾਲ ਸੀ, ਸਾਹਿਬਜ਼ਾਦਿਆਂ ਦੀ ਸਿਦਕ ਦਿਲੀ, ਦ੍ਰਿੜ੍ਹਤਾ ਅਤੇ ਧਰਮ-ਪ੍ਰਸਤੀ ਦੀ ਭਾਵਨਾ ਬਾਰੇ ਇਸ ਤਰ੍ਹਾਂ ਲਿਖਦਾ ਹੈ:

ਚੌਪਈ: ਜ਼ੋਰਾਵਰ ਸਿੰਘ ਐਸੇ ਭਨੈ, ਕਿਉਂ ਭਾਈ! ਅਬ ਕਿਉਂ ਕਰ ਬਨੈ।
ਫਤੇ ਸਿੰਘ ਤਬ ਕਹਯੋ ਬਖਾਨ, 'ਦਸ ਪਾਤਸ਼ਾਹੀ ਹੋਵਹਿ ਹਾਨ'॥੭੨॥

*(ਕਥਾ ਗੁਰੂ ਕੇ ਸੁਤਨ ਕੀ)*

ਹੁਣ ਬੱਚਿਆਂ ਨੂੰ ਜ਼ਿਬਹ ਕਰਨ ਦਾ ਹੁਕਮ ਸੁਣਾਇਆ ਗਿਆ। ਸਮਾਣੇ ਦੇ ਦੋ ਜਲਾਦਾਂ ਸ਼ਾਸ਼ਲ ਬੇਗ ਅਤੇ ਬਾਸ਼ਲ ਬੇਗ ਨੇ ਦੋਵੇਂ ਬੱਚਿਆਂ ਨੂੰ ਗੋਡੇ ਹੇਠ ਲੈ ਕੇ ਪਹਿਲਾਂ ਉਨ੍ਹਾਂ ਦੇ ਸੀਨੇ ਵਿਚ ਖ਼ੰਜਰ ਖੋਭੇ ਅਤੇ ਫਿਰ ਉਨ੍ਹਾਂ ਨੂੰ ਆਪਣੇ ਗੋਡਿਆਂ ਹੇਠ ਲੈ ਕੇ ਹੌਲੀ-ਹੌਲੀ ਜ਼ਿਬਾਹ ਕੀਤਾ ਗਿਆ। ਦੁਨੀਆਂ ਦੀ ਇਹ ਅਜ਼ੀਮ, ਨਿਵੇਕਲੀ, ਲਾਮਿਸਾਲ, ਦਿਲ ਕੰਬਾਊ ਹਿਰਦੇ-ਵੇਦਕ ਅਤੇ ਇਤਿਹਾਸਿਕ ਸ਼ਹੀਦੀ ਨਾਨਕਸ਼ਾਹੀ ਕਲੰਡਰ ਅਨੁਸਾਰ 13 ਪੋਹ ਸੰਮਤ ਨਾਨਕਸ਼ਾਹੀ 236, 1761 ਬਿਕ੍ਰਮੀ ਨੂੰ ਹੋਈ। ਇਸ ਅਲੌਕਿਕ ਅਤੇ ਲਾਮਿਸਾਲ ਸ਼ਹੀਦੀ ਨੇ ਭਾਰਤ ਦੇ ਇਤਿਹਾਸ ਦਾ ਵਹਿਣ ਹੀ ਮੋੜ ਦਿੱਤਾ ਅਤੇ ਦੁਨੀਆਂ ਨੂੰ ਅਸਚਰਜਤਾ ਵਿਚ ਪਾ ਦਿੱਤਾ। ਸਾਹਿਬਜ਼ਾਦਿਆਂ ਨੇ ਆਪਣੇ ਸੀਸ ਭੇਟ ਕਰ ਕੇ ਸਿੱਖ ਕੌਮ ਅਤੇ ਭਾਰਤ ਦਾ ਸੀਸ ਉੱਚਾ ਕਰ ਦਿੱਤਾ। ਸਾਹਿਬਜ਼ਾਦਿਆਂ ਦੀ ਸ਼ਹੀਦੀ ਮਹਿਜ਼ ਸ਼ਹੀਦੀ ਨਹੀਂ ਸਗੋਂ ਇਸ ਤੋਂ ਵੀ ਬਹੁਤ ਵੱਧ ਸੀ। ਉਨ੍ਹਾਂ ਨੂੰ ਮਾਨਸਿਕ ਤੌਰ 'ਤੇ ਭਰਮਾਉਣ ਦਾ ਯਤਨ ਕੀਤਾ ਗਿਆ ਸੀ। ਕਈ ਵਾਰ ਮੌਤ ਦੇ ਭੈ ਵਿੱਚੋਂ ਲੰਘਾਇਆ ਗਿਆ ਸੀ ਅਤੇ ਤੜਫ਼ਾ ਤੜਫ਼ਾ ਕੇ ਸ਼ਹੀਦ ਕੀਤਾ ਗਿਆ ਸੀ। ਇਹ ਸਾਰਾ ਤਸ਼ੱਦਦ ਉਨ੍ਹਾਂ ਨੇ ਅਡੋਲ ਅਤੇ ਅਹਿਲ ਰਹਿੰਦਿਆਂ ਕਿਵੇਂ ਬਰਦਾਸ਼ਤ ਕੀਤਾ, ਇਸ ਦਾ ਅੰਦਾਜ਼ਾ ਵੀ ਨਹੀਂ ਲਗਾਇਆ ਜਾ ਸਕਦਾ। ਉਨ੍ਹਾਂ ਨੇ ਜਬਰ ਦਾ ਮੂੰਹ ਸਬਰ ਨਾਲ ਮੋੜ ਕੇ ਦਸਾਂ ਪਾਤਸ਼ਾਹਾਂ, ਦੇਸ਼ ਅਤੇ ਕੌਮ ਦੀ ਸ਼ਾਨ ਨੂੰ ਕਾਇਮ ਹੀ ਨਹੀਂ ਰੱਖਿਆ, ਸਗੋਂ ਉੱਚਾ ਚੁੱਕਿਆ ਅਤੇ ਖ਼ਾਲਸਾ ਪੰਥ ਨੂੰ ਲਾਸਾਨੀ ਅਤੇ ਇਤਿਹਾਸਿਕ ਫ਼ਤਹਿ ਦਿਵਾਈ। ਇਹ ਮਹਾਨ ਸ਼ਹੀਦੀ ਅੱਤਿਆਚਾਰ ਉੱਤੇ ਸਤਿਆਚਾਰ ਦੀ ਲਾਸਾਨੀ ਜਿੱਤ ਸੀ। ਇਸ ਸ਼ਹੀਦੀ ਸੰਬੰਧੀ ਕਵੀ ਅਲਾਮਾ ਇਕਬਾਲ ਮੁਗ਼ਲ ਤਾਨਾਸ਼ਾਹਾਂ ਅਤੇ ਦੀਨੇ ਮੁਹੰਮਦੀ ਦੇ ਠੇਕੇਦਾਰਾਂ ਨੂੰ ਇਉਂ ਫਿਟਕਾਰ ਪਾਉਂਦਿਆਂ ਲਿਖਦੇ ਹਨ:

---

6. ਵਡਹੰਸੁ ਮ: ੧, ਪੰਨਾ 579.
7. ਵਾਰ ਮਾਰੂ, ਮ: ੫, ਪੰਨਾ 1102.

*ਕਤਲੇ ਮਾਸੂਮ ਕਹਤੇ ਹੋ ਔਰ ਇਨਸਾਫ਼-ਏ-ਖ਼ੁਦਾ ਕਹਤੇ ਹੋ।*
*ਕਿਆ ਇਸੀ ਕੋ ਦੀਨੇ ਮੁਹੰਮਦ ਕਹਤੇ ਹੋ।*

ਗੁਰੂ ਜੀ ਦੇ ਬੱਚਿਆਂ ਨੂੰ ਇਸ ਮਕਸਦ ਨਾਲ ਕਤਲ ਕੀਤਾ ਗਿਆ ਸੀ ਕਿ ਗੁਰਮਤਿ ਦਾ ਦੀਪਕ ਇਸ ਜਗਤ ਵਿੱਚੋਂ ਹਮੇਸ਼ਾ ਲਈ ਬੁਝ ਜਾਵੇਗਾ। ਪਰ ਉਨ੍ਹਾਂ ਨੂੰ ਇਸ ਗੱਲ ਦਾ ਅਹਿਸਾਸ ਨਹੀਂ ਸੀ ਕਿ ਗੁਰਮਤਿ ਦੀ ਅਖੰਡ ਜੋਤੀ ਤਾਂ ਖ਼ਾਲਸੇ ਦੇ ਦਿਲਾਂ ਵਿਚ ਪ੍ਰਵੇਸ਼ ਕਰ ਗਈ ਸੀ। ਸ਼ਹੀਦੀ ਉਪਰੰਤ ਪ੍ਰਚੰਡ ਹੋਈ ਇਸ ਜੋਤੀ ਨੇ ਉੱਤਰੀ ਭਾਰਤ ਵਿਚ ਭਾਂਬੜ ਬਾਲ ਦਿੱਤੇ। 'ਸਿੰਘ ਨਾਦ' ਗੂੰਜ ਉਠਿਆ, ਜਿਸ ਵਿਚ ਮੁਗ਼ਲੀਆ ਸਲਤਨਤ ਅੰਤ ਤਬਾਹ ਹੋ ਗਈ। ਸਾਹਿਬਜ਼ਾਦਿਆਂ ਦੀ ਸ਼ਹੀਦੀ ਦੇ ਸੰਬੰਧ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਦੀਨੇ ਕਾਂਗੜ ਦੀ ਧਰਤੀ ਤੋਂ ਲਿਖੇ ਅਤੇ ਭੇਜੇ ਜ਼ਫ਼ਰਨਾਮੇ ਵਿਚ ਲਿਖਿਆ ਸੀ ਕਿ, 'ਕੀ ਹੋਇਆ ਜੇ ਮੇਰੇ ਚਾਰ ਬੱਚੇ ਮਾਰ ਦਿੱਤੇ ਹਨ, ਮੇਰਾ ਪੰਜਵਾਂ ਪੁੱਤਰ ਖ਼ਾਲਸਾ ਤਾਂ ਅਜੇ ਜ਼ਿੰਦਾ ਹੈ ਜੋ ਕਿ ਫਨੀਅਰ ਨਾਗ ਹੈ।' ਸ਼ਾਇਦ ਹੀ ਦੁਨੀਆਂ ਦੇ ਕਿਸੇ ਰਹਿਬਰ ਨੇ ਆਪਣੇ ਪੈਰੋਕਾਰਾਂ ਉੱਤੇ ਇਤਨਾ ਵੱਡਾ ਵਿਸ਼ਵਾਸ ਅਤੇ ਭਰੋਸਾ ਪ੍ਰਗਟ ਕੀਤਾ ਹੋਵੇ। ਗੁਰੂ ਜੀ ਇਉਂ ਫ਼ੁਰਮਾਉਂਦੇ ਹਨ :

**ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤ: ਚਾਰ॥**
**ਕਿ ਬਾਕੀ ਬਮਾਂਦਸਤੁ ਪੇਚੀਦ: ਮਾਰ॥੭੮॥** *(ਜ਼ਫ਼ਰਨਾਮਾ)*

ਇਸ ਜਗ੍ਹਾ ਉੱਤੇ ਅੱਜ-ਕੱਲ੍ਹ ਗੁਰਦੁਆਰਾ ਫ਼ਤਹਿਗੜ੍ਹ ਸਾਹਿਬ ਸੁਸ਼ੋਭਿਤ ਹੈ। ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਖ਼ਬਰ ਸੁਣ ਕੇ ਮਾਤਾ ਗੁਜਰੀ ਜੀ ਨੇ ਅਕਾਲ ਪੁਰਖ ਦਾ ਧਿਆਨ ਧਰਿਆ ਅਤੇ ਆਪਣੇ ਪ੍ਰਾਣ ਤਿਆਗ ਕੇ ਸ਼ਹੀਦੀ ਪਾ ਲਈ। ਭਾਰਤ ਅਤੇ ਸਿੱਖ ਕੌਮ ਦੇ ਇਤਿਹਾਸ ਵਿਚ ਸੱਚ, ਹੱਕ, ਧਰਮ, ਮਨੁੱਖੀ-ਅਧਿਕਾਰ ਅਤੇ ਰਾਸ਼ਟਰੀ ਗੌਰਵ ਲਈ ਕਿਸੇ ਔਰਤ ਦੀ ਇਹ ਪਹਿਲੀ ਸ਼ਹੀਦੀ ਸੀ। ਇਸ ਤਰ੍ਹਾਂ ਮਾਤਾ ਗੁਜਰੀ ਜੀ ਨੂੰ ਭਾਰਤ ਦੀ ਪਹਿਲੀ ਸ਼ਹੀਦ ਔਰਤ ਹੋਣ ਦਾ ਮਾਣ ਪ੍ਰਾਪਤ ਹੋਇਆ, ਜੋ ਭਾਰਤੀ ਇਤਿਹਾਸ ਵਿਚ ਇਕ ਨਿਵੇਕਲੀ ਅਤੇ ਲਾ-ਮਿਸਾਲ ਗੌਰਵਸ਼ਾਲੀ ਘਟਨਾ ਹੈ।

ਉਧਰ ਵਜ਼ੀਰ ਖ਼ਾਨ ਦੀ ਬੇਗਮ ਜ਼ੈਨੁਬਨਿਸਾਂ, ਜੋ ਅਸਲ ਵਿਚ ਗੁਰੂ ਘਰ ਦੀ ਸ਼ਰਧਾਲੂ ਰਾਣੀ ਚੰਪਾ ਦੀ ਗੋਲੀ ਭਾਗੋ ਦੀ ਪੁੱਤਰੀ ਸੁਹਾਗੋ ਸੀ, ਜਿਸ ਦਾ ਡੋਲਾ ਵਿਆਹ ਉਪਰੰਤ ਵਜ਼ੀਰ ਖ਼ਾਨ ਦੇ ਸਿਪਾਹੀਆਂ ਨੇ ਲੁੱਟ ਕੇ ਨਵਾਬ ਦੇ ਪੇਸ਼ ਕਰ ਦਿੱਤਾ ਸੀ ਅਤੇ ਉਸ ਸੁਹਾਗੋ ਨੂੰ ਜ਼ਬਰਦਸਤੀ ਇਸਲਾਮ ਧਾਰਨ ਕਰਵਾ ਕੇ ਵਜ਼ੀਰ ਖ਼ਾਨ ਨੇ ਆਪਣੀ ਬੇਗਮ 'ਬੇਗਮ ਜ਼ੈਨੁਬਨਿਸਾਂ' ਬਣਾ ਲਿਆ ਸੀ ਪਰੰਤੂ ਉਸ ਅੰਦਰ ਗੁਰੂ ਸਾਹਿਬ ਅਤੇ ਗੁਰੂ ਦਰਬਾਰ ਪ੍ਰਤੀ ਪੂਰਾ ਸਤਿਕਾਰ ਅਤੇ ਸ਼ਰਧਾ ਕਾਇਮ ਸੀ, ਨੇ ਵਜ਼ੀਰ ਖ਼ਾਨ ਉੱਤੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਨਾ ਕਰਨ ਲਈ ਲਗਾਤਾਰ ਦਬਾਅ ਪਾਇਆ ਪਰੰਤੂ ਉਹ ਜ਼ਾਲਮਾਨਾ ਅਤੇ ਦਰਿੰਦਗੀ ਭਰਪੂਰ ਕਾਲਾ ਕਾਰਨਾਮਾ ਕਰਨੋਂ ਨਾ ਹਟਿਆ ਤਾਂ ਬੇਗਮ ਜ਼ੈਨੁਬਨਿਸਾਂ ਨੇ ਨਵਾਬ ਨੂੰ ਫਿਟਕਾਰਿਆ ਅਤੇ ਬਹੁਤ ਝਗੜਾ

ਕੀਤਾ ਅਤੇ ਅੰਤ ਨੂੰ ਆਪਣੇ ਸੀਨੇ ਵਿਚ ਖ਼ੰਜਰ ਖੋਭ ਕੇ ਆਪਣੇ ਪ੍ਰਾਣਾਂ ਦੀ ਅਹੂਤੀ ਦੇ ਕੇ ਗੁਰੂ ਘਰ ਪ੍ਰਤੀ ਆਪਣੀ ਸ਼ਰਧਾ ਦਾ ਸਬੂਤ ਦਿੱਤਾ।

ਸਾਹਿਬਜ਼ਾਦਿਆਂ ਨੇ ਗੁਰੂ ਘਰ ਦੇ ਮਹਾਨ ਉਦੇਸ਼ਾਂ ਦੀ ਪੂਰਤੀ ਲਈ ਆਪਣੀਆਂ ਜਾਨਾਂ ਕੁਰਬਾਨ ਕਰ ਦਿੱਤੀਆਂ। ਵਕਤ ਦੀ ਗੈਰਤ ਅੰਗ੍ਰੇਜ਼ੀ ਅਤੇ ਰਾਜਕੀ ਸ਼ਕਤੀ ਦੀ ਦਰਿੰਦਗੀ ਦੀ ਇੰਤਾਹ! ਸੂਬਾ ਸਰਹੰਦ ਨੇ ਇਹਨਾਂ ਸ਼ਹੀਦਾਂ ਦਾ ਸਸਕਾਰ ਕਰਨ ਲਈ ਜਗ੍ਹਾ ਦੇਣ ਲਈ ਸ਼ਰਤ ਰੱਖ ਦਿੱਤੀ। ਜਿਸ ਅਨੁਸਾਰ ਸੂਬਾ ਸਰਹਿੰਦ ਦੇ ਅਹਿਲਕਾਰ ਪਰੰਤੂ ਗੁਰੂ ਘਰ ਦੇ ਅਨਿੰਨ ਸ਼ਰਧਾਲੂ ਦੀਵਾਨ ਟੋਡਰ ਮੱਲ ਨੇ ਆਪਣੀ ਘਰ ਵਾਲੀ ਦੇ ਜੇਵਰਾਤ ਵੇਚ ਕੇ ਧਨ ਇਕੱਠਾ ਕਰ ਕੇ ਖੜੀਆਂ ਅਸ਼ਰਫ਼ੀਆਂ ਰੱਖ ਕੇ ਸੰਸਕਾਰ ਲਈ ਜ਼ਮੀਨ ਖ਼ਰੀਦ ਕੇ ਤਿੰਨਾਂ ਸ਼ਹੀਦਾਂ ਦਾ ਖ਼ਾਲਸਾਈ ਰਵਾਇਤ ਅਨੁਸਾਰ ਸਸਕਾਰ ਕਰ ਦਿੱਤਾ। ਇਥੇ ਅੱਜ-ਕੱਲ੍ਹ ਗੁਰਦੁਆਰਾ ਸ੍ਰੀ ਜੋਤੀ ਸਰੂਪ ਸੁਸ਼ੋਭਿਤ ਹੈ। ਕੁਝ ਸਮਾਂ ਬਾਅਦ ਬਾਦਸ਼ਾਹ ਫ਼ਰੁਖ਼ਸ਼ੀਅਰ ਨੂੰ ਜਦੋਂ ਦੀਵਾਨ ਟੋਡਰ ਮੱਲ ਦੀ ਕਾਰਵਾਈ ਬਾਰੇ ਜਾਣਕਾਰੀ ਮਿਲੀ ਤਾਂ ਉਸਨੇ ਕਿਹਾ, ਕਿ ਇਹ ਦੀਵਾਨ ਮੁਗ਼ਲ ਰਾਜ ਦਾ ਵਫ਼ਾਦਾਰ ਨਹੀਂ ਬਣ ਸਕਿਆ ਸਗੋਂ 'ਗੁਰੂ ਗੋਬਿੰਦ ਸਿੰਘ' ਦਾ ਵਫ਼ਾਦਾਰ ਹੈ, ਬਾਦਸਾਹ ਦੇ ਹੁਕਮ ਅਨੁਸਾਰ ਦੀਵਾਨ ਟੋਡਰ ਮੱਲ ਨੂੰ ਵੀ ਸਮੇਤ ਪਰਿਵਾਰ ਕੋਹਲੂ ਥਾਈਂ ਪੀੜ ਕੇ, ਕੀਮਾਂ-ਕੀਮਾਂ ਕਰ ਕੇ ਸ਼ਹੀਦ ਕਰ ਦਿੱਤਾ ਗਿਆ। ਬਿਨਾਂ ਸ਼ੱਕ ਦੀਵਾਨ ਟੋਡਰ ਮੱਲ ਪੰਥ ਦਾ ਅਣਮੋਲ ਹੀਰਾ ਸੀ, ਗੁਰੂ ਘਰ ਦਾ ਅਨਿੰਨ ਸੇਵਕ ਸੀ, ਰੱਬ ਦਾ ਪਿਆਰਾ ਸੀ, ਹੱਕ ਅਤੇ ਸੱਚ ਦਾ ਪਹਿਰੇਦਾਰ ਸੀ, ਸਮੁੱਚਾ ਸਿੱਖ ਜਗਤ ਹਰ ਰੋਜ਼ ਦੋਵੇਂ ਸਮੇਂ ਅਰਦਾਸ ਵਿਚ ਭਾਈ ਮੋਤੀ ਰਾਮ ਮਹਿਰਾ ਅਤੇ ਦੀਵਾਨ ਟੋਡਰ ਮੱਲ ਦੀ, ਸਮੇਤ ਪਰਿਵਾਰ, ਦਿੱਤੀ ਸ਼ਹੀਦੀ ਨੂੰ 'ਜਿਨ੍ਹਾਂ ਨੂੰ ਕੀਮਾਂ-ਕੀਮਾਂ ਕੀਤਾ ਗਿਆ' ਕਹਿ ਕੇ ਯਾਦ ਕਰਦਿਆਂ 'ਖਿਰਾਜੇ ਅਕੀਦਤ' ਅਤੇ ਸ਼ਰਧਾ-ਸਤਿਕਾਰ ਭੇਟ ਕਰਦਾ ਹੈ। ਅਤਿ ਦੁਖਦਾਇਕ! ਅਸੀਂ ਵਾਰਿਸਾਂ-ਖ਼ਾਲਸਾ ਪੰਥ ਨੇ ਉਸ ਨੂੰ ਵੀ ਤਕਰੀਬਨ ਭੁਲਾਇਆ ਹੀ ਹੋਇਆ ਹੈ। ਇਹ ਦੋਵੇਂ ਭਾਈ ਮੋਤੀ ਰਾਮ ਮਹਿਰਾ ਅਤੇ ਦੀਵਾਨ ਟੋਡਰ ਮੱਲ ਹੀ ਅਸਲ ਵਿਚ 'ਪੰਥ ਰਤਨ' ਸਨ, ਅੱਜ ਵੀ ਹਨ ਅਤੇ ਭਵਿੱਖ ਵਿਚ ਵੀ ਇਹੋ ਹੀ 'ਪੰਥ ਰਤਨ' ਰਹਿਣਗੇ। ਮੁਗ਼ਲ ਸਰਕਾਰ ਦੇ ਅਹਿਮ ਅਹਿਲਕਾਰ ਦੀਵਾਨ ਟੋਡਰ ਮੱਲ ਅਤੇ ਗੁਰੂ ਘਰ ਦੇ ਰਸੋਈਏ ਗੰਗਾ ਰਾਮ ਦਾ ਕਿਰਦਾਰ ਦਾ ਅੰਤਰ ਸਮਝਣ ਯੋਗ ਹੈ। ਭਾਈ ਮੋਤੀ ਰਾਮ ਮਹਿਰਾ ਅਤੇ ਦੀਵਾਨ ਟੋਡਰ ਮੱਲ, ਦੋਹਾਂ ਨੇ ਆਪਣੇ ਧਰਮ ਅਤੇ ਇਖ਼ਲਾਕ ਵਿਚ ਪਰਪੱਕ ਰਹਿੰਦਿਆਂ, ਸਮੇਤ ਪਰਿਵਾਰ, ਜਾਨ ਅਤੇ ਜਹਾਨ ਕੁਰਬਾਨ ਕਰ ਦਿੱਤੇ, ਪਰੰਤੂ ਗੰਗਾ ਰਾਮ ਨੇ ਜਹਾਨ ਵਿਚ ਜੀਵਨ ਦੀ ਖ਼ੁਸ਼ਹਾਲੀ ਹਿਤ, ਧਨ ਦੀ ਖ਼ਾਤਰ, ਧਰਮ ਅਤੇ ਇਖ਼ਲਾਕ ਕੁਰਬਾਨ ਕਰ ਦਿੱਤੇ। ਇਹਨਾਂ ਦੇ ਕਿਰਦਾਰ ਤੋਂ ਬਹੁਤ ਵੱਡਾ ਸਬਕ ਸਿੱਖਣ ਯੋਗ ਹੈ। ਤਕਰੀਬਨ ਸਾਢੇ ਪੰਜ ਸਾਲ ਪਿੱਛੋਂ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਚਪੜ-ਚਿੜੀ ਦੇ ਮੈਦਾਨ ਵਿਚ ਸੂਬਾ ਸਰਹਿੰਦ ਨੂੰ ਮਾਰ ਕੇ ਸਰਹਿੰਦ ਨੂੰ 12 ਮਈ, 1710 ਨੂੰ ਫ਼ਤਹਿ ਕੀਤਾ ਅਤੇ 14 ਮਈ ਨੂੰ ਬਾਬਾ ਬਾਜ਼ ਸਿੰਘ ਨੂੰ ਸਰਹਿੰਦ ਦਾ ਸੂਬੇਦਾਰ ਨਿਯਤ ਕਰ ਦਿੱਤਾ।

ਬਾਬਾ ਬੰਦਾ ਸਿੰਘ ਬਹਾਦਰ ਦੇ 9 ਜੂਨ, 1716 ਨੂੰ ਸ਼ਹੀਦੀ ਪਾ ਜਾਣ ਉਪਰੰਤ ਸਰਹਿੰਦ ਮੁੜ ਮੁਗ਼ਲਾਂ ਦੇ ਤਹਿਤ ਹੇਠ ਆ ਗਿਆ। ਜਨਵਰੀ, 1764 ਵਿਚ ਸਿੱਖ ਮਿਸਲਾਂ ਨੇ ਬਾਬਾ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਹੇਠ ਮੁਰਿੰਡੇ ਨੂੰ ਫ਼ਤਹਿ ਕੀਤਾ ਅਤੇ ਜਾਨੀ ਖ਼ਾਨ ਅਤੇ ਮਾਨੀ ਖ਼ਾਨ ਥਾਣੇਦਾਰਾਂ ਨੂੰ ਕੀਤੇ ਦੀ ਸਜ਼ਾ ਦਿੰਦਿਆਂ ਦੋਜ਼ਕ ਨੂੰ ਘੱਲਿਆ। ਇਸ ਉਪਰੰਤ ਸਿੰਘਾਂ ਵੱਲੋਂ 16 ਜਵਨਰੀ, 1764 ਈ. ਨੂੰ ਸਰਹੰਦ ਉਪਰ ਹੱਲਾ ਬੋਲ ਦਿੱਤਾ ਗਿਆ, ਇਸ ਲੜਾਈ ਵਿਚ ਸੂਬੇਦਾਰ ਜੈਨ ਖ਼ਾਨ ਮਾਰਿਆ ਗਿਆ, ਉਸ ਦੇ ਦੋਵੇਂ ਜਰਨੈਲ ਸੈਦ ਖ਼ਾਂ ਅਤੇ ਯਾਰ ਮੁਹੰਮਦ ਖ਼ਾਂ ਵੀ ਮਾਰੇ ਗਏ, ਅਫ਼ਗਾਨ ਫ਼ੌਜਾਂ ਹਾਰ ਕੇ ਭੱਜ ਨਿਕਲੀਆਂ, ਸਰਹੰਦ ਦਾ ਕਿਲ੍ਹਾ ਜੋ ਮੁਗ਼ਲ ਰਾਜ ਸ਼ਕਤੀ ਦਾ ਚਿੰਨ੍ਹ ਸੀ, ਨੂੰ ਮਿੱਟੀ ਵਿਚ ਮਿਲਾ ਕੇ ਉਥੇ ਖੋਤਿਆਂ ਨਾਲ ਹੱਲ ਚਲਾਇਆ ਗਿਆ। ਸਿੰਘਾਂ ਨੇ "ਜਬੈ ਬਾਣ ਲਾਗਿਓ ਤਬੈ ਰੋਸ ਜਾਗਿਓ"[8] ਅਨੁਸਾਰ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਸ਼ਹੀਦੀ ਦਾ ਬਦਲਾ ਲੈ ਕੇ ਦਰਿੰਦਿਆਂ ਨਾਲ ਹਿਸਾਬ ਚੁੱਕਤਾ ਕੀਤਾ ਅਤੇ ਇਤਿਹਾਸ ਵਿਚ ਇਕ ਹੋਰ ਸੁਨਹਿਰੀ ਪੰਨਾ ਜੋੜ ਦਿੱਤਾ। ਖ਼ਾਲਸਾ ਪੰਥ ਅਤੇ ਦੇਸ ਵਾਸੀ ਉਨ੍ਹਾਂ ਮਹਾਨ ਆਤਮਾਵਾਂ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੇ ਸ਼ਹੀਦੀ ਸਾਕੇ ਦੀ ਸਾਲਾਨਾ ਯਾਦ ਸਤਿਕਾਰ ਅਤੇ ਪੂਰਨ ਸ਼ਰਧਾ ਸਹਿਤ ਹਰ ਸਾਲ ਮਨਾਉਂਦੇ ਹਨ। ਹਰ ਰੋਜ਼ ਸੈਕੜੇ ਅਤੇ ਤਿੰਨ ਦਿਨ ਸਾਲਾਨਾ ਸ਼ਹੀਦੀ ਜੋੜ ਮੇਲੇ ਸਮੇਂ ਲੱਖਾਂ ਸ਼ਰਧਾਲੂ ਦੇਸ਼-ਪ੍ਰਦੇਸ਼ ਅਤੇ ਵਿਦੇਸ਼ ਤੋਂ .ਆਪਣੀ ਸ਼ਰਧਾ ਅਤੇ ਸਤਿਕਾਰ ਭੇਟ ਕਰਨ ਅਤੇ ਸਾਹਿਬਜ਼ਾਦਿਆਂ ਦੇ ਖ਼ੂਨ ਨਾਲ ਪਵਿੱਤਰ ਹੋਈ ਧਰਤੀ ਉੱਤੇ ਨਤਮਸਤਕ ਹੋਣ ਲਈ ਆਉਂਦੇ ਹਨ। ਉਨ੍ਹਾਂ ਮਹਾਨ ਹਸਤੀਆਂ ਦੇ ਚਰਨਾਂ ਵਿਚ ਅਸੀਂ ਇਹੋ ਵੱਡੀ ਭੇਟਾ ਰੱਖ ਸਕਦੇ ਹਾਂ ਕਿ ਉਨ੍ਹਾਂ ਦੀ ਸ਼ਹੀਦੀ ਦੀ ਮਹਾਨਤਾ ਨੂੰ ਸਮਝੀਏ, ਉਨ੍ਹਾਂ ਦੀਆਂ ਭਾਵਨਾਵਾਂ ਦਾ ਸਤਿਕਾਰ ਕਰੀਏ ਅਤੇ ਸਿੱਖੀ ਆਦਰਸ਼ਾਂ 'ਤੇ ਪਹਿਰਾ ਦੇਣ ਦਾ ਪ੍ਰਣ ਕਰੀਏ। ਉਨ੍ਹਾਂ ਨੇ ਜਿਸ ਤਰ੍ਹਾਂ ਦੇ ਸਮਾਜ ਦੀ ਉਸਾਰੀ ਕਰਨ ਲਈ ਲੜਦਿਆਂ ਸੰਘਰਸ਼ਸ਼ੀਲ ਹੁੰਦਿਆਂ ਸ਼ਹੀਦੀ ਪਾਈ ਅਤੇ ਆਪਣੇ ਆਪ ਨੂੰ ਕੰਧਾਂ ਵਿਚ ਚਿਣਵਾਇਆ, ਉਸ ਸਮਾਜ ਦੀ ਸਥਾਪਤੀ ਲਈ ਹਰ ਸੰਭਵ ਯਤਨ ਕਰੀਏ। ਸਾਨੂੰ ਆਪਣੇ ਸਮਾਜ ਵਿੱਚੋਂ ਨਿੱਜ-ਪ੍ਰਸਤੀ, ਕੁਨਬਾ-ਪਰਵਰੀ ਅਤੇ ਭ੍ਰਿਸ਼ਟਾਚਾਰ ਨੂੰ ਖ਼ਤਮ ਕਰਨ ਦੀ ਸਖ਼ਤ ਲੋੜ ਹੈ। ਪਤਿਤ-ਪੁਣਾ, ਮਾਦਾ ਭਰੂਣ-ਹੱਤਿਆ, ਨਸ਼ਾ ਖੋਰੀ, ਅਸ਼ਲੀਲਤਾ, ਨੰਗੇਜਵਾਦ ਅਤੇ ਦਹੇਜ਼ ਵਰਗੀਆਂ ਕੁਰੀਤੀਆਂ ਅਤੇ ਲਾਹਨਤਾਂ ਨੂੰ ਉਖਾੜ ਦੇਣਾ ਚਾਹੀਦਾ ਹੈ। ਖੰਡੇ ਬਾਟੇ ਦੀ ਪਾਹੁਲ-ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣਨਾ ਚਾਹੀਦਾ ਹੈ।

ਅੱਲਾ ਯਾਰ ਖ਼ਾਂ ਜੋਗੀ ਤਾਂ ਦੁਨੀਆਂ ਦੇ ਤੀਰਥ ਅਸਥਾਨਾਂ ਨਾਲੋਂ ਸਾਹਿਬਜ਼ਾਦਿਆਂ ਦੇ ਸ਼ਹੀਦੀ ਸਥਾਨਾਂ ਨੂੰ ਧਰਮ ਯਾਤਰਾ ਲਈ ਉੱਚਤਮ ਮੰਨਦਾ ਹੈ, ਕਿਉਂਕਿ ਅਜਿਹੀ ਸ਼ਹੀਦੀ ਦੁਨੀਆਂ ਦੇ ਇਤਿਹਾਸ ਵਿਚ ਨਾ ਤਾਂ ਪਹਿਲਾਂ ਕਦੀ ਹੋਈ ਅਤੇ ਨਾ ਹੀ ਭਵਿੱਖ ਵਿਚ ਆਸ ਹੈ। ਜੋਗੀ ਜੀ ਇਉਂ ਲਿਖਦੇ ਹਨ:

---

8. ਬਚਿੱਤ੍ਰ ਨਾਟਕ, ਪਾ: ੧੦.

*ਬੱਸ ਏਕ ਹਿੰਦ ਮੇਂ ਤੀਰਥ ਹੈ ਯਾਤਰਾ ਕੇ ਲੀਏ।*
*ਕਟਾਏ ਬਾਪ ਨੇ ਬੱਚੇ ਜਹਾ ਖ਼ੁਦਾ ਕੇ ਲੀਏ।*

ਚਾਰੇ ਸਾਹਿਬਜ਼ਾਦਿਆਂ ਦੀ ਲਾਮਿਸਾਲ ਸ਼ਹੀਦੀ ਨੂੰ ਯਾਦ ਕਰਦਿਆਂ ਜਦੋਂ ਆਪਣੇ ਆਲੇ-ਦੁਆਲੇ ਵੱਲ ਝਾਤ ਮਾਰਦੇ ਹਾਂ ਅਤੇ ਸਿੱਖ ਕੌਮ ਅੰਦਰ ਆ ਚੁੱਕੇ ਘੋਰ ਨਿਘਾਰ ਨੂੰ ਮਹਿਸੂਸ ਕਰਦੇ ਹਾਂ ਤਾਂ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਕੀ ਅਸੀਂ ਸੋਚਾਂਗੇ ਕਿ ਅਸੀਂ ਕਿਧਰ ਨੂੰ ਜਾ ਰਹੇ ਹਾਂ ? ਸਤਿਗੁਰੂ ਨੇ ਆਪਣੇ ਲਖਤੇ ਜਿਗਰ-ਸਾਹਿਬਜ਼ਾਦਿਆਂ ਨੂੰ ਸ਼ਹੀਦ ਕਰਵਾ ਕੇ ਭਾਰਤ ਵਾਸੀਆਂ ਅਤੇ ਸਿਖ ਕੌਮ ਨੂੰ ਜ਼ਿੰਦਗੀ ਬਖ਼ਸ਼ੀ ਸੀ। ਸਾਹਿਬਜ਼ਾਦਿਆਂ ਨੇ ਆਪਣੇ ਸੀਸ ਭੇਟ ਕਰਕੇ ਭਾਰਤ ਦਾ ਸੀਸ, ਧਰਮ, ਅਣੱਖ, ਗੌਰਵ ਅਤੇ ਸਭਿਆਚਾਰ ਨੂੰ ਬਚਾਇਆ ਅਤੇ ਸਰਹਿੰਦ ਨੂੰ ਸੱਚਮੁੱਚ ਹੀ ਹਿੰਦ ਦਾ ਸਿਰ ਬਣਾ ਦਿੱਤਾ। ਪਰੰਤੂ ਅਸੀਂ ਕੌਮ ਨੂੰ ਤਬਾਹੀ ਦੇ ਦਹਾਨੇ ਵੱਲ ਧੱਕ ਕੇ ਆਪਣੀ ਅਤੇ ਆਪਣੀ ਔਲਾਦ ਦੇ ਕੂੜੇ ਸੁਖ ਅੰਰਾਮ ਅਤੇ ਵਕਤੀ ਸ਼ਾਨੋ-ਸ਼ੌਕਤ ਲਈ ਤੱਤਪਰ ਹਾਂ। ਉਹ ਕੌਮਾਂ ਦੁਨੀਆਂ ਦੇ ਤਖ਼ਤੇ ਤੋਂ ਮਿਟ ਗਈਆਂ, ਜਿਨ੍ਹਾਂ ਨੇ ਖ਼ੁਦਗ਼ਰਜ਼ੀ ਕਾਰਨ ਆਪਣੇ ਧਾਰਮਿਕ ਸਿਧਾਂਤ ਮਹਾਨ ਵਿਰਾਸਤ, ਇਤਿਹਾਸ ਅਤੇ ਸ਼ਹੀਦਾਂ ਨੂੰ ਅਣਗੌਲਿਆਂ ਕਰ ਕੇ ਆਪਣੀਆਂ ਕੂੜੀਆਂ ਲਾਲਸਾਵਾਂ ਨੂੰ ਪੂਰੀਆਂ ਕਰਨ ਵਿਚ ਹੀ ਗ਼ਲਤਾਨ ਹੋ ਗਈਆਂ। ਇਸ ਦੇ ਨਾਲ ਹੀ ਪੰਥ ਵਿਰੋਧੀ ਸ਼ਕਤੀਆਂ ਤਰ੍ਹਾਂ-ਤਰ੍ਹਾਂ ਦੀਆਂ ਸਾਜ਼ਿਸ਼ਾਂ ਅਤੇ ਮਨਘੜਤ ਕਹਾਣੀਆਂ ਘੜ ਕੇ ਸਿੱਖ ਸਿਧਾਂਤ, ਮਹਾਨ ਵਿਰਾਸਤ, ਸ਼ਾਨਮੱਤੇ ਇਤਿਹਾਸ ਅਤੇ ਮਰਯਾਦਾ ਨੂੰ ਸੱਟ ਮਾਰਨ ਲਈ ਪੂਰੀ ਤਰ੍ਹਾਂ ਸਰਗਰਮ ਹਨ, ਜੋ ਕਿ ਅਤਿ ਖ਼ਤਰਨਾਕ ਮਸਲਾ ਹੈ। ਸਾਨੂੰ ਇਸ ਖ਼ਤਰੇ ਤੋਂ ਸਾਵਧਾਨ ਹੋਣ ਦੀ ਲੋੜ ਹੈ, ਵਰਨਾ ਸਰਬਨਾਸ਼ ਯਕੀਨੀ ਹੈ। ਆਓ ! ਆਪਣੇ ਮਹਾਨ ਸਿਧਾਂਤ ਅਤੇ ਵਿਰਾਸਤ ਦੇ ਸਹੀ ਵਾਰਿਸ ਬਣਨ ਦਾ ਯਤਨ ਕਰੀਏ ਅਤੇ "ਅਪਨਾ ਬਿਗਾਰਿ ਬਿਰਾਂਨਾ ਸਾਂਢੈ"[9] ਦੇ ਸਿਧਾਂਤ ਉੱਤੇ ਪਹਿਰਾ ਦੇਈਏ ਅਤੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਤੋਂ ਸੇਧ ਲੈਂਦੇ ਹੋਏ, ਇਸ ਕਾਰਜ ਵਿਚ ਤਨੋਂ ਮਨੋਂ ਆਪੋ-ਆਪਣਾ ਯੋਗਦਾਨ ਪਾਈਏ ਅਤੇ ਆਪਣਾ ਜਨਮ ਸਕਾਰਥਾ ਕਰੀਏ ਅਤੇ ਆਪਣੇ ਦੇਸ ਅਤੇ ਕੌਮ ਦੇ ਗੌਰਵ, ਅਣਖ ਅਤੇ ਸ਼ਾਨ ਨੂੰ ਉੱਚਾ ਕਰੀਏ, ਰੌਸ਼ਨ ਕਰੀਏ।

---

9. ਗੌਂਡ ਰਵਿਦਾਸ ਜੀ, ਪੰਨਾ 875.

# ਸੰਤ ਸਿਪਾਹੀ - ਮਹਾਨ ਅਜ਼ਾਦੀ ਘੁਲਾਟੀਏ
# ਬਾਬਾ ਮਹਾਰਾਜ ਸਿੰਘ ਜੀ

ਅਜ਼ਾਦੀ ਮਨੁੱਖ ਦਾ ਜਮਾਂਦਰੂ ਹੱਕ ਹੈ। ਗੁਰੂ ਨਾਨਕ ਦੇਵ ਜੀ ਸਮੇਤ ਦਸ ਗੁਰੂ ਸਾਹਿਬਾਨ ਨੇ ਪੰਜਾਬ ਅਤੇ ਭਾਰਤ ਦੀ ਗ਼ੁਲਾਮੀ ਦੀਆਂ ਜ਼ੰਜੀਰਾਂ ਕੱਟਣ ਹਿਤ ਆਪ ਆਪਣੇ ਜੀਵਨ ਕਾਲ ਦੌਰਾਨ ਅਮਲੀ ਰੂਪ ਵਿਚ ਲੰਮਾ ਸੰਘਰਸ਼ ਕਰ ਕੇ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਅਤੇ ਦਸਮੇਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਰਬੰਸ ਦੀ ਸ਼ਹੀਦੀ ਦੇ ਕੇ ਆਪਣੇ ਸਿੱਖ ਸ਼ਰਧਾਲੂਆਂ ਤੇ ਦੇਸ਼ ਵਾਸੀਆਂ ਨੂੰ ਹੱਕ, ਸੱਚ, ਨਿਆਂ, ਮਨੁੱਖੀ ਬਰਾਬਰੀ ਅਤੇ ਅਜ਼ਾਦੀ ਲਈ ਸੰਘਰਸ਼ਸੀਲ ਹੋਣ ਦਾ ਮਾਰਗ ਦਰਸਾਇਆ। ਗੁਰੂ ਸਾਹਿਬਾਨ ਨੇ ਭਾਰਤ ਦੇ ਮਾਧਿਅਮ ਰਾਹੀਂ ਸਮੁੱਚੀ ਮਨੁੱਖਤਾ ਨੂੰ ਸਮਾਜਿਕ, ਧਾਰਮਿਕ, ਆਰਥਿਕ, ਰਾਜਨੀਤਿਕ ਅਤੇ ਆਤਮਿਕ ਤੌਰ ’ਤੇ ਅਜ਼ਾਦ ਕਰਾਉਣ ਲਈ ਇਕ ਨਵੀਂ, ਨਿਵੇਕਲੀ ਤੇ ਮੁਕੰਮਲ ‘ਗੁਰਮਤਿ ਵਿਚਾਰਧਾਰਾ’ ਦਿੱਤੀ, ਜੋ ਮਨੁੱਖ ਦੀ ਸ਼ਖ਼ਸੀਅਤ ਦੀ ਸੰਪੂਰਨ ਉਸਾਰੀ ਦੀ ਜ਼ਾਮਨ ਹੈ। ਇਸ ਵਿਚਾਰਧਾਰਾ ਨੂੰ ਸਭ ਤੋਂ ਵੱਧ ਪੁਰਾਤਨ ਪੰਜਾਬ ਦੀ ਧਰਤੀ ਨੇ ਆਪਣੇ ਅੰਦਰ ਸਮੋਇਆ, ਸੰਭਾਲਿਆ ਤੇ ਪ੍ਰਫੁੱਲਿਤ ਕੀਤਾ ਹੈ। ਸ਼ਾਇਦ ਇਹੋ ਕਾਰਨ ਹੈ ਕਿ ਪੰਜਾਬੀਆਂ ਨੇ ਹਮੇਸ਼ਾ ਹੀ ਗ਼ੁਲਾਮੀ ਦੀਆਂ ਜ਼ੰਜੀਰਾਂ ਕੱਟਣ, ਅਜ਼ਾਦ ਅਤੇ ਖੁੱਲ੍ਹਾ-ਡੁੱਲ੍ਹਾ ਜੀਵਨ ਜਿਊਣ ਲਈ ਸਰਗਰਮ ਭੂਮਿਕਾ ਨਿਭਾਈ ਹੈ। ਪ੍ਰੋ. ਪੂਰਨ ਸਿੰਘ ਨੇ ਪੰਜਾਬੀ ਗੱਭਰੂਆਂ ਅਤੇ ਮੁਟਿਆਰਾਂ ਦੀ ਮਨੋ ਦਸ਼ਾ ਨੂੰ ਇਉਂ ਬਿਆਨ ਕੀਤਾ ਹੈ :

*ਇਹ ਬੇਪ੍ਰਵਾਹ ਪੰਜਾਬ ਦੇ ਮੌਤ ਨੂੰ ਮਖ਼ੌਲਾਂ ਕਰਨ ਮਰਨ ਥੀਂ ਨਹੀਂ ਡਰਦੇ।*
*ਪਿਆਰ ਨਾਲ ਇਹ ਕਰਨ ਗ਼ੁਲਾਮੀ, ਜਾਨ ਕੋਹ ਆਪਣੀ ਵਾਰ ਦਿੰਦੇ।*
*ਪਰ ਟੈਂ ਨਾ ਮੰਨਣ ਕਿਸੇ ਦੀ, ਖਲੋ ਜਾਣ ਡਾਂਗਾਂ ਮੋਢੇ ਤੇ ਉਲਾਰ ਕੇ।*

ਪੰਜਾਬੀ ਕਿਸਾਨੀ ਖੇਤਰ ਵਿਚ, ਖੇਡ ਦੇ ਮੈਦਾਨ ਵਿਚ, ਧਰਮ ਖੇਤਰ ਵਿਚ, ਮੈਦਾਨੇ-ਜੰਗ ਵਿਚ ਤਥਾ ਜਿਥੇ ਕਿਧਰੇ ਵੀ ਵਿਚਰਦਾ ਹੈ ਉਸ ਦੀ ਸ਼ਖ਼ਸੀਅਤ ਦਾ ਸਰਬਪੱਖੀ ਰੂਪ ਸਾਹਮਣੇ ਪ੍ਰਗਟ ਹੋ ਜਾਂਦਾ ਹੈ। ਪੰਜਾਬੀ ਸਿਪਾਹੀ (ਸਿੱਖ ਸਿਪਾਹੀ) ਦੀ ਦੇਸ਼ ਭਗਤੀ ਦੀ ਭਾਵਨਾ ਅਥਾਹ, ਅਮੁੱਕ ਅਤੇ ਅਸਚਰਜਤਾ ਵਾਲੀ ਹੈ। ਪੰਜਾਬੀ ਦੇ ਨਾਮਵਰ ਕਵੀ ਪ੍ਰੋ. ਮੋਹਨ ਸਿੰਘ ਨੇ ਸਿੱਖ ਸਿਪਾਹੀ, ਜਿਸ ਦਾ ਵਿਆਹ ਥੋੜ੍ਹੇ ਦਿਨ ਪਹਿਲਾਂ ਹੋਇਆ ਹੁੰਦਾ ਹੈ, ਪੰਜਾਬ ਉੱਤੇ ਅੰਗਰੇਜ਼ ਦੇ ਹਮਲੇ ਦੀ ਖ਼ਬਰ ਸੁਣ ਕੇ ਆਪਣੇ ਘੋੜੇ ਉੱਤੇ ਕਾਠੀ ਪਾ ਕੇ, ਸਵਾਰ ਹੋ ਕੇ, ਮੈਦਾਨੇ-ਜੰਗ ਵਿਚ ਜੂਝਣ ਵਾਸਤੇ ਜਾਣ

ਲਈ ਤਿਆਰ ਹੋ ਜਾਂਦਾ ਹੈ। ਉਸਦੀ ਸੱਜ ਵਿਆਹੀ ਜੀਵਨ ਸਾਥਣ ਵੱਲੋਂ ਘੋੜੇ ਦੀਆਂ ਵਾਗਾਂ ਫੜ ਕੇ ਰੋਕਣ ਅਤੇ ਟੋਕਣ ਉੱਤੇ ਸਿੱਖ ਸਿਪਾਹੀ ਦੀ ਮਾਨਸਿਕਤਾ ਅਤੇ ਦੇਸ਼ ਪਿਆਰ ਦੇ ਜਜ਼ਬੇ ਬਾਰੇ ਉਹ ਇਉਂ ਆਖਦਾ ਹੈ :

*ਵਾਗਾਂ ਛਡਦੇ ਹੰਝੂਆਂ ਵਾਲੀਏ ਨੀ,*
*ਪੈਰ ਧਰਨ ਦੇ ਮੈਨੂੰ ਰਕਾਬ ਉੱਤੇ।*
*ਮੇਰੇ ਦੇਸ਼ ਉੱਤੇ ਬਣੀ ਹੈ ਭੀੜ ਭਾਰੀ,*
*ਟੁੱਟ ਪਏ ਨੇ ਵੈਰੀ ਪੰਜਾਬ ਉੱਤੇ।*
*ਸਰੂ ਵਰਗੀ ਜੁਆਨੀ ਕੀ ਫੂਕਣੀਏ,*
*ਭੌਂਡ ਬਹਿ ਗਿਆ ਜੇ ਫੁੱਲ ਗੁਲਾਬ ਉੱਤੇ।*

ਸ਼ੇਰੇ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਮਗਰੋਂ ਲਾਹੌਰ ਦਰਬਾਰ ਵਿਚ ਜੰਮੂ ਦੇ ਨਮਕ ਹਰਾਮ ਡੋਗਰਿਆਂ ਦੀ ਸਾਜ਼ਿਸ਼-ਦਰ-ਸਾਜ਼ਿਸ਼ ਕਾਰਨ ਬਹੁਤ ਖ਼ੂਨ ਡੁੱਲ੍ਹਿਆ। ਇਕ ਬਦਕਿਸਮਤ ਦਿਨ ਡੋਗਰੇ ਧਿਆਨ ਸਿੰਘ ਦਾ ਪੁੱਤਰ ਰਾਜਾ ਹੀਰਾ ਸਿੰਘ ਪੰਜਾਬ ਦਾ ਪ੍ਰਧਾਨ ਮੰਤਰੀ ਬਣ ਗਿਆ। ਉਸ ਨੇ ਮਹਾਰਾਜਾ ਰਣਜੀਤ ਸਿੰਘ ਦੇ ਪੁੱਤਰ ਕੰਵਰ ਕਸ਼ਮੀਰਾ ਸਿੰਘ ਅਤੇ ਸਰਦਾਰ ਅਤਰ ਸਿੰਘ ਸੰਧਾਵਾਲੀਆ ਨੂੰ ਦੇਸ਼ ਪੰਜਾਬ ਤਥਾ ਖ਼ਾਲਸਾ ਰਾਜ ਦੇ ਬਾਗ਼ੀ ਕਰਾਰ ਦੇ ਕੇ, ਉਹਨਾਂ ਨੂੰ ਜਿਊਂਦੇ ਜਾਂ ਮੁਰਦੇ ਫੜਨ ਲਈ ਸਮੇਂ ਦੇ ਮਹਾਨ ਸਿੱਖ ਸੰਤ ਬਾਬਾ ਬੀਰ ਸਿੰਘ ਜੀ ਨੌਰੰਗਾਬਾਦੀ ਦੇ ਡੇਰੇ ਉੱਤੇ ਫ਼ੌਜ ਚੜ੍ਹਾ ਦਿੱਤੀ। ਫ਼ੌਜ ਵੱਲੋਂ ਬਾਬਾ ਬੀਰ ਸਿੰਘ, ਕੰਵਰ ਕਸ਼ਮੀਰਾ ਸਿੰਘ ਸਮੇਤ ਤਿੰਨ ਹਜ਼ਾਰ ਤੋਂ ਵੱਧ ਸਿੰਘ, ਸਿੰਘਣੀਆਂ, ਭੁਝੰਗੀਆਂ ਅਤੇ ਸੈਂਕੜੇ ਹੀ ਮੱਝਾਂ-ਗਾਵਾਂ ਨੂੰ ਤੋਪਾਂ ਦੇ ਗੋਲਿਆਂ ਨਾਲ ਉਡਾ ਦਿੱਤਾ। ਬਾਬਾ ਜੀ ਦੇ ਸ਼ਹੀਦ ਹੋਣ ਉਪਰੰਤ ਨੌਰੰਗਾਬਾਦੀ ਸਿੱਖ ਧਾਰਮਿਕ ਸੰਸਥਾ ਦੇ ਮੁਖੀ ਜ਼ਿਲ੍ਹਾ ਲੁਧਿਆਣਾ ਦੇ ਕਸਬਾ ਪਾਇਲ ਦੇ ਨੇੜੇ ਦੇ ਨਗਰ ਰਬੋਂ ਉੱਚੀ ਦੇ ਜੰਮਪਲ ਭਾਈ ਮਹਾਰਾਜ ਸਿੰਘ ਜੀ ਮੁਖੀ ਬਣੇ। ਇਸ ਲੇਖ ਵਿਚ ਸੇਵਾ ਅਤੇ ਸਿਮਰਨ ਦੇ ਪੁੰਜ ਅਤੇ ਸੰਤ-ਸਿਪਾਹੀ ਬਾਬਾ ਮਹਾਰਾਜ ਸਿੰਘ ਜੀ ਦੇ ਜੀਵਨ ਬਾਰੇ ਸੰਖੇਪ ਵਿਚ ਚਰਚਾ ਕਰਨ ਜਾ ਰਹੇ ਹਾਂ।

ਭਾਈ ਮਹਾਰਾਜ ਸਿੰਘ ਦਾ ਜਨਮ 11 ਜਨਵਰੀ ਸੰਨ 1780 ਨੂੰ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਰਬੋਂ ਉੱਚੀ ਵਿਚ ਹੋਇਆ। ਬਾਬਾ ਮਹਾਰਾਜ ਸਿੰਘ ਨੂੰ ਸਿੱਖੀ ਵਿਰਸੇ ਵਿਚ ਹੀ ਮਿਲੀ। ਆਪ ਜੀ ਸਡੌਲ ਸਰੀਰ, ਨਿੱਘੇ ਸੁਭਾਅ, ਮਿੱਠ ਬੋਲੜੇ, ਉੱਚੇ ਲੰਮੇ ਜੁਆਨ, ਨਿੱਤਨੇਮੀ, ਪੂਰਨ ਗੁਰਸਿੱਖ, ਸੇਵਾ ਅਤੇ ਸਿਮਰਨ ਦੇ ਪੁੰਜ ਅਤੇ ਬਲਸ਼ਾਲੀ ਯੋਧੇ ਸਨ। ਸੱਚਮੁੱਚ ਹੀ ਉਹ ਸੰਤ ਵੀ ਸਨ ਅਤੇ ਸਿਪਾਹੀ ਵੀ। ਉਹਨਾਂ ਦਾ ਪਰਿਵਾਰ ਉਸ ਸਮੇਂ ਦੇ ਮਹਾਨ ਸੰਤ ਬਾਬਾ ਬੀਰ ਸਿੰਘ ਜੀ ਨੌਰੰਗਾਬਾਦੀ ਦੇ ਮਾਧਿਅਮ ਰਾਹੀਂ ਗੁਰੂ ਘਰ ਨਾਲ ਜੁੜਿਆ ਹੋਇਆ ਸੀ, ਜਿਸ ਕਾਰਨ ਬਾਬਾ ਮਹਾਰਾਜ ਸਿੰਘ ਦਾ ਵੀ ਬਾਬਾ ਨੌਰੰਗਾਬਾਦੀ ਜੀ ਨਾਲ ਨੇੜ ਹੋ ਗਿਆ ਅਤੇ ਉਹ "ਤਨੁ ਮਨੁ

ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ"[1] ਅਨੁਸਾਰ ਗੁਰੂ ਜੀ ਨੂੰ ਪੂਰਨ ਰੂਪ ਵਿਚ ਸਮਰਪਿਤ ਹੋ ਗਿਆ। ਬਾਬਾ ਬੀਰ ਸਿੰਘ ਜੀ ਨੇ ਭਾਈ ਮਹਾਰਾਜ ਸਿੰਘ ਦੀ ਸੇਵਾ, ਬਿਰਤੀ, ਚਾਲ-ਢਾਲ, ਰਹਿਣੀ-ਬਹਿਣੀ ਅਤੇ ਸ਼ੁੱਧ ਮਿਆਰੀ ਜੀਵਨ ਵੇਖ ਕੇ, ਉਨ੍ਹਾਂ ਨੂੰ ਪੂਰਾ ਪਿਆਰ ਅਤੇ ਸਤਿਕਾਰ ਦਿੱਤਾ। ਹੁਣ ਭਾਈ ਮਹਾਰਾਜ ਸਿੰਘ ਬਾਬਾ ਜੀ ਦੇ ਨਿਕਟਵਰਤੀ ਸਿੰਘਾਂ ਵਿੱਚੋਂ ਗਿਣੇ ਜਾਂਦੇ ਸਨ। ਰਾਜਾ ਹੀਰਾ ਸਿੰਘ ਡੋਗਰੇ ਦੇ ਨਾਪਾਕ ਹੁਕਮਾਂ ਦੁਆਰਾ ਬਾਬਾ ਬੀਰ ਸਿੰਘ ਨੌਰੰਗਾਬਾਦੀ ਦੇ ਸ਼ਹੀਦ ਹੋ ਜਾਣ ਉਪਰੰਤ ਭਾਈ ਮਹਾਰਾਜ ਸਿੰਘ ਇਸ ਸਿੱਖ ਸੰਸਥਾ ਦੇ ਮੁਖੀ ਬਣੇ। ਲਾਹੌਰ ਦਰਬਾਰ ਵਿਚ ਡੋਗਰਿਆਂ ਦੀਆਂ ਸਾਜ਼ਿਸ਼ਾਂ, ਬਾਬਾ ਬੀਰ ਸਿੰਘ ਜੀ ਦੇ ਡੇਰੇ ਨੂੰ ਤੋਪਾਂ ਨਾਲ ਉਡਾਏ ਜਾਣਾ, ਮੁੱਦਕੀ, ਫੇਰੂ ਸ਼ਹਿਰ, ਅਲੀਵਾਲ ਅਤੇ ਸਭਰਾਵਾਂ ਦੀਆਂ ਸਿੰਘਾਂ ਅਤੇ ਫ਼ਰੰਗੀਆਂ ਦੀਆਂ ਲੜਾਈਆਂ ਸਮੇਂ ਡੋਗਰਿਆਂ ਵੱਲੋਂ ਨਿਭਾਈ ਗਈ ਗ਼ਦਾਰਾਂ ਵਾਲੀ ਭੂਮਿਕਾ ਅਤੇ ਅੰਤ 29 ਮਾਰਚ, 1849 ਨੂੰ ਅੰਗਰੇਜ਼ ਵੱਲੋਂ ਪੰਜਾਬ ਨੂੰ ਜ਼ਬਤ ਕਰ ਕੇ ਫ਼ਿਰੰਗੀ ਦੇ ਰਾਜ ਦਾ ਹਿੱਸਾ ਬਣਾਉਣ ਆਦਿ ਘਟਨਾਵਾਂ ਦਾ ਭਾਈ ਮਹਾਰਾਜ ਸਿੰਘ ਦੇ ਦਿਲ ਉੱਤੇ ਗਹਿਰਾ ਅਸਰ ਸੀ। ਬਾਬਾ ਮਹਾਰਾਜ ਸਿੰਘ ਨੇ ਅੰਗਰੇਜ਼ ਦੀ ਈਨ ਮੰਨਣ ਤੋਂ ਇਨਕਾਰ ਕਰ ਦਿੱਤਾ ਅਤੇ ਅੰਗਰੇਜ਼ ਦਾ ਰਾਜ ਸਮਾਪਤ ਕਰ ਕੇ, ਦੇਸ਼ ਪੰਜਾਬ ਨੂੰ ਅਜ਼ਾਦ ਕਰਾਉਣ ਲਈ ਫ਼ੈਸਲਾ ਕਰ ਲਿਆ। ਉਨ੍ਹਾਂ ਨੇ ਅੰਮ੍ਰਿਤਸਰ ਦੀ ਪਵਿੱਤਰ ਧਰਤੀ ਉੱਤੇ ਜਾ ਕੇ ਇਹ ਪ੍ਰਣ ਕੀਤਾ : "ਮੈਂ ਆਪਣੀ ਪੂਰੀ ਸ਼ਕਤੀ ਪੂਰਨ ਤੌਰ ਪਰ ਪਹਿਲਾਂ ਅੰਗਰੇਜ਼ਾਂ ਨੂੰ ਕੱਢਣ ਲਈ ਲਾਵਾਂਗਾ। ਅਖ਼ੀਰਲੇ ਸਵਾਸਾਂ ਤਕ ਇਸ ਧਰਮ-ਯੁੱਧ ਵਿਚ ਜੁਟਿਆ ਰਹਾਂਗਾ। ਅੰਗਰੇਜ਼ ਜਾਂ ਕਿਸੇ ਦੇਸ਼ ਘਾਤਕ ਅਤੇ ਪੰਜਾਬ ਦੇ ਸਿੱਖ ਰਾਸ਼ਟਰ ਦੇ ਦੁਸ਼ਮਣ ਜਾਂ ਗ਼ਦਾਰ ਅੱਗੇ ਹਥਿਆਰ ਨਹੀਂ ਸੁੱਟਾਂਗਾ ਅਤੇ ਗੁਰੂ ਦੀ ਬਖ਼ਸ਼ੀ ਹੋਈ ਕਿਰਪਾਨ ਦੀ ਨਿਰਾਦਰੀ ਨਹੀਂ ਕਰਾਂਗਾ।" ਸਤਿਗੁਰਾਂ ਦੇ ਬਖ਼ਸ਼ੇ ਗੁਰਮਤਿ ਸਿਧਾਂਤ ਅਨੁਸਾਰ ਆਪ ਜੀ ਪਾਤਸ਼ਾਹ ਦੇ ਦਰਬਾਰ ਵਿਖੇ ਅਰਦਾਸ ਕਰ ਕੇ ਅਸੀਸ ਪ੍ਰਾਪਤ ਕਰਨ ਹਿਤ ਸ੍ਰੀ ਅੰਮ੍ਰਿਤਸਰ ਪਹੁੰਚੇ ਸਨ। ਪੰਚਮ ਪਾਤਸ਼ਾਹ ਦਾ ਗੁਰਵਾਕ ਹੈ :

**ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥**
**ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥**
**ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ ॥**
**ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ ॥**

*(ਵਾਰ ਸਿਰੀਰਾਗੁ ਮਹਲਾ 4, ਪੰਨਾ 91)*

**ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ ਮੈ ਤੁਧੁ ਆਗੈ ਅਰਦਾਸਿ ॥**
**ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖੁ ਸੁਖੁ ਤੁਧ ਹੀ ਪਾਸਿ ॥**

*(ਸੂਹੀ ਮਹਲਾ 4, ਪੰਨਾ 735)*

ਇਸ ਤੋਂ ਬਾਅਦ ਉਨ੍ਹਾਂ ਨੇ ਮਹਾਰਾਣੀ ਜਿੰਦਾ ਨਾਲ ਸੰਪਰਕ ਸਥਾਪਿਤ ਕਰ

---

1. ਰਾਮਕਲੀ ਮ: ੩ ਅਨੰਦੁ, ਪੰਨਾ 918.

ਕੇ ਅੰਗਰੇਜ਼ਾਂ ਨੂੰ ਦੇਸ਼ ਵਿੱਚੋਂ ਕੱਢਣ ਦੀਆਂ ਵਿਉਂਤਾਂ ਬਣਾਉਣੀਆਂ ਸ਼ੁਰੂ ਕੀਤੀਆਂ। ਸਰਕਾਰ ਅੰਗਰੇਜ਼ੀ ਨੇ ਮਹਾਂਰਾਣੀ ਜਿੰਦ ਕੌਰ ਭਾਈ ਮਹਾਰਾਜ ਸਿੰਘ ਅਤੇ ਪ੍ਰੇਮੇ ਵਿਰੁੱਧ ਦੇਸ਼-ਧ੍ਰੋਹੀ ਦਾ ਮੁਕੱਦਮਾ ਚਲਾ ਦਿੱਤਾ, ਜਿਸ ਨੂੰ 'ਪ੍ਰੇਮਾ ਸਾਜ਼ਿਸ਼ ਕੇਸ' ਕਰਕੇ ਜਾਣਿਆ ਗਿਆ। ਲਾਹੌਰ ਵਿਚ 'ਪ੍ਰੇਮਾ ਸਾਜ਼ਿਸ਼ ਕੇਸ' ਦੇ ਮਾਮਲੇ ਵਿਚ ਹੈਨਰੀ ਲਾਰੰਸ ਨੇ ਭਾਈ ਮਹਾਰਾਜ ਸਿੰਘ, ਮਹਾਰਾਣੀ ਜਿੰਦ ਕੌਰ, ਪ੍ਰੇਮਾ ਅਤੇ ਮਹਾਰਾਣੀ ਦੇ ਨਿੱਜੀ ਸਕੱਤਰ (ਦੀਵਾਨ) ਬੂਟਾ ਸਿੰਘ ਨੂੰ ਦੋਸ਼ੀ ਕਰਾਰ ਦਿੱਤਾ। ਇਸ ਸਾਜ਼ਿਸ਼ ਅਨੁਸਾਰ ਪਹਿਲਾਂ ਦੀਨਾ ਨਾਥ, ਸ. ਸ਼ੇਰ ਸਿੰਘ ਤੇ ਸ. ਤੇਜਾ ਸਿੰਘ ਨੂੰ ਮੌਤ ਦੇ ਘਾਟ ਉਤਾਰਿਆ ਜਾਣਾ ਸੀ ਫੇਰ ਕੁਝ ਹੋਰ ਅਫ਼ਸਰਾਂ ਨੂੰ। ਪ੍ਰੇਮੇ ਨੂੰ ਫਾਂਸੀ ਦਾ ਹੁਕਮ ਸੁਣਾਇਆ ਗਿਆ। ਬੂਟਾ ਸਿੰਘ ਭਗੌੜਾ ਹੋ ਗਿਆ ਅਤੇ ਭਾਈ ਮਹਾਰਾਜ ਸਿੰਘ ਦੇ ਵਾਰੰਟ ਗ੍ਰਿਫ਼ਤਾਰੀ ਜਾਰੀ ਹੋ ਗਏ। ਹੁਣ ਭਾਈ ਮਹਾਰਾਜ ਸਿੰਘ ਨੇ 'ਰੂਪੋਸ਼' ਹੋ ਕੇ ਖ਼ਾਲਸਾ ਪੰਥ ਨੂੰ ਜਥੇਬੰਦ ਕਰਨ ਦਾ ਬੀੜਾ ਚੁੱਕਿਆ।

ਭਾਈ ਸਾਹਿਬ ਨੇ ਪਾਤਸ਼ਾਹ ਅੱਗੇ ਅਰਦਾਸ ਕੀਤੀ ਕਿ, ਪਾਤਸ਼ਾਹ! ਆਪਣੇ ਸਿੱਖ ਸੇਵਕ ਨੂੰ ਅੰਗਰੇਜ਼ ਦੀ ਗ਼ੁਲਾਮੀ ਨੂੰ ਖ਼ਤਮ ਕਰਨ ਅਤੇ ਦੇਸ਼ ਨੂੰ ਅਜ਼ਾਦ ਕਰਾਉਣ ਦੀ ਸ਼ਕਤੀ ਬਖ਼ਸ਼ੋ ਜਾਂ ਫਿਰ "ਜਬ ਆਵ ਕੀ ਅਉਧ ਨਿਧਾਨ ਬਨੈ, ਅਤ ਹੀ ਰਨ ਮੈ ਤਬ ਜੂਝ ਮਰੋਂ"[2] ਦੀ ਸਥਿਤੀ ਨੂੰ ਪ੍ਰਾਪਤ ਹੋਣ ਦਾ ਸੁਭਾਗ।

ਭਾਈ ਸਾਹਿਬ ਨੇ ਤੇਜ਼ੀ ਨਾਲ ਤਿਆਰੀ ਅਰੰਭ ਦਿੱਤੀ। ਅਜ਼ਾਦੀ ਲਈ ਮਰ ਮਿਟਣ ਵਾਲਿਆਂ ਨੂੰ ਜਥੇਬੰਦ ਕਰਨਾ ਸ਼ੁਰੂ ਕਰ ਦਿੱਤਾ। ਖ਼ਾਲਸਾ ਫ਼ੌਜਾਂ ਦੀਆਂ ਫ਼ੌਜੀ ਛਾਉਣੀਆਂ ਅੰਦਰ ਪੂਰਾ ਸੰਪਰਕ ਸਥਾਪਿਤ ਕਰ ਲਿਆ ਅਤੇ ਖ਼ਾਲਸਾ ਫ਼ੌਜਾਂ ਨੂੰ ਪੰਜਾਬ ਨੂੰ ਫ਼ਿਰੰਗੀ ਤੋਂ ਬੰਦ-ਖ਼ਲਾਸ ਕਰਾਉਣ ਹਿਤ ਪ੍ਰੇਰਿਤ ਕੀਤਾ। ਬੜੀ ਤੇਜ਼ੀ ਨਾਲ ਇਹ ਅਜ਼ਾਦੀ ਦੀ ਲਹਿਰ ਪ੍ਰਚੰਡ ਹੋਣ ਲੱਗੀ ਅਤੇ ਦੇਖਦੇ-ਦੇਖਦੇ ਸਾਰੀ ਤਿਆਰੀ ਹੋ ਗਈ ਅਤੇ ਅਜ਼ਾਦੀ ਲਈ ਇਨਕਲਾਬ ਦਾ ਸਮਾਂ ਨੇੜੇ ਆਇਆ ਤਾਂ ਜਿਸ ਤਰ੍ਹਾਂ ਹਰ ਰਾਜਨੀਤਿਕ ਇਨਕਲਾਬੀ ਲਹਿਰਾਂ ਵਿਚ ਹੁੰਦਾ ਹੈ। ਗ਼ਦਾਰ ਵੀ ਇਹਨਾਂ ਲਹਿਰਾਂ ਵਿਚ ਸ਼ਾਮਲ ਹੋ ਜਾਂਦੇ ਰਹੇ ਹਨ। ਬਾਬਾ ਮਹਾਰਾਜ ਸਿੰਘ ਦੇ ਇਸ ਲਹਿਰ ਵਿਚ ਵੀ ਟੁੱਕੜਬੋਚ - ਗ਼ਦਾਰ ਮੁਖ਼ਬਰ ਸ਼ਾਮਲ ਹੋ ਗਏ ਅਤੇ ਇਹਨਾਂ ਗ਼ਦਾਰਾਂ ਦੀ ਦੇਸ਼-ਧਰੋਹੀ ਸੋਚ ਅਤੇ ਅਕ੍ਰਿਤਘਣਤਾ ਕਾਰਨ ਅੰਗਰੇਜ਼ ਤੀਕ ਸੂਹ ਲੱਗ ਗਈ। ਸਰਕਾਰ ਅੰਗਰੇਜ਼ੀ ਨੇ ਬਾਬਾ ਮਹਾਰਾਜ ਸਿੰਘ ਨੂੰ ਛੇਤੀ ਤੋਂ ਛੇਤੀ ਗ੍ਰਿਫ਼ਤਾਰ ਕਰਨ ਦੇ ਯਤਨ ਜਾਰੀ ਕਰ ਦਿੱਤੇ ਅਤੇ ਮੁਗ਼ਲ ਸਾਮਰਾਜੀਆਂ ਦੀ ਤਰਜ਼ ਉੱਤੇ ਬਾਬਾ ਜੀ ਨੂੰ ਗ੍ਰਿਫ਼ਤਾਰ ਕਰਾਉਣ ਵਾਲੇ ਦੇਸ਼-ਧਰੋਹੀ ਗ਼ਦਾਰ ਨੂੰ ਭਾਰੀ ਇਨਾਮ ਦੇਣ ਦਾ ਐਲਾਨ ਕਰ ਦਿੱਤਾ।

ਸਤਲੁਜ ਪਾਰ ਰਿਆਸਤਾਂ ਦੇ ਕਮਿਸ਼ਨਰ ਅਤੇ ਸੁਪਰਡੈਂਟ ਡੀ.ਐਫ. ਮੈਕਲਿਓਡ ਵੱਲੋਂ ਪੀ. ਮੈਲਵਿਲ ਐਸ. ਕੁਆਇਰ ਸਕੱਤਰ ਪ੍ਰਸ਼ਾਸਨ ਬੋਰਡ ਧਰਮਸ਼ਾਲਾ ਨੂੰ ਅਕਤੂਬਰ, 1850 ਨੂੰ ਭੇਜੀ ਰਿਪੋਰਟ ਅਨੁਸਾਰ ਬਗ਼ਾਵਤ ਲਈ ਬਾਬਾ ਮਹਾਰਾਜ ਸਿੰਘ ਨੇ ਕਿਸ ਤਰ੍ਹਾਂ ਦੇ ਯਤਨ ਕੀਤੇ। ਕਮਿਸ਼ਨਰ ਮੈਕਲਿਓਡ ਆਪਣੀ ਰਿਪੋਰਟ

2. ਚੰਡੀ ਚਰਿਤ੍ਰ, ਪਾ: ੧੦.

ਵਿਚ ਇਉਂ ਲਿਖਦਾ ਹੈ ਕਿ ਬਾਬਾ ਮਹਾਰਾਜ ਸਿੰਘ ਪਹਿਲਾਂ ਮੁਲਤਾਨ ਵਿਖੇ ਦੀਵਾਨ ਮੂਲ ਰਾਜ ਨੂੰ ਜਾ ਕੇ ਮਿਲੇ। ਮੁਲਤਾਨ ਦੇ ਹਾਕਮ ਨੇ ਅੰਗਰੇਜ਼ਾਂ ਵਿਰੁੱਧ ਬਗ਼ਾਵਤ ਕਰ ਦਿੱਤੀ ਸੀ। ਉਸ ਦੀ ਫ਼ੌਜ ਦੀ ਦਸ਼ਾ ਠੀਕ ਨਾ ਵੇਖ ਕੇ ਬਾਬਾ ਜੀ ਮੂਲ ਰਾਜ ਤੋਂ ਸੰਤੁਸ਼ਟ ਨਾ ਹੋਏ ਤੇ ਉਥੋਂ ਵਾਪਸ ਆ ਗਏ। ਕੁਝ ਦਿਨ ਪਿੱਛੋਂ ਮੂਲ ਰਾਜ ਨੂੰ ਹਾਰ ਹੋਈ ਤੇ ਅੰਗਰੇਜ਼ਾਂ ਨੇ ਮੁਲਤਾਨ 'ਤੇ ਕਬਜ਼ਾ ਕਰ ਲਿਆ।

ਰਿਪੋਰਟ ਵਿਚ ਅੱਗੇ ਲਿਖਿਆ ਗਿਆ ਹੈ ਕਿ ਮੁਲਤਾਨ ਤੋਂ ਪਿੱਛੋਂ ਉਹ ਪਾਕ ਪਟਨ ਵਿੱਚੋਂ ਹੋ ਕੇ ਮਾਲਵਾ, ਮੁਕਤਸਰ, ਅਨੰਦਪੁਰ ਸਾਹਿਬ ਪੁੱਜੇ ਤੇ ਉਥੋਂ ਕਾਂਗੜਾ ਵੱਲ ਨੂੰ ਰਵਾਨਾ ਹੋਏ। ਪਹਾੜੀਆਂ ਦੇ ਨਾਲ ਨਾਲ ਚੱਲਦੇ ਉਹ ਰਾਵਲਪਿੰਡੀ ਪਹੁੰਚੇ। ਇਸ ਰਸਤੇ ਸਫ਼ਰ ਦੌਰਾਨ ਬਾਬਾ ਜੀ ਖ਼ਾਲਸਾ ਰਾਜ ਦੇ ਹਿਤੈਸ਼ੀਆਂ ਨੂੰ ਅੰਗਰੇਜ਼ ਦਾ ਪੰਜਾਬ ਉੱਤੋਂ ਕਬਜ਼ਾ ਸਮਾਪਤ ਕਰਕੇ, ਖ਼ਾਲਸਾ ਰਾਜ ਦੀ ਬਹਾਲੀ ਲਈ ਯਤਨਸ਼ੀਲ ਅਤੇ ਸੰਘਰਸ਼ਸੀਲ ਹੋਣ ਲਈ ਪ੍ਰੇਰਦੇ ਰਹੇ। ਰਾਵਲਪਿੰਡੀ ਵਿਚ ਉਨ੍ਹਾਂ ਨੇ ਸਰਦਾਰ ਚਤਰ ਸਿੰਘ ਨਾਲ ਖੁੱਲ੍ਹ ਕੇ ਵਿਚਾਰ-ਵਟਾਂਦਰਾ ਕੀਤਾ। ਇਥੋਂ ਉਹ ਪੋਠੋਹਾਰ ਦੇ ਬਾਂਦੀ ਰਸਤੇ, ਬੈਸਾਲੀ, ਸੇਖੋਂ ਧਾਰਾਤਾਲਾ ਸੈਦ ਅਤੇ ਧਨੀ ਇਲਾਕੇ ਦੇ ਚਕਵਾਲ ਵਿੱਚੋਂ ਦੀ ਹੁੰਦੇ ਹੋਏ ਰਾਮ ਨਗਰ ਪੁੱਜੇ ਜਿਥੇ ਕਿ ਸਿੱਖ ਸੈਨਾਵਾਂ ਇਕੱਠੀਆਂ ਹੋ ਚੁੱਕੀਆਂ ਸਨ। ਉਹ ਖੁਲ੍ਹੇਆਮ ਘੋੜੇ 'ਤੇ ਸਵਾਰ ਹੋ ਕੇ ਸੈਨਾਵਾਂ ਦੇ ਵਿਚਕਾਰ ਘੁੰਮਦੇ ਫਿਰਦੇ ਸਨ। ਜਦੋਂ ਇਹ ਸੈਨਾ ਮੰਗ-ਰਸੂਲ ਨੂੰ ਰਵਾਨਾ ਹੋਈ ਤਾਂ ਬਾਬਾ ਜੀ ਇਸ ਦੇ ਨਾਲ ਸਨ। ਚੇਲਿਆਂ ਵਾਲਾ ਅਤੇ ਗੁਜਰਾਤ ਦੀਆਂ ਲੜਾਈਆਂ ਜੋ ਕਿ ਸਰਦਾਰ ਸ਼ੇਰ ਸਿੰਘ ਤੇ ਸਰਦਾਰ ਚਤਰ ਸਿੰਘ ਦੀ ਅਗਵਾਈ ਵਿਚ ਲੜੀਆਂ ਗਈਆਂ ਸਨ, ਬਾਬਾ ਮਹਾਰਾਜ ਸਿੰਘ ਉਨ੍ਹਾਂ ਵਿਚ ਉਹ ਸ਼ਾਮਲ ਹੋਏ। ਇਸ ਦੇ ਨਾਲ ਹੀ ਜਦੋਂ ਯੁੱਧ ਹੋ ਰਿਹਾ ਸੀ ਓਦੋਂ ਹੀ ਉਹ ਜੰਮੂ ਵਿਚ ਮਨੌਰਾ ਦੇ ਅਸਥਾਨ 'ਤੇ ਫ਼ੌਜਾਂ ਲਈ ਅਨਾਜ ਵੀ ਇਕੱਠਾ ਕਰਵਾ ਰਹੇ ਸਨ। ਉਨ੍ਹਾਂ ਨੇ ਅਨਾਜ ਲਦਵਾ ਕੇ 21 ਊਠ ਮੰਗ ਰਸੂਲ ਤੋਂ ਮਨੌਰਾ ਨੂੰ ਭਿਜਵਾਏ। ਇਸ ਤੋਂ ਉਨ੍ਹਾਂ ਦੀ ਯੁੱਧਨੀਤੀ ਬਾਰੇ ਪੂਰੀ ਜਾਣਕਾਰੀ ਪ੍ਰਾਪਤ ਹੁੰਦੀ ਹੈ।

ਗੁਜਰਾਤ ਵਿਚ ਸਿੱਖਾਂ ਦੀ ਹਾਰ ਤੋਂ ਪਿੱਛੋਂ ਉਹ ਫੇਰ ਰਾਵਲਪਿੰਡੀ ਗਏ। ਉਹ ਖ਼ਾਲਸਾ ਸੈਨਾ ਦੇ ਬਚੇ-ਖੁਚੇ ਸੈਨਿਕਾਂ ਨੂੰ ਲੈ ਕੇ ਭਿੰਬਰ ਅਤੇ ਅਖਨੂਰ ਦੇ ਰਸਤੇ ਦੇਵੀ ਬਟਾਲਾ ਵਿਖੇ ਆ ਗਏ। ਇਥੋਂ ਚੱਲ ਕੇ ਫੇਰ ਉਨ੍ਹਾਂ ਨੇ ਚੰਬੀ ਵਿਖੇ ਡੇਰਾ ਲਾ ਲਿਆ ਤੇ ਕੁਝ ਮਹੀਨੇ ਇਥੇ ਟਿਕੇ ਰਹੇ। ਉਥੇ ਰਹਿੰਦਿਆਂ ਉਨ੍ਹਾਂ ਨੇ ਰਾਮ ਨਗਰ ਦੇ ਕਿਲ੍ਹੇ 'ਤੇ ਕਬਜ਼ਾ ਕਰਨਾ ਚਾਹਿਆ ਪਰ ਗੁਲਾਬ ਸਿੰਘ ਦੇ ਪੁੱਤਰ ਮੀਆਂ ਫਿਨੀ ਕਾਰਨ ਇਹ ਨਾ ਹੋ ਸਕਿਆ।

ਪਹਾੜਾਂ ਨੂੰ ਛੱਡ ਕੇ ਸੰਗਤਾਂ ਦੀ ਪ੍ਰੇਰਨਾ ਨਾਲ ਬਾਬਾ ਜੀ ਨੇ ਜਲੰਧਰ ਦੁਆਬ ਦੇ ਇਲਾਕੇ ਵੱਲ ਚਾਲੇ ਪਾਏ। ਉਹ ਬਟਾਲੇ ਵਿੱਚੋਂ ਹੋ ਕੇ ਹੁਸ਼ਿਆਰਪੁਰ ਵਿਚ ਕਿਸ਼ੂਪੁਰ ਪਹੁੰਚ ਕੇ ਬਹੁਤ ਸਾਰੇ ਪ੍ਰਭਾਵਸ਼ਾਲੀ ਬੰਦਿਆਂ ਨੂੰ ਮਿਲੇ। ਇਥੋਂ ਚੱਲ ਕੇ ਉਨ੍ਹਾਂ ਨੇ ਕੁਰਾਲੇ ਨੂੰ ਆਪਣਾ ਹੈਡ-ਕੁਆਰਟਰ ਬਣਾਇਆ। ਇਥੇ ਰਹਿੰਦਿਆਂ ਉਨ੍ਹਾਂ ਨੇ

ਅੰਗਰੇਜ਼ਾਂ ਦੀਆਂ ਫ਼ੌਜੀ ਛਾਉਣੀਆਂ ਦਾ ਨਿਰੀਖਣ ਕੀਤਾ। ਉਹ ਕਈ ਕਮਿਸ਼ਨਡ ਅਫ਼ਸਰਾਂ ਨੂੰ ਵੀ ਮਿਲੇ ਜਿਨ੍ਹਾਂ ਵਿਚ ਪ੍ਰੇਮ ਸਿੰਘ, ਸੂਬਾ ਸਿੰਘ ਅਤੇ ਫ਼ਤਿਹ ਸਿੰਘ ਦਾ ਨਾਂ ਲਿਖਿਆ ਗਿਆ ਹੈ। ਇਸ ਇਲਾਕੇ ਵਿਚ ਰਹਿੰਦਿਆਂ ਉਨ੍ਹਾਂ ਨੇ ਹਾਜ਼ੀਪੁਰ, ਬਹਿਰਾਮਪੁਰ ਦਾਤਾਰਪੁਰ, ਅਕਬਰੀ, ਅਧਾਰੀ ਘਾਟ, ਆਦਿ ਅਨੇਕ ਥਾਵਾਂ 'ਤੇ ਜਾ ਕੇ ਬਗ਼ਾਵਤ ਲਈ ਫ਼ੌਜ ਅਤੇ ਲੋਕਾਂ ਨੂੰ ਤਿਆਰ ਕੀਤਾ। ਕਾਮੂਵਾਲ ਵਿਚ ਉਹ ਕਿਰਪਾ ਰਾਮ ਸਾਧੂ ਨੂੰ ਮਿਲੇ। ਉਸ ਨੇ 4000 ਵਿਅਕਤੀ ਦੇਣ ਦਾ ਵਾਅਦਾ ਕੀਤਾ। ਇਨ੍ਹਾਂ ਵਿਅਕਤੀਆਂ ਨੇ ਦਾਤਾਰਪੁਰ ਇਕੱਠੇ ਹੋਣਾ ਸੀ। ਇਥੋਂ ਧਰਮਸ਼ਾਲਾ ਦੋ ਦਿਨ ਠਹਿਰ ਕੇ ਉਹ ਕੰਦੋਲਾ ਹੁੰਦੇ ਹੋਏ ਆਪਣੇ ਜਥੇ ਸਮੇਤ 3-4 ਦਸੰਬਰ ਨੂੰ 'ਸ਼ਾਮ' ਪਿੰਡ ਪਹੁੰਚੇ। ਇਥੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਗਿਆ। ਬਾਬਾ ਜੀ ਨੇ ਗੁਰੂ ਗ੍ਰੰਥ ਸਾਹਿਬ ਦਾ ਪਾਠ ਅਤੇ ਅਰਦਾਸ ਕਰਨ ਤੋਂ ਬਾਅਦ ਸੋਚ ਵਿਚਾਰ ਕੇ ਐਲਾਨ ਕਰ ਦਿੱਤਾ ਸੀ ਕਿ ਵੀਹ ਪੋਹ ਮੰਗਲਵਾਰ ਨੂੰ ਅੰਗਰੇਜ਼ ਦੀਆਂ ਛਾਉਣੀਆਂ 'ਤੇ ਹਮਲਾ ਕਰ ਦਿੱਤਾ ਜਾਵੇ। ਇਹ ਤਰੀਕ 3 ਜਨਵਰੀ, 1850 ਦੀ ਬਣਦੀ ਸੀ। ਇਸ ਦਿਨ ਜਲੰਧਰ ਅਤੇ ਹੁਸ਼ਿਆਰਪੁਰ ਦੋਵੇਂ ਛਾਉਣੀਆਂ 'ਤੇ ਹਮਲਾ ਕੀਤਾ ਜਾਣਾ ਸੀ। ਸ਼ਾਮ ਤੋਂ ਚਲ ਕੇ ਉਹ ਗੜ੍ਹਦੀਵਾਲਾ, ਟਾਂਡਾ ਤੇ ਫੇਰ ਜਹੂਰੇ ਪਹੁੰਚੇ, ਇਹ ਉਨ੍ਹਾਂ ਦੇ ਮੁਖ ਅਸਥਾਨਾਂ ਵਿੱਚੋਂ ਇਕ ਸੀ। ਇਥੇ ਮਾਝੇ ਤੇ ਮਾਲਵੇ ਦੇ ਸਾਰੇ ਲੋਕ ਉਨ੍ਹਾਂ ਕੋਲ ਇਕੱਠੇ ਹੁੰਦੇ ਸਨ। ਇਸ ਤੋਂ ਬਾਅਦ ਉਹ ਕੁਝ ਦਿਨ ਲਈ ਬਿਆਸਾ ਪਾਰ ਚਲੇ ਗਏ। ਸ਼ਾਇਦ ਉਹ ਅੰਮ੍ਰਿਤਸਰ ਜੀ ਦੇ ਪਵਿੱਤਰ ਸਰੋਵਰ ਵਿਚ ਅਸ਼ਨਾਨ ਅਤੇ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਦੀਦਾਰੇ ਕਰਨਾ ਚਾਹੁੰਦੇ ਸਨ। ਪਰ ਕਿਸੇ ਕਾਰਨ ਉਹ ਉਥੇ ਪਹੁੰਚ ਨਾ ਸਕੇ ਤੇ ਵਾਪਸ ਮੁੜ ਆਏ। ਉਹ ਵਜ਼ੀਰਾ ਘਾਟ ਨੂੰ ਪਾਰ ਕਰ ਕੇ ਕੰਦੋਲੇ ਪਹੁੰਚੇ ਅਤੇ ਕੰਦੋਲੇ ਅਤੇ ਚੰਡੀ ਦੇ ਵਿਚਕਾਰ ਉਹ ਜੰਗਲ ਵਿਚ ਟਿਕੇ ਹੋਏ ਸਨ। ਫਿਰੰਗੀ ਨੇ ਬਾਬਾ ਮਹਾਰਾਜ ਸਿੰਘ ਨੂੰ ਜਲਦੀ ਤੋਂ ਜਲਦੀ ਗ੍ਰਿਫ਼ਤਾਰ ਕਰਨ ਹਿਤ ਯਤਨ ਤੇਜ਼ ਕਰ ਦਿੱਤੇ ਅਤੇ ਸੂਹੀਆ ਜਾਲ ਵਿਛਾ ਦਿੱਤਾ। ਅੰਤ ਅੰਗਰੇਜ਼, ਦੇਸ਼-ਧ੍ਰੋਹੀ ਟੋਡੀ ਮੁਖ਼ਬਰ, ਜੋ ਬਾਬਾ ਮਹਾਰਾਜ ਸਿੰਘ ਦਾ ਭਰੋਸੇਯੋਗ ਸਾਥੀ ਸੀ, ਦੀ ਗ਼ਦਾਰੀ ਕਾਰਨ, ਕਾਮਯਾਬ ਹੋ ਗਿਆ ਅਤੇ ਇਥੇ ਹੀ ਬਗ਼ਾਵਤ ਦੇ ਨਿਯਤ ਦਿਨ ਤੋਂ 7 ਦਿਨ ਪਹਿਲਾਂ ਕਿਸੇ ਸਰਕਾਰੀ ਟਾਊਟ ਵੱਲੋਂ ਇਤਲਾਹ ਦਿੱਤੇ ਜਾਣ 'ਤੇ 28 ਦਸੰਬਰ, 1849 ਨੂੰ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ।

ਬਾਬਾ ਮਹਾਰਾਜ ਸਿੰਘ ਨੂੰ ਕਈ ਦਿਨ ਤਕ ਜਲੰਧਰ ਛਾਉਣੀ ਵਿਚ ਭੁੱਖਿਆਂ ਰੱਖ ਕੇ ਅਸਹਿ ਅਤੇ ਅਕਹਿ ਤਸੀਹੇ ਦਿੱਤੇ ਗਏ ਅਤੇ ਅਜ਼ਾਦੀ ਦੀ ਲਹਿਰ ਨਾਲ ਜੁੜੇ ਹੋਰ ਸਿੰਘਾਂ ਅਤੇ ਗੁਪਤ ਸਥਾਨਾਂ ਅਤੇ ਸਾਜ਼ੋ-ਸਾਮਾਨ ਬਾਰੇ ਪੁੱਛ-ਗਿੱਛ ਕੀਤੀ ਗਈ ਪਰੰਤੂ ਭਾਈ ਮਹਾਰਾਜ ਸਿੰਘ ਜੀ ਸਾਹਮਣੇ ਤਾਂ ਬਾਬਾ ਬੰਦਾ ਸਿੰਘ ਬਹਾਦਰ ਦੀ ਮਿਸਾਲ ਅਤੇ ਗੁਰੂ ਤੇਗ਼ ਬਹਾਦਰ ਪਾਤਸ਼ਾਹ ਦਾ "ਸੀਸ ਦੀਆ ਪਰ ਸਿਰੁ ਨਹ ਦੀਆ" ਦਾ ਮਹਾਨ ਆਦਰਸ਼ ਸੀ, ਉਹ ਸਿਦਕੀ ਸਿੰਘ ਅਡੋਲ, ਅਡਿੱਗ ਅਤੇ ਅਹਿੱਲ ਰਿਹਾ। ਅੰਗਰੇਜ਼ ਦਾ ਤਸ਼ੱਦਦ ਬਾਬਾ ਜੀ ਪਾਸੋਂ ਕੋਈ ਵੀ ਜਾਣਕਾਰੀ ਲੈਣ ਤੋਂ ਅਸਮਰੱਥ ਰਿਹਾ। ਉਪਰੰਤ ਬਾਬਾ ਮਹਾਰਾਜ ਸਿੰਘ ਨੂੰ ਕਲਕੱਤੇ ਦੇ ਵਿਲੀਅਮ ਫੋਰਟ

(ਕਿਲ੍ਹੇ) ਵਿਚ ਕੈਦ ਕਰ ਦਿੱਤਾ ਗਿਆ। ਬਾਬਾ ਮਹਾਰਾਜ ਸਿੰਘ ਇਸ ਵਰਤਾਰੇ ਨੂੰ ਕਾਦਰ ਦਾ ਹੁਕਮ ਸਮਝ ਕੇ ਅਡੋਲ ਨਾਮ ਜਪਣ ਅਤੇ ਦੇਸ਼ ਤੇ ਕੌਮ ਦੀ ਬੰਦ-ਖ਼ਲਾਸੀ ਅਤੇ ਚੜ੍ਹਦੀ ਕਲਾ ਲਈ ਅਰਦਾਸ ਵਿਚ ਜੁੱਟ ਗਏ। ਕੁਝ ਸਮੇਂ ਬਾਅਦ ਬਾਬਾ ਜੀ ਨੂੰ ਸਿੰਗਾਪੁਰ ਦੀ ਬਦਨਾਮ ਜੇਲ੍ਹ ਭੇਜ ਕੇ ਅਜਿਹੀ ਕਾਲ ਕੋਠੜੀ ਵਿਚ ਬੰਦ ਕੀਤਾ ਜਿਥੇ 24 ਘੰਟਿਆਂ ਅੰਦਰ ਇਕ ਪਲ ਭਰ ਵੀ ਸੂਰਜ ਨਹੀਂ ਸੀ ਦਿਸਦਾ ਸਗੋਂ ਹਮੇਸ਼ਾ ਘੁੱਪ ਹਨੇਰਾ ਹੀ ਰਹਿੰਦਾ ਸੀ ਅਤੇ ਖੁੱਲ੍ਹੀ ਹਵਾ ਵੀ ਅੰਦਰ ਆਉਣੋਂ ਅਸਮਰੱਥ ਸੀ। ਅਜਿਹੇ ਭਿਆਨਕ ਸਮੇਂ ਬਾਬਾ ਜੀ ਦੇ ਸਾਹਮਣੇ ਗੁਰੂ ਨਾਨਕ ਸਾਹਿਬ ਦਾ ਉਪਦੇਸ਼ ਕਿ ਜੇਕਰ ਹੱਕ, ਸੱਚ, ਨਿਆਂ ਅਤੇ ਪਰਮਾਤਮਾ ਨਾਲ ਪ੍ਰੇਮ ਕਰਨ ਦੀ ਖੇਡ ਖੇਡਣੀ ਹੈ ਤਾਂ "ਅਪਨਾ ਬਿਗਾਰਿ ਬਿਰਾਂਨਾ ਸਾਂਢੈ"[3] ਅਨੁਸਾਰ ਸਿਰ ਤਲੀ ਉੱਤੇ ਧਰ ਕੇ ਅੱਗੇ ਆਉਣਾ ਹੋਵੇਗਾ। ਗੁਰੂ ਨਾਨਕ ਦੇਵ ਜੀ ਇਉਂ ਫ਼ੁਰਮਾਉਂਦੇ ਹਨ:

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥**
**ਸਿਰੁ ਦੀਜੈ ਕਾਣਿ ਨ ਕੀਜੈ ॥** *(ਸਲੋਕ ਵਾਰਾਂ ਤੇ ਵਧੀਕ ਮ: ੧, ਪੰਨਾ 1412)*

ਤਥਾ ਪੰਚਮ ਪਾਤਸ਼ਾਹ ਦਾ ਮਹਾਨ ਉਪਦੇਸ਼ ਸਾਹਮਣੇ ਸੀ। ਗੁਰਵਾਕ ਹੈ:

**ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥**
*(ਵਾਰ ਮਾਰੂ ਮਹਲਾ ੫, ਪੰਨਾ 1102)*

ਭਾਈ ਸਾਹਿਬ ਭਾਣੇ ਵਿਚ ਵਿਚਰਦਿਆਂ ਨਾਮ ਬਾਣੀ ਰਾਹੀਂ ਪ੍ਰਭੂ ਚਰਨਾਂ ਨਾਲ ਲੀਨ ਹੋ ਗਏ। ਚੌਵੀ ਘੰਟੇ ਹਨੇਰੇ ਵਿਚ ਰਹਿਣ ਕਰਕੇ ਬਾਬਾ ਜੀ ਦੀਆਂ ਅੱਖਾਂ ਦੀ ਜੋਤ ਜਾਂਦੀ ਰਹੀ। ਹੁਣ ਉਹ ਆਪਣੇ ਆਤਮਿਕ ਚਾਨਣ ਦੇ ਸਹਾਰੇ ਹੀ ਆਪਣਾ ਸਮਾਂ ਬਤੀਤ ਕਰ ਰਹੇ ਸਨ। ਅਜਿਹੇ ਗੁਰਮੁਖ ਲਈ ਇਉਂ ਵਿਚਰਨ ਬਾਰੇ ਪਾਤਸ਼ਾਹ ਦਾ ਫ਼ੁਰਮਾਨ ਹੈ:

**ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥**
**ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥**
**ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥**
**ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥**
*(ਵਾਰ ਮਾਝ, ਮਹਲਾ ੨, ਪੰਨਾ 139)*

ਜੇਲ੍ਹ ਅਧਿਕਾਰੀਆਂ ਵੱਲੋਂ ਖਾਣ ਲਈ ਲਗਾਤਾਰ ਦਿੱਤੇ ਜਾਂਦੇ ਨਾਕਸ ਖਾਣੇ ਕਾਰਨ ਬਾਬਾ ਜੀ ਕਈ ਨਾਮੁਰਾਦ ਸਰੀਰਕ ਬਿਮਾਰੀਆਂ ਦਾ ਸ਼ਿਕਾਰ ਹੋ ਗਏ, ਪਰੰਤੂ ਆਪ ਦੀ ਆਤਮਾ ਹਮੇਸ਼ਾ ਹੀ ਕਬੀਰ ਜੀ ਦੇ ਕਥਨ "ਮਨੁ ਨ ਡਿਗੈ ਤਨੁ ਕਾਹੇ

3. ਗੋਂਡ ਰਵਿਦਾਸ ਜੀ, ਪੰਨਾ 875.

ਕਉ ਡਰਾਇ"[4] ਤਥਾ "ਜਿਥੈ ਰਖਹਿ ਬੈਕੁੰਠੁ ਤਿਥਾਈ ਤੂੰ ਸਭਨਾ ਕੇ ਪ੍ਰਤਿਪਾਲਾ ਜੀਉ ॥[5] ਅਨੁਸਾਰ ਹਮੇਸ਼ਾ ਰੂਹਾਨੀ ਰੰਗ ਵਿਚ ਰੰਗੀ ਚੜ੍ਹਦੀ ਕਲਾ ਵਿਚ ਸੀ। ਅੰਗਰੇਜ਼ ਵੱਲੋਂ ਵਾਰ ਵਾਰ ਈਨ ਮੰਨਣ ਲਈ ਮਜਬੂਰ ਕਰਨ ਉੱਤੇ ਵੀ ਆਪ ਆਪਣੇ ਧਰਮ, ਅਕੀਦੇ ਅਤੇ ਸਿੱਖੀ ਸਿਦਕ ਉੱਤੇ ਕਾਇਮ ਰਹੇ। ਫ਼ਿਰੰਗੀ ਦੀ ਈਨ ਨਾ ਮੰਨੀ। ਅੰਤ 5 ਜੁਲਾਈ, 1856 ਨੂੰ ਇਹ ਦੇਸ਼ ਦੀ ਅਜ਼ਾਦੀ ਦਾ ਪਰਵਾਨਾ, ਸਿਦਕੀ ਸਿੱਖ, ਮਹਾਨ ਸੰਤ ਸਿਪਾਹੀ, "ਅਪਨਾ ਬਿਗਾਰਿ ਬਿਰਾਂਨਾ ਸਾਂਢੈ" ਦੇ ਸਿਧਾਂਤਕ ਮਾਰਗ ਦਾ ਪਾਂਧੀ, ਨਿਰਭੈ ਯੋਧਾ ਤੇ ਦੇਸ਼ ਤੇ ਕੌਮ ਦੀ ਅਜ਼ਾਦੀ ਅਤੇ ਚੜ੍ਹਦੀ ਕਲਾ ਦੀ ਕਾਮਨਾ ਅਤੇ ਅਰਦਾਸਾਂ ਕਰਦਾ ਹੋਇਆ "ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥ ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥"[6] ਦੇ ਮਹਾਂਵਾਕ ਅਨੁਸਾਰ ਸਰੀਰਕ ਤੌਰ ਉੱਤੇ ਇਸ ਫ਼ਾਨੀ ਦੁਨੀਆਂ ਨੂੰ ਅਲਵਿਦਾ ਕਹਿ ਕੇ ਸਿੰਗਾਪੁਰ ਦੀ ਜੇਲ੍ਹ ਵਿਚ ਸਦੀਵ ਕਾਲ ਲਈ ਗੁਰੂ ਚਰਨਾਂ ਵਿਚ ਜਾ ਬਿਰਾਜੇ। ਸ਼ਹੀਦੀ ਪਾ ਲਈ। ਉਹ "ਸਹਜਿ ਮਿਲੈ ਮਿਲਿਆ ਪਰਵਾਣੁ ॥ ਨਾ ਤਿਸੁ ਮਰਣੁ ਨ ਆਵਣੁ ਜਾਣੁ ॥"[7] ਦੇ ਮਹਾਂਵਾਕ ਅਨੁਸਾਰ ਅਕਾਲ ਜੋਤਿ ਵਿਚ ਲੀਨ ਹੋ ਗਏ ਪਰੰਤੂ ਦੇਸ਼ ਦੀ ਅਜ਼ਾਦੀ ਲਈ ਜਗਾਈ ਜੋਤ ਵਿਚ ਆਪਣਾ ਪਵਿੱਤਰ ਖ਼ੂਨ ਪਾ ਕੇ ਇਸ ਨੂੰ ਪ੍ਰਚੰਡ ਕਰ ਗਏ। ਅੰਗਰੇਜ਼ ਇਤਿਹਾਸਕਾਰ ਆਰਨੋਲਡ ਟੋਇਨਬੀ ਨੇ ਲਿਖਿਆ ਹੈ ਕਿ "ਸੱਚਮੁੱਚ ਹੀ ਜੇਕਰ 28 ਦਸੰਬਰ, 1849 ਨੂੰ ਬਾਬਾ ਮਹਾਰਾਜ ਸਿੰਘ ਦੀ ਅਗਵਾਈ ਹੇਠ 3 ਜਨਵਰੀ, 1850 ਨੂੰ ਹੋਣ ਵਾਲੀ ਬਗ਼ਾਵਤ ਬਾਰੇ ਪਤਾ ਨਾ ਲੱਗਦਾ ਅਤੇ ਬਾਬਾ ਮਹਾਰਾਜ ਸਿੰਘ ਨੂੰ ਗ੍ਰਿਫ਼ਤਾਰ ਨਾ ਕੀਤਾ ਜਾਂਦਾ ਤਾਂ ਪੰਜਾਬ ਹਮੇਸ਼ਾ ਲਈ ਅੰਗਰੇਜ਼ ਪਾਸੋਂ ਆਜ਼ਾਦ ਹੋ ਜਾਣਾ ਸੀ।" ਐਸੇ ਕੁਰਬਾਨੀ ਵਾਲੇ ਦੇਸ਼ ਭਗਤ, ਗੁਰੂ ਦੇ ਸੱਚੇ ਸਿਦਕੀ ਸਿੱਖ, ਅਜ਼ਾਦੀ ਦੇ ਪਰਵਾਨੇ, ਨਿਰਭੈ ਤੇ ਨਿਡਰ ਯੋਧੇ, ਰੂਹਾਨੀ ਰੰਗ ਵਿਚ ਰੰਗੇ ਹੋਏ ਸੰਤ ਸਿਪਾਹੀ ਸਨ ਬਾਬਾ ਮਹਾਰਾਜ ਸਿੰਘ ਜੀ! ਉਹ ਸ਼ਹੀਦ ਹੋ ਕੇ ਅਕਾਲ-ਪੁਰਖ ਦੀ ਦਰਗਾਹ ਵਿਚ ਪ੍ਰਵਾਨ ਚੜ੍ਹੇ ਅਤੇ ਉਹਨਾਂ ਦੀ ਜੀਵਨ ਯਾਤਰਾ, "ਸਫਲ ਸਫਲ ਭਈ ਸਫਲ ਜਾਤ੍ਰਾ"[8] ਹੋ ਨਿਬੜੀ ਅਤੇ ਸ਼ਹੀਦੀ ਪ੍ਰਵਾਨ ਹੋਈ। ਅਜਿਹੇ ਸਿੰਘ ਸ਼ਹੀਦਾਂ ਬਾਰੇ ਗੁਰਵਾਕ ਹੈ :

**ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥**
**ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥**

*(ਵਡਹੰਸੁ ਮਹਲਾ ੧, ਪੰਨਾ 580)*

ਇਕ ਹੋਰ ਅੰਗਰੇਜ਼ ਅਫ਼ਸਰ ਉਨ੍ਹਾਂ ਦੀ ਸ਼ਖ਼ਸੀਅਤ ਬਾਰੇ ਇਸ ਤਰ੍ਹਾਂ ਲਿਖਦਾ ਹੈ, "ਉਹ ਬਹੁਤ ਹੀ ਜ਼ਿਆਦਾ ਬੁੱਧੀਮਾਨ ਅਤੇ ਆਤਮ-ਵਿਸ਼ਵਾਸੀ ਸਨ। ਜਿਵੇਂ

---

4. ਭੈਰਉ ਕਬੀਰ ਜੀ, ਪੰਨਾ 1162.
5. ਮਾਝ ਮ: ੫, ਪੰਨਾ 106.
6. ਬਿਲਾਵਲੁ ਮ: ੫, ਪੰਨਾ 846.
7. ਧਨਾਸਰੀ ਮ: ੧, ਪੰਨਾ 686.
8. ਧਨਾਸਰੀ ਮ: ੫, ਪੰਨਾ 687.

ਕਿ ਉਨ੍ਹਾਂ ਦੇ ਸਾਰੇ ਸ਼ਾਗਿਰਦ ਦਸਦੇ ਹਨ ਕਿ 'ਗੁਰੂ' ਜੀ ਹੱਦ ਤੋਂ ਜ਼ਿਆਦਾ ਸੰਕੋਚੀ ਅਥਵਾ ਗੰਭੀਰ ਸਨ। ਇਥੋਂ ਤਕ ਕਿ ਉਨ੍ਹਾਂ ਦੇ ਇਰਾਦਿਆਂ ਜਾਂ ਤਜਵੀਜ਼ਾਂ ਦਾ ਉਨ੍ਹਾਂ ਤੋਂ ਇਲਾਵਾ ਹੋਰ ਕਿਸੇ ਵਿਅਕਤੀ ਨੂੰ ਪੂਰਾ ਪਤਾ ਨਹੀਂ ਸੀ ਹੁੰਦਾ ਜਦ ਤਕ ਕਿ ਉਨ੍ਹਾਂ ਦਾ ਕੋਈ ਵਿਸ਼ੇਸ਼ ਸਿੱਟਾ ਨਾ ਨਿਕਲ ਜਾਂਦਾ। ਆਮ ਯੋਜਨਾਵਾਂ ਬਣਾਉਣ ਅਤੇ ਉਨ੍ਹਾਂ ਨੂੰ ਸਵਤੰਤਰ ਰੂਪ ਵਿਚ ਇੱਕੋ ਸਮੇਂ ਵੱਖ ਵੱਖ ਏਜੰਟਾਂ ਦੁਆਰਾ ਅਮਲੀ ਰੂਪ ਦੇਣ ਵਿਚ ਗੁਰੂ ਜੀ (ਬਾਬਾ ਮਹਾਰਾਜ ਸਿੰਘ) ਨੇ ਅਸਾਧਾਰਨ ਰੁਚੀ ਦਰਸਾਈ ਹੈ। ਲਗਭਗ ਸਾਰੇ ਬਿਆਨਾਂ ਵਿੱਚੋਂ ਗੁਰੂ ਜੀ ਦੀ ਦੂਰ-ਅੰਦੇਸ਼ੀ ਅਤੇ ਯੋਜਨਾਵਾਂ ਬਣਾਉਣ ਵਿਚ ਨਿਪੁੰਨਤਾ ਸਪੱਸ਼ਟ ਦਿਖਾਈ ਦਿੰਦੀ ਹੈ ਇਹੋ ਹੀ ਗੁਣ ਹੈ ਜਿਸ ਨੇ ਉਨ੍ਹਾਂ ਨੂੰ ਸਾਰੀ ਜ਼ਿੰਦਗੀ ਪ੍ਰਸਿੱਧੀ ਬਖ਼ਸ਼ੀ। ਦੱਸਿਆ ਜਾਂਦਾ ਹੈ ਕਿ ਖ਼ਾਲਸਾ ਫ਼ੌਜਾਂ ਨੂੰ ਦੋਨਾਂ ਯੁੱਧਾਂ ਦੌਰਾਨ ਬਹੁਤ ਸਾਰੀਆਂ ਕਠਿਨਾਈਆਂ, ਦੁੱਖਾਂ ਅਤੇ ਉਤਰਾਵਾਂ-ਚੜ੍ਹਾਵਾਂ ਵਿੱਚੋਂ ਲੰਘਣਾ ਪਿਆ ਅਤੇ ਕੇਵਲ ਗੁਰੂ ਜੀ ਹੀ ਐਸੇ ਸ਼ਖ਼ਸ ਸਨ ਜਿਹੜੇ ਕਿ ਕਦੇ ਵੀ ਸਹਾਇਕ ਸਾਧਨਾਂ (ਮਾਇਆ ਆਦਿ) ਤੋਂ ਖ਼ਾਲੀ ਨਹੀਂ ਸਨ ਹੋਏ। ਜਿਤਨੇ ਵੀ ਲੋਕ, ਜੋ ਕਿ ਕਈ ਵਾਰ ਸੈਂਕੜਿਆਂ ਅਥਵਾ ਹਜ਼ਾਰਾਂ ਦੀ ਗਿਣਤੀ ਵਿਚ ਹੁੰਦੇ, ਜੋ ਗੁਰੂ ਜੀ ਦੀ ਸ਼ਰਨ ਵਿਚ ਆ ਜਾਂਦੇ ਤਾਂ ਉਨ੍ਹਾਂ ਨੂੰ ਨਿਤਾ ਪ੍ਰਤੀ ਦਾ ਭੋਜਨ ਪ੍ਰਾਪਤ ਹੋਣ ਦੀ ਤਸੱਲੀ ਹੁੰਦੀ ਸੀ ਅਤੇ ਇਸ ਉਦੇਸ਼ ਲਈ ਗੁਰੂ ਜੀ ਆਪਣੇ ਪਾਸ ਸੈਂਕੜਿਆਂ ਦੀ ਗਿਣਤੀ ਵਿਚ ਲਾਂਗਰੀ ਅਤੇ ਲੋੜੀਂਦੀ ਸਮੱਗਰੀ ਰੱਖਿਆ ਕਰਦੇ ਸਨ।" ਅੰਗਰੇਜ਼ ਅਫ਼ਸਰ ਨੇ ਆਪਣੀ ਰਿਪੋਰਟ ਵਿਚ ਬਾਬਾ ਜੀ ਨੂੰ 'ਗੁਰੂ ਜੀ' ਲਿਖਿਆ ਹੈ। ਸਪੱਸ਼ਟ ਹੈ ਕਿ ਬਾਬਾ ਮਹਾਰਾਜ ਸਿੰਘ ਦਾ ਮਾਨ, ਸਨਮਾਨ ਅਤੇ ਸਤਿਕਾਰ ਖ਼ਾਲਸਾ ਪੰਥ ਅੰਦਰ ਬਹੁਤ ਜ਼ਿਆਦਾ ਸੀ ਅਤੇ ਅੰਗਰੇਜ਼ ਵਿਰੁੱਧ ਵਿੱਢੇ ਇਨਕਲਾਬ ਵਿਚ ਉਨ੍ਹਾਂ ਲਈ 'ਕੋਡ' ਰੂਪ ਵਿਚ ਸ਼ਬਦ 'ਗੁਰੂ' ਵਰਤਿਆ ਜਾਂਦਾ ਸੀ।

ਉਸ ਨੇ ਆਪਣੀ ਰਿਪੋਰਟ ਵਿਚ ਇਹ ਵੀ ਲਿਖਿਆ ਹੈ ਕਿ "ਇਸ ਵਿਚ ਕੋਈ ਸ਼ੱਕ ਨਹੀਂ ਕਿ ਅਗਰ ਗੁਰੂ ਜੀ (ਬਾਬਾ ਮਹਾਰਾਜ ਸਿੰਘ) ਕੁਝ ਦੇਰ ਹੋਰ ਸੁਤੰਤਰ ਰਹਿੰਦੇ ਤਾਂ ਦ੍ਰਿੜ੍ਹ ਇਰਾਦੇ ਦੀਆਂ ਪ੍ਰਜਵੱਲਿਤ ਭਾਵਨਾ ਵਾਲੇ ਅਤੇ ਜਾਨ ਦੀ ਪ੍ਰਵਾਹ ਨਾ ਕਰਨ ਵਾਲੇ ਘੱਟੋ-ਘੱਟ ਸੌ ਆਦਮੀਆਂ ਰਾਹੀਂ ਇਕ ਜਾਂ ਇਸ ਤੋਂ ਵੱਧ ਸੁਚੇਤ ਪ੍ਰਵਿਰਤੀ ਦੀਆਂ ਸਖ਼ਤ ਬਗ਼ਾਵਤਾਂ ਹੁੰਦੀਆਂ ਜਿਨ੍ਹਾਂ ਦਾ ਨਤੀਜਾ ਭਾਵੇਂ ਅਸਫਲ ਹੀ ਰਹਿੰਦਾ। ਜਿਹਾ ਕਿ ਪਹਿਲਾਂ ਵੀ ਰਿਹਾ ਪਰ ਫੇਰ ਵੀ ਇਸ ਬਾਰੇ ਕੋਈ ਭਵਿੱਖਬਾਣੀ ਕਰਨੀ ਅਸੰਭਵ ਹੈ।"

ਪਿਛਲੇ ਦਿਨੀਂ ਭਾਰਤ ਸਰਕਾਰ ਵੱਲੋਂ 1857 ਦੀ ਦੇਸ਼ ਦੀ ਅਜ਼ਾਦੀ ਦੀ ਲੜਾਈ ਦੀ 150ਵੀਂ ਵਰ੍ਹੇ-ਗੰਢ ਆਪਣੇ ਰਾਜਨੀਤਿਕ ਹਿੱਤਾਂ ਖ਼ਾਤਰ ਮਨਾਉਣ ਦਾ ਢੌਂਗ ਰਚਿਆ ਗਿਆ ਹੈ ਅਤੇ ਦੇਸ਼ ਦੇ ਇਤਿਹਾਸ ਨਾਲ ਇਕ ਤਰ੍ਹਾਂ ਦਾ ਖਿਲਵਾੜ ਹੀ ਕੀਤਾ ਗਿਆ। 1857 ਵਿਚ ਜਿਹੜੀ ਵਕਤੀ ਤੌਰ ਉੱਤੇ ਬਗ਼ਾਵਤ ਤਥਾ ਲੜਾਈ ਹੋਈ, ਉਸਦੀ ਥੋੜ੍ਹ ਚਿਰੀ ਅਤੇ ਥੋੜ੍ਹੇ ਜਿਹੇ ਖਿਤੇ ਵਿਚ ਮਿਲੀ ਕਾਮਯਾਬੀ ਦਾ ਨਤੀਜਾ ਇਹੋ ਸੀ ਕਿ ਅੰਗਰੇਜ਼ ਵੱਲੋਂ ਦਿੱਲੀ ਦੇ ਤਖ਼ਤ ਤੋਂ ਲਾਹੇ ਗਏ ਆਖ਼ਰੀ

ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਜ਼ਫ਼ਰ ਨੂੰ ਹੀ ਮੁੜ ਤਖ਼ਤ 'ਤੇ ਬਿਠਾਇਆ ਗਿਆ ਸੀ। ਜੇ ਮੁੜ ਤਖ਼ਤ ਬਹਾਲੀ ਕਾਇਮ ਰਹਿੰਦੀ ਤਾਂ ਇਹ ਕਿਹੋ ਜਿਹੀ ਅਜ਼ਾਦੀ ਹੋਣੀ ਸੀ ਦੇਸ਼ ਦੀ ? ਮੁਗ਼ਲ ਤਾਂ ਖ਼ੁਦ ਸਾਡੇ ਦੇਸ਼ ਉੱਤੇ ਜ਼ੋਰ-ਜਬਰੀ ਕਾਬਜ਼ ਹੋਏ ਹੋਏ ਸਨ। ਜਿਹਨਾਂ ਨੇ ਸਾਡੇ ਦੇਸ਼ ਵਾਸੀਆਂ ਉੱਤੇ ਅਣਗਿਣਤ ਅਣਮਨੁੱਖੀ ਜ਼ੁਲਮ ਕੀਤੇ, ਦੇਸ਼ ਦੀ ਅਜ਼ਮਤ ਨੂੰ ਲੁੱਟਿਆ, ਬੇਇੱਜ਼ਤ ਕੀਤਾ, ਜਬਰੀ ਧਰਮ ਤਬਦੀਲੀ ਕਰਾਉਂਦੇ ਰਹੇ, ਦੇਸ਼ ਦੇ ਮੁਕੰਮਲ ਇਸਲਾਮੀਕਰਨ ਲਈ ਬੜੇ ਵੱਡੇ ਉਪਰਾਲੇ ਕਰਦੇ ਰਹੇ, ਉਨ੍ਹਾਂ ਹੀ ਲੋਕਾਂ ਦਾ ਮੁੜ ਦੇਸ਼ ਦੀ ਰਾਜ ਸ਼ਕਤੀ ਉੱਤੇ ਕਾਬਜ਼ ਹੋਣਾ ਤਾਂ ਨਵੀਂ ਮਿਲੀ ਅੰਗਰੇਜ਼ ਦੀ ਗ਼ੁਲਾਮੀ ਹੇਠੋਂ ਨਿਕਲ ਕੇ ਲੰਮੇ ਸਮੇਂ ਤੋਂ ਮਿਲੀ ਮੁਗ਼ਲ ਦੀ ਗ਼ੁਲਾਮੀ ਦੇ ਜੂਲੇ ਹੇਠ ਮੁੜ ਜਾ ਵੜਨ ਬਰਾਬਰ ਹੀ ਸੀ। ਅਸਲ ਵਿਚ ਭਾਰਤ ਉੱਤੇ ਪਹਿਲਾ ਹਮਲਾ ਹਜ਼ਰਤ ਮੁਹੰਮਦ ਸਾਹਿਬ ਦੇ 632 ਈ. ਵਿਚ ਵਫ਼ਾਤ (ਅਕਾਲ ਚਲਾਣੇ) ਤੋਂ 80 ਸਾਲ ਬਾਅਦ 712 ਈ. ਵਿਚ ਅਫ਼ਗ਼ਾਨਿਸਤਾਨ ਦੇ 18 ਸਾਲ ਦੇ ਛੋਕਰੇ ਮੁਹੰਮਦ-ਬਿਨ-ਕਾਸਮ ਨੇ ਤਕਰੀਬਨ 200 ਘੋੜ ਸਵਾਰਾਂ ਨਾਲ ਕੀਤਾ। ਉਸ ਮਗਰੋਂ ਈਰਾਨ, ਅਫ਼ਗ਼ਾਨਿਸਤਾਨ, ਈਰਾਕ ਆਦਿ ਨਵੇਂ ਬਣੇ ਇਸਲਾਮੀ ਦੇਸ਼ਾਂ ਵੱਲੋਂ ਅੱਠਵੀਂ, ਨੌਵੀਂ ਅਤੇ ਦਸਵੀਂ ਸਦੀ ਵਿਚ ਲਗਾਤਾਰ ਹਮਲੇ ਜਾਰੀ ਰਹੇ। ਭਾਰਤ ਉੱਤੇ ਹੋਰਨਾਂ ਤੋਂ ਇਲਾਵਾ 17 ਹਮਲੇ ਮੁਹੰਮਦ ਗੌਰੀ, 12 ਹਮਲੇ ਅਹਿਮਦਸ਼ਾਹ ਅਬਦਾਲੀ ਅਤੇ 4 ਹਮਲੇ ਨਾਦਰ ਸ਼ਾਹ ਨੇ ਕੀਤੇ ਅਤੇ ਇਨ੍ਹਾਂ ਹਮਲਿਆਂ ਸਮੇਂ ਹਿੰਦਵਾਇਣ ਨੂੰ ਬੁਰੀ ਤਰ੍ਹਾਂ ਲੁੱਟਿਆ, ਕੁੱਟਿਆ, ਬੇਇਜ਼ਤ ਕੀਤਾ ਅਤੇ ਘੋੜਿਆਂ ਦੇ ਸੁੰਮਾਂ ਹੇਠ ਦੇਸ਼ ਦੀ ਅਜ਼ਮਤ ਨੂੰ ਲਤਾੜਿਆ ਜਾਂਦਾ ਰਿਹਾ ਅਤੇ ਅੰਤ 1192 ਈ. ਵਿਚ ਦਿੱਲੀ ਦੇ ਤਖ਼ਤ ਉੱਤੇ ਮੁਹੰਮਦ ਗੌਰੀ ਦੇ ਕਬਜ਼ਾ ਕਰਨ ਕਰਕੇ ਇਸਲਾਮੀ ਸ਼ਕਤੀ ਕਾਬਜ਼ ਹੋ ਗਈ ਅਤੇ ਉਹਨਾਂ ਨੇ ਆਪਣਾ ਰਾਜ ਪ੍ਰਬੰਧ ਸਥਾਪਿਤ ਕਰ ਲਿਆ। ਸਾਹ-ਸੱਤ-ਹੀਣ ਹੋਏ ਦੇਸ਼ ਵਾਸੀਆਂ ਨੇ ਇਹ ਸਾਰਾ ਕੁਝ ਝੱਲ ਲਿਆ ਅਤੇ ਗ਼ੁਲਾਮੀ ਨੂੰ ਪ੍ਰਵਾਨ ਕਰ ਲਿਆ। 1526 ਈ. ਵਿਚ ਬਾਬਰ ਨੇ ਭਾਰਤ ਉੱਤੇ ਹਮਲਾ ਕੀਤਾ ਜਿਸ ਦਾ ਗੁਰੂ ਨਾਨਕ ਦੇਵ ਜੀ ਨੇ ਡੱਟ ਕੇ ਵਿਰੋਧ ਕੀਤਾ। ਬਾਬਰ ਨੂੰ ਜਾਬਰ ਅਤੇ ਜਮ ਰੂਪ ਕਿਹਾ, ਜਿਸ ਕਾਰਨ ਗੁਰੂ ਜੀ ਨੂੰ ਬਾਬਰ ਦੀ ਜੇਲ੍ਹ ਜਾਣਾ ਪਿਆ ਅਤੇ ਚੱਕੀਆਂ ਪੀਸਣੀਆਂ ਪਈਆਂ। ਇਸ ਦੇਸ਼ ਦੀ ਅਜ਼ਾਦੀ ਦੀ ਸ਼ਮ੍ਹਾ ਇਉਂ ਗੁਰੂ ਨਾਨਕ ਦੇਵ ਜੀ ਨੇ 1526 ਈ. ਵਿਚ ਜਗਾਈ। ਬਾਬਰ ਨੇ ਦੇਸ਼ ਉੱਤੇ ਕਬਜ਼ਾ ਕਰ ਲਿਆ, ਉਸ ਪਿੱਛੋਂ ਉਸ ਦਾ ਪੁੱਤਰ ਹਮਾਯੂੰ ਤਖ਼ਤ ਉੱਤੇ ਬੈਠਾ ਪਰੰਤੂ ਉਸਨੂੰ ਸ਼ੇਰ ਸ਼ਾਹ ਸੂਰੀ ਨੇ ਹਰਾ ਕੇ ਭਜਾ ਦਿੱਤਾ। ਕੁਝ ਸਾਲਾਂ ਬਾਅਦ ਹਮਾਯੂੰ ਮੁੜ ਦਿੱਲੀ ਦੇ ਤਖ਼ਤ ਉੱਤੇ ਕਾਬਜ਼ ਹੋਇਆ। ਇਸ ਤਰ੍ਹਾਂ ਇਕ ਤੋਂ ਬਾਅਦ ਦੂਜਾ ਮੁਗ਼ਲ ਬਾਦਸ਼ਾਹ ਭਾਰਤ ਉੱਤੇ ਰਾਜ ਕਰਦਾ ਰਿਹਾ ਅਤੇ ਦੇਸ਼ ਮੁਗ਼ਲਾਂ ਦਾ ਗ਼ੁਲਾਮ ਰਿਹਾ। ਇਸ ਸਾਰੇ ਸਮੇਂ ਦੌਰਾਨ ਇਸ ਮੁਗ਼ਲਈ ਗ਼ੁਲਾਮੀ ਦੀਆਂ ਜ਼ੰਜੀਰਾਂ ਵੱਢਣ ਅਤੇ ਦੇਸ਼ ਨੂੰ ਅਜ਼ਾਦ ਕਰਾਉਣ ਹਿਤ ਸਿੱਖ ਸੰਘਰਸ਼ ਬਾਦਸਤੂਰ ਜਾਰੀ ਰਿਹਾ। ਜਿਸ ਦੌਰਾਨ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ, ਗੁਰੂ ਤੇਗ ਬਹਾਦਰ ਸਾਹਿਬ ਜੀ, ਦਸਮ ਪਾਤਸ਼ਾਹ ਦਾ ਸਰਬੰਸ ਹੀ ਅਤੇ ਹੋਰ

ਅਣਗਿਣਤ ਸਿੰਘ, ਸਿੰਘਣੀਆਂ, ਭੁਝੰਗੀਆਂ ਨੂੰ ਸ਼ਹੀਦ ਕੀਤਾ ਗਿਆ। ਇਹ ਸਾਰਾ ਇਤਿਹਾਸ ਕੇਵਲ ਅਤੇ ਕੇਵਲ ਸਿਖ ਕੌਮ ਦੇ ਹਿੱਸੇ ਹੀ ਆਇਆ ਹੈ। ਦੁਨੀਆਂ ਦੀਆਂ ਵੱਡੀਆਂ-ਵੱਡੀਆਂ ਕੌਮਾਂ ਦਾ ਇਤਿਹਾਸ ਸਿੱਖਾਂ ਦੇ ਕੁਰਬਾਨੀਆਂ ਭਰਪੂਰ ਸੰਘਰਸ਼ੀ ਇਤਿਹਾਸ ਸਾਹਮਣੇ ਊਣਾ ਅਤੇ ਬੌਣਾ ਹੋ ਕੇ ਰਹਿ ਜਾਂਦਾ ਹੈ। 7 ਅਗਸਤ, 1708 ਨੂੰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਦੀ ਦਾਤਿ ਪ੍ਰਾਪਤ ਕਰਕੇ ਬਾਬਾ ਬੰਦਾ ਸਿੰਘ ਬਹਾਦਰ ਨੇ ਜ਼ੁਲਮੀ ਮੁਗ਼ਲ ਰਾਜ ਉੱਤੇ ਚੜ੍ਹਾਈ ਕਰ ਦਿੱਤੀ ਅਤੇ ਤਕਰੀਬਨ ਪੌਣੇ ਦੋ ਸਾਲ ਦੇ ਥੋੜ੍ਹੇ ਜਿਹੇ ਸਮੇਂ ਅੰਦਰ ਜਮਨਾ ਦੇ ਕਿਨਾਰੇ ਤੋਂ ਲੈ ਕੇ ਦਰਿਆ ਰਾਵੀ ਦੇ ਕਿਨਾਰੇ ਤੀਕ ਦਾ ਇਲਾਕਾ ਫ਼ਤਿਹ ਕਰਕੇ, ਇਥੇ ਖ਼ਾਲਸੇ ਤਥਾ ਕਿਰਤੀ ਪੰਜਾਬੀਆਂ ਦਾ ਰਾਜ ਪ੍ਰਬੰਧ ਕਾਇਮ ਕਰ ਦਿੱਤਾ ਜੋ ਦਸੰਬਰ 1715 ਤੀਕ ਕਾਇਮ ਰਿਹਾ। ਬਾਬਾ ਬੰਦਾ ਸਿੰਘ ਬਹਾਦਰ ਨੂੰ ਗ੍ਰਿਫ਼ਤਾਰੀ ਉਪਰੰਤ 9 ਜੂਨ 1716 ਈ. ਨੂੰ ਸ਼ਹੀਦ ਕੀਤਾ ਗਿਆ। ਇਸ ਉਪਰੰਤ ਪੂਰੇ ਭਾਰਤ ਉੱਤੇ ਮੁੜ ਇਸਲਾਮੀ ਰਾਜ ਕਾਇਮ ਹੋ ਗਿਆ। ਉਪਰੰਤ ਜਲਦੀ ਹੀ ਓਦੋਂ ਦੇ ਪੁਰਾਣੇ ਪੰਜਾਬ ਅੰਦਰ 29 ਮਾਰਚ, 1748 ਈ. ਨੂੰ ਸਿੱਖ ਮਿਸਲਾਂ ਹੋਂਦ ਵਿਚ ਆ ਗਈਆਂ ਅਤੇ ਦਲ ਖ਼ਾਲਸਾ ਦੇ ਰੂਪ ਵਿਚ ਖ਼ਾਲਸਾ ਪੰਥ ਮੁਗ਼ਲ ਰਾਜ ਦੀ ਗ਼ੁਲਾਮੀ ਖ਼ਤਮ ਕਰ ਕੇ ਦੇਸ਼ ਨੂੰ ਅਜ਼ਾਦ ਕਰਾਉਣ ਹਿਤ ਲੜਦਾ ਅਤੇ ਸ਼ਹੀਦੀਆਂ ਦਿੰਦਾ ਰਿਹਾ। ਲੰਮੇ ਸਮੇਂ ਤੀਕ ਅਣਗਿਣਤ ਸਿੰਘ, ਸਿੰਘਣੀਆਂ ਅਤੇ ਭੁਝੰਗੀ ਮੁਗ਼ਲਾਂ ਦੇ ਅਸਹਿ ਅਤੇ ਅਕਹਿ ਤਸੀਹੇ ਝੱਲਦੇ ਅਤੇ ਪਰਿਵਾਰਾਂ ਸਮੇਂ ਜੰਗਲਾਂ ਵਿਚ ਰਹਿੰਦਿਆਂ ਦੇਸ਼ ਦੀ ਅਜ਼ਾਦੀ ਲਈ ਆਪਣਾ ਸੰਘਰਸ਼ ਜਾਰੀ ਰੱਖਦੇ ਰਹੇ। ਇਹਨਾਂ ਸਮਿਆਂ ਦੌਰਾਨ 1746 ਈ. ਦਾ ਛੋਟਾ ਘੱਲੂਘਾਰਾ (ਕਾਹਨੂੰਵਾਨ ਛੰਭ) ਜ਼ਿਲ੍ਹਾ ਗੁਰਦਾਸਪੁਰ ਅਤੇ 1762 ਈ. ਦਾ ਵੱਡਾ ਘੱਲੂਘਾਰਾ (ਕੁੱਪ ਰਹੀੜਾ) ਜ਼ਿਲ੍ਹਾ ਸੰਗਰੂਰ ਦਾ ਹੋਇਆ, ਜਿਹਨਾਂ ਵਿਚ ਹਜ਼ਾਰਾਂ ਸਿੰਘਾਂ ਦੀਆਂ ਜਾਨਾਂ ਦੇਸ਼ ਅਤੇ ਕੌਮ ਦੀ ਅਜ਼ਾਦੀ ਦੀ ਸ਼ਮ੍ਹਾ ਉੱਤੇ ਕੁਰਬਾਨ ਹੋ ਗਈਆਂ। ਅੰਤ 1799 ਈ. ਦੀ 7 ਜੁਲਾਈ ਨੂੰ ਸ਼ੁੱਕਰਚੱਕੀਆ ਮਿਸਲ ਦੇ ਜਥੇਦਾਰ ਉੱਨੀ ਸਾਲਾ ਰਣਜੀਤ ਸਿੰਘ ਨੇ ਅਹਿਮਦ ਸ਼ਾਹ ਅਬਦਾਲੀ ਦੇ ਪੋਤਰੇ ਸ਼ਾਹ ਜ਼ਮਾਨ ਨੂੰ ਹਰਾ ਕੇ ਲਾਹੌਰ ਉੱਤੇ ਕਬਜ਼ਾ ਕਰ ਲਿਆ ਅਤੇ ਖ਼ਾਲਸਾ ਰਾਜ ਤਥਾ ਪੰਜਾਬੀਆਂ ਭਾਰਤੀਆਂ ਦੇ ਰਾਜ ਦੀ ਨੀਂਹ ਰੱਖ ਦਿੱਤੀ। ਕੁਝ ਸਮੇਂ ਵਿਚ ਹੀ ਮਹਾਰਾਜਾ ਰਣਜੀਤ ਸਿੰਘ ਨੇ ਬਹੁਤ ਵੱਡੇ ਵਿਸ਼ਾਲ ਰਾਜ ਨੂੰ ਕਾਇਮ ਕਰ ਲਿਆ। ਮੁਗ਼ਲਾਂ ਤੋਂ ਬਾਅਦ ਭਾਵੇਂ ਬਾਕੀ ਦੇਸ਼ ਅੰਗਰੇਜ਼ ਦੀ ਈਸਟ ਇੰਡੀਆ ਕੰਪਨੀ ਫਿਰ ਸਿੱਧੇ ਹੀ ਵਲਾਇਤ ਦੀ ਸਰਕਾਰ (British Crown) ਦੇ ਤਹਿਤ ਅੰਗਰੇਜ਼ ਦੇ ਅਧੀਨ ਹੋ ਗਿਆ ਸੀ ਪਰੰਤੂ ਪੰਜਾਬ ਡੋਗਰਿਆਂ ਦੀ ਮਕਾਰੀ ਅਤੇ ਅੰਗਰੇਜ਼ ਦੀ 1809 ਈ. ਦੀ ਸੰਧੀ ਤੋਂ ਮੁਨਕਰ ਹੋ ਕੇ ਅਤਿ ਦਰਜੇ ਦੀ ਘਿਨਾਉਣੀ, ਗ਼ੈਰ-ਇਖ਼ਲਾਕੀ ਅਤੇ ਵਿਸ਼ਵਾਸਘਾਤੀ ਕਾਰਵਾਈ ਕਾਰਨ, ਪੂਰਾ ਪੰਜਾਬ 29 ਮਾਰਚ 1849 ਨੂੰ ਅੰਗਰੇਜ਼ ਦਾ ਗ਼ੁਲਾਮ ਹੋ ਗਿਆ। ਮਹਾਰਾਜਾ ਰਣਜੀਤ ਸਿੰਘ ਦੀ ਛੋਟੀ ਮਹਾਰਾਣੀ ਜਿੰਦ ਕੌਰ ਅੰਗਰੇਜ਼ ਦੀ ਕੈਦ ਵਿਚ ਹੋਣ ਦੇ ਬਾਵਜੂਦ ਸ. ਸ਼ੇਰ ਸਿੰਘ ਅਟਾਰੀਵਾਲੇ,

ਦੀਵਾਨ ਮੂਲ ਰਾਜ ਆਦਿ ਅੰਗਰੇਜ਼ ਵਿਰੁੱਧ ਸੰਘਰਸ਼ਸ਼ੀਲ ਰਹੇ। ਇਹਨਾਂ ਸਾਰੇ ਹਾਲਾਤ ਦੇ ਮੱਦੇ-ਨਜ਼ਰ ਅਤੇ ਸਤਿਗੁਰਾਂ ਦੇ ਉਦੇਸ਼ ਅਤੇ ਉਪਦੇਸ਼ ਕਾਰਨ ਭਾਈ ਮਹਾਰਾਜ ਸਿੰਘ ਨੇ ਅੰਗਰੇਜ਼ ਵਿਰੁੱਧ ਸ਼ਰੇਆਮ ਬਗ਼ਾਵਤ ਕੀਤੀ ਅਤੇ 5 ਜੁਲਾਈ 1856 ਨੂੰ ਸਿੰਗਾਪੁਰ ਦੀ ਜੇਲ੍ਹ ਵਿਚ ਸ਼ਹੀਦੀ ਪਾਈ। ਇਹਨਾਂ ਇਤਿਹਾਸਿਕ ਤੱਥਾਂ ਦੇ ਸਨਮੁਖ ਦੇਸ਼ ਵਾਸੀ ਅਤੇ ਦੁਨੀਆਂ ਦੇ ਸਿਆਣੇ ਲੋਕ ਖ਼ੁਦ ਹੀ ਨਿਰਣਾ ਕਰਨ ਕਿ ਦੇਸ਼ ਕਦੋਂ ਗ਼ੁਲਾਮ ਹੋਇਆ ਅਤੇ ਦੇਸ਼ ਦੀ ਅਜ਼ਾਦੀ ਲਈ ਸ਼ਮ੍ਹਾ ਕਦੋਂ ਅਤੇ ਕਿਸ ਨੇ ਪ੍ਰਚੰਡ ਕੀਤੀ ? ਕੁਰਬਾਨੀਆਂ ਕਿਤਨੀਆਂ ਅਤੇ ਕਿਸ ਨੇ ਦਿੱਤੀਆਂ ? ਅੱਜ ਵੀ ਇਸ ਅਜ਼ਾਦੀ ਨੂੰ ਕਾਇਮ ਦਾਇਮ ਰੱਖਣ ਲਈ ਕੌਣ ਤੱਤਪਰ ਹੈ ? ਖ਼ਾਲਸਾ ਪੰਥ ਦਾ ਦੇਸ਼ ਦੀ ਅਜ਼ਾਦੀ ਲਈ ਇਹ ਸੰਘਰਸ਼ ਜਾਰੀ ਰਿਹਾ ਅਤੇ ਅੰਤ 15 ਅਗਸਤ, 1947 ਨੂੰ ਦੇਸ਼ ਦੋ ਟੁਕੜੇ ਹੋ ਕੇ ਅਜ਼ਾਦ ਹੋ ਗਿਆ। ਮਗਰੋਂ ਦੇਸ਼ ਨੂੰ ਅੰਨ ਸੰਕਟ ਕਾਰਨ ਬਦੇਸ਼ੀ ਗ਼ੁਲਾਮੀ ਤੋਂ ਅਜ਼ਾਦ ਕਰਾਉਣ ਲਈ ਵੀ ਪੰਜਾਬੀ ਖ਼ਾਸ ਕਰਕੇ ਸਿੱਖ ਕਿਸਾਨ ਹੀ ਜੂਝਿਆ ਅਤੇ ਕਾਮਯਾਬ ਹੋਇਆ ਅਤੇ ਦੇਸ਼ ਅੰਨ ਸੰਕਟ ਤੋਂ ਸੁਤੰਤਰ ਹੋ ਗਿਆ। ਜੇਕਰ 25 ਜੂਨ, 1975 ਨੂੰ ਐਮਰਜੈਂਸੀ ਲਾ ਕੇ ਦੇਸ਼ ਦੀ ਜਮਹੂਰੀਅਤ ਖ਼ਤਮ ਕਰ ਦਿੱਤੀ ਗਈ ਤਾਂ ਵੀ ਉਸ ਜ਼ਬਰ ਜ਼ੁਲਮ ਅਤੇ ਧੱਕੜ ਰਾਜਨੀਤੀ ਵਿਰੁੱਧ ਅਤੇ ਦੇਸ਼ ਦੀ ਜਮਹੂਰੀਅਤ ਨੂੰ ਮੁੜ ਬਹਾਲ ਕਰਾਉਣ ਹਿਤ ਗੰਭੀਰ ਜੱਦੋ-ਜਹਿਦ ਖ਼ਾਲਸਾ ਪੰਥ ਦੀ ਨੁਮਾਇੰਦਾ ਜਮਾਤ ਸ਼੍ਰੋਮਣੀ ਅਕਾਲੀ ਦਲ ਨੇ ਮੋਰਚੇ ਦੇ ਰੂਪ ਵਿਚ 9 ਜੁਲਾਈ 1975 ਨੂੰ ਸ਼ੁਰੂ ਕੀਤੀ ਅਤੇ 17 ਜਨਵਰੀ 1977 ਨੂੰ ਭਾਰਤ ਸਰਕਾਰ ਦੀ ਹੈਂਕੜ ਭੰਨ ਕੇ, ਦੇਸ਼ ਅੰਦਰ ਮੁੜ ਜਮਹੂਰੀਅਤ ਬਹਾਲ ਕਰਵਾ ਕੇ ਸਫਲਤਾ ਪ੍ਰਾਪਤ ਕੀਤੀ। ਅੱਜ ਮੁੜ ਦੇਸ਼ ਕੁਝ ਕੁ ਬਹੁਤ ਵੱਡੇ ਧਨਾਢਾਂ ਦੀ ਜਕੜ ਹੇਠ ਆ ਗਿਆ ਹੈ। ਗ਼ਰੀਬ ਅਤਿ ਗ਼ਰੀਬ ਹੋ ਗਿਆ, ਅਮੀਰ ਬਹੁਤ ਹੀ ਅਮੀਰ ਹੋ ਗਿਆ। 56 ਫ਼ੀਸਦੀ ਤੋਂ ਵੱਧ ਭਾਰਤੀ ਵੱਸੋਂ ਨੂੰ ਦੋ ਸਮੇਂ ਦੀ ਪੇਟ ਭਰਵੀਂ ਰੋਟੀ ਨਸੀਬ ਨਹੀਂ ਹੈ। ਦੇਸ ਦੇ ਵੱਡੇ-ਵੱਡੇ ਨੇਤਾਵਾਂ ਵੱਲੋਂ ਅਰਬਾਂ-ਖਰਬਾਂ ਦੇ ਘੁਟਾਲਿਆਂ ਰਾਹੀਂ ਆਪਣੀਆਂ ਤਜੌਰੀਆਂ ਭਰੀਆਂ ਜਾ ਰਹੀਆਂ ਹਨ ਅਤੇ ਦੇਸ ਦੇ ਧਨ ਨੂੰ ਲੁੱਟਿਆ ਗਿਆ ਹੈ ਅਤੇ ਲੁੱਟਿਆ ਹੋਇਆ ਵਿਦੇਸ਼ਾਂ ਵਿਚ ਜਮ੍ਹਾਂ ਕਰਵਾ ਰੱਖਿਆ ਹੈ। ਜਿਸ ਬਾਰੇ ਦੇਸ਼ ਦੀ ਪਾਰਲੀਮੈਂਟ ਵਿਚ ਬਹੁਤ ਵੱਡਾ ਰੌਲਾ ਪਿਆ। ਲੋਕਾਂ ਦੇ ਮਨੁੱਖੀ ਅਧਿਕਾਰਾਂ ਨਾਲ ਨਿਤ ਖਿਲਵਾੜ ਹੋ ਰਿਹੈ। ਭਾਰਤੀ ਮੀਡੀਆ ਅਨੁਸਾਰ ਨਸ਼ਿਆਂ ਦੀ ਤਸਕਰੀ ਸਰਕਾਰੀ ਮਿਲੀਭੁਗਤ ਨਾਲ ਵੱਡੇ ਪੱਧਰ ਉੱਤੇ ਜਾਰੀ ਹੈ। ਦੁਸ਼ਮਣ ਦੇਸ਼ ਵੱਲੋਂ ਢੇਰ ਸਾਰੀ ਨਕਲੀ ਕਰੰਸੀ ਇਧਰ ਘੱਲ ਕੇ ਦੇਸ਼ ਨੂੰ ਬੜੇ ਵੱਡੇ ਆਰਥਿਕ ਸੰਕਟ ਵਿਚ ਸੁੱਟਣ ਦਾ ਯਤਨ ਕੀਤੇ ਜਾਣ ਬਾਰੇ ਨਿੱਤ ਟੈਲੀਵੀਜ਼ਨ ਅਤੇ ਅਖ਼ਬਾਰਾਂ ਰਾਹੀਂ ਖ਼ਬਰਾਂ ਨਸ਼ਰ ਹੋ ਰਹੀਆਂ ਹਨ। ਗੁਆਂਢੀ ਮੁਲਕ ਵੱਲੋਂ ਵੱਡੇ ਪੱਧਰ ਉੱਤੇ ਅਤਿਵਾਦ ਫੈਲਾਉਣ ਅਤੇ ਦੇਸ਼ ਨੂੰ ਧਾਰਮਿਕ ਅਤੇ ਰਾਜਨੀਤਿਕ ਸੰਕਟ ਵਿਚ ਫਸਾਉਣ ਦੀਆਂ ਖ਼ਬਰਾਂ ਵੀ ਨਿੱਤ ਛਾਇਆ ਹੋ ਰਹੀਆਂ ਹਨ। ਸਾਨੂੰ ਸਾਰਿਆਂ ਨੂੰ ਇਹਨਾਂ ਦੇਸ਼ ਵਿਰੋਧੀ ਮਾਰੂ-ਸ਼ਕਤੀਆਂ ਵਿਰੁੱਧ ਇਕਜੁੱਟ ਹੋ ਕੇ ਸੰਘਰਸ਼ਸ਼ੀਲ ਹੋਣਾ ਪਵੇਗਾ।

ਇਸ ਨੂੰ ਅਫ਼ਸੋਸ ਅਤੇ ਦੁਖਦਾਇਕ ਹੀ ਕਿਹਾ ਜਾ ਸਕਦਾ ਹੈ ਕਿ ਅੰਗਰੇਜ਼ ਦੀ ਗ਼ੁਲਾਮੀ ਵਿਰੁੱਧ ਸਭ ਤੋਂ ਪਹਿਲਾਂ ਦੇਸ਼ ਦੀ ਅਜ਼ਾਦੀ ਲਈ ਧਰਮ ਯੁੱਧ ਛੇੜਨ ਅਤੇ ਸ਼ਹੀਦੀ ਪਾਉਣ ਵਾਲੇ ਬਾਬਾ ਮਹਾਰਾਜ ਸਿੰਘ ਨੂੰ ਅਸੀਂ ਤਕਰੀਬਨ ਭੁਲਾ ਹੀ ਦਿੱਤਾ! ਭਾਰਤੀ ਇਤਿਹਾਸਕਾਰਾਂ ਨੇ ਵੀ ਬਾਬਾ ਜੀ ਬਾਰੇ ਸਾਜ਼ਸ਼ੀ ਚੁੱਪ ਹੀ ਧਾਰਨ ਕੀਤੀ ਹੋਈ ਹੈ। ਬਾਬਾ ਜੀ ਦਾ ਵਾਰਿਸ ਖ਼ਾਲਸਾ ਪੰਥ ਵੀ ਖ਼ਾਮੋਸ਼ ਹੀ ਰਿਹਾ। ਪੰਜਾਬ ਦੇ ਤਤਕਾਲੀਨ ਮੁੱਖ ਮੰਤਰੀ ਗਿਆਨੀ ਜ਼ੈਲ ਸਿੰਘ ਨੇ ਪਹਿਲੀ ਵਾਰ ਬਾਬਾ ਮਹਾਰਾਜ ਸਿੰਘ ਦਾ ਸ਼ਹੀਦੀ ਦਿਨ ਰਾਜ ਪੱਧਰੀ ਸਮਾਗਮ ਦੇ ਤੌਰ ਉੱਤੇ ਮਨਾਇਆ। ਲੇਖਕ ਨੂੰ ਜਦੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦੀ ਸੇਵਾ ਨਿਭਾਉਣ ਦਾ ਅਵਸਰ ਮਿਲਿਆ ਤਾਂ 5 ਜੁਲਾਈ 2002 ਅਤੇ 5 ਜੁਲਾਈ 2003 ਨੂੰ ਬਾਬਾ ਜੀ ਦਾ ਸ਼ਹੀਦੀ ਸਮਾਗਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਪੂਰੀ ਸ਼ਰਧਾ, ਸਤਿਕਾਰ ਅਤੇ ਖ਼ਾਲਸਾਈ ਜੋਸ਼ ਨਾਲ ਮਨਾਇਆ ਗਿਆ ਸੀ। ਪਿੰਡ ਰਬੋਂ ਉੱਚੀ ਵਿਖੇ ਪਿੰਡ ਅਤੇ ਇਲਾਕਾ ਨਿਵਾਸੀਆਂ ਦੀ ਸਲਾਹ ਨਾਲ ਢੁੱਕਵੀਂ ਯਾਦਗਾਰ ਬਣਾਉਣ ਦਾ ਵੀ ਨਿਰਣਾ ਲਿਆ ਗਿਆ ਸੀ। ਪਰੰਤੂ ਪਿੱਛੋਂ ਜਾ ਕੇ ਇਹ ਤਜਵੀਜ਼-ਸ਼ੁਦਾ ਯਾਦਗਾਰੀ ਪ੍ਰਾਜੈਕਟ ਠੰਢੇ ਬਸਤੇ ਵਿਚ ਪੈ ਗਏ। ਸੰਤ ਜਗਜੀਤ ਸਿੰਘ ਜੀ ਹਰਖੋਵਾਲ ਵਾਲੇ ਅੱਜ-ਕੱਲ੍ਹ ਵੱਡਮੁੱਲੀ ਸੇਵਾ ਬਾਬਾ ਜੀ ਦੇ ਸਥਾਨ ਵਿਖੇ ਕਰ ਰਹੇ ਹਨ। ਪਿੰਡ ਅਤੇ ਇਲਾਕੇ ਦੇ ਲੋਕ ਵੀ ਬਾਬਾ ਜੀ ਹਰਖੋਵਾਲ ਵਾਲਿਆਂ ਨਾਲ ਹਰ ਤਰ੍ਹਾਂ ਦਾ ਪੂਰਾ ਸਹਿਯੋਗ ਕਰ ਰਹੇ ਹਨ। 5 ਜੁਲਾਈ 2007 ਨੂੰ ਤਤਕਾਲੀਨ ਮੁੱਖ ਮੰਤਰੀ ਅਤੇ ਪ੍ਰਧਾਨ, ਸ਼੍ਰੋਮਣੀ ਅਕਾਲੀ ਦਲ ਸ. ਪਰਕਾਸ਼ ਸਿੰਘ ਬਾਦਲ ਵੱਲੋਂ ਵੀ ਇਹ ਸ਼ਹੀਦੀ ਸਮਾਗਮ ਰਾਜ ਪੱਧਰ ਉੱਤੇ ਮਨਾਇਆ ਗਿਆ। ਆਓ! ਆਪਣੇ ਮਹਾਨ ਸ਼ਹੀਦਾਂ ਵੱਲੋ ਦਿੱਤੀਆਂ ਕੁਰਬਾਨੀਆਂ ਨੂੰ ਯਾਦ ਕਰਦਿਆਂ ਉਨ੍ਹਾਂ ਰਾਹਾਂ ਦੇ ਪਾਂਧੀ ਬਣੀਏ ਅਤੇ ਉਹਨਾਂ ਆਦਰਸ਼ਾਂ ਅਤੇ ਸਿਧਾਂਤਾਂ ਉੱਤੇ ਪਹਿਰਾ ਦੇਈਏ ਜਿਨ੍ਹਾਂ ਉੱਤੇ ਚੱਲਦਿਆਂ ਉਨ੍ਹਾਂ ਮਹਾਨ ਸ਼ਹੀਦਾਂ ਨੇ ਨਿਵੇਕਲਾ ਇਤਿਹਾਸ ਸਿਰਜਿਆ ਹੈ ਵਰਨਾ ਆਪਣੇ ਸ਼ਹੀਦਾਂ ਨੂੰ ਭੁਲਾਉਣ ਅਤੇ ਆਪਣੇ ਵਿਰਸੇ ਨਾਲੋਂ ਟੁੱਟਣ ਵਾਲੀਆਂ ਕੌਮਾਂ ਤਾਂ ਗ਼ੁਲਾਮ ਹੋ ਹੀ ਜਾਂਦੀਆਂ ਹਨ। ਅੱਜ ਆਪਣੀ ਨੌਜਵਾਨ ਪੀੜ੍ਹੀ ਜੋ ਕਿ ਅਨੇਕਾਂ ਕਾਰਨਾਂ ਕਰਕੇ ਆਪਣੇ ਮਹਾਨ ਸਿਧਾਂਤ, ਇਤਿਹਾਸ ਅਤੇ ਵਿਰਸੇ ਨਾਲੋਂ ਟੁੱਟ ਰਹੀ ਹੈ, ਨੂੰ ਆਪਣੀ ਸ਼ਾਨਮੱਤੀ ਅਤੇ ਲਾਮਿਸਾਲ ਵਿਰਾਸਤ ਬਾਰੇ ਜਾਗਰੂਕ ਕਰਨ ਦੀ ਸਖ਼ਤ ਲੋੜ ਹੈ। ਇਹੋ ਹੀ ਬਾਬਾ ਮਹਾਰਾਜ ਸਿੰਘ ਅਤੇ ਹੋਰ ਅਨੇਕਾਂ ਅਣਗਿਣਤ ਅਜ਼ਾਦੀ ਦੇ ਪਰਵਾਨਿਆਂ ਸ਼ਹੀਦ ਸਿੰਘਾਂ, ਸਿੰਘਣੀਆਂ ਅਤੇ ਭੁਝੰਗੀਆਂ ਨੂੰ ਸਾਡੀ ਸੱਚੀ ਅਤੇ ਸਹੀ ਸ਼ਰਧਾਂਜਲੀ ਹੋਵੇਗੀ।

# ਸਵੈਮਾਣ ਅਤੇ ਅਜ਼ਾਦੀ ਦੇ ਪਰਵਾਨੇ
# ਬੱਬਰ ਅਕਾਲੀ

ਅਕਾਲ ਪੁਰਖ ਨੇ ਇਸ 'ਧਰਤੀ-ਧਰਮਸ਼ਾਲ' ਉੱਤੇ ਰਚੀਆਂ ਵੱਖ-ਵੱਖ ਜੂਨਾਂ ਵਿੱਚੋਂ ਇਕ ਮਨੁੱਖਾ ਜੂਨ ਪੈਦਾ ਕੀਤੀ, ਜਿਸ ਨੂੰ ਬਾਕੀ ਜੂਨਾਂ ਨਾਲੋਂ ਬੌਧਿਕ ਸ਼ਕਤੀ ਬਹੁਤ ਵੱਧ ਬਖ਼ਸ਼ਿਸ਼ ਕੀਤੀ ਅਤੇ ਮਨੁੱਖ ਨੂੰ ਉਸ ਦੀ ਇਸ ਬੌਧਿਕ ਸ਼ਕਤੀ ਦੁਆਰਾ ਬਾਕੀ ਜੂਨਾਂ ਉੱਤੇ ਸਰਦਾਰੀ ਬਖ਼ਸ਼ ਦਿੱਤੀ, "ਲਖ ਚਉਰਾਸੀਹ ਜੋਨਿ ਸਬਾਈ॥ ਮਾਣਸ ਕਉ ਪ੍ਰਭਿ ਦੀਈ ਵਡਿਆਈ॥"[1] ਤਥਾ "ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥"[2] ਨਤੀਜੇ ਵਜੋਂ ਮਨੁੱਖ ਨੇ ਕਾਦਰ ਵੱਲੋਂ ਬਖ਼ਸ਼ੀ ਇਸ ਬੌਧਿਕ ਸ਼ਕਤੀ ਦੁਆਰਾ ਬਾਕੀ ਜੂਨਾਂ ਨੂੰ ਆਪਣੇ ਅਧੀਨ ਕਰ ਲਿਆ। ਮਨੁੱਖ-ਮਾਤਰ ਕਾਦਰ ਦੀ ਇਕ ਵਿੱਲਖਣ, ਅਦਭੁਤ ਅਤੇ ਅਤੀ ਸੁੰਦਰ ਰਚਨਾ ਹੈ। ਇਸ ਦਾ ਰਚਨਹਾਰਾ, ਸਿਰਜਣਹਾਰਾ ਅਤੇ ਸਮੇਟਨਹਾਰਾ ਇਕ ਹੀ ਪਰਮਾਤਮਾ ਹੋਣ ਕਰਕੇ ਇਹਨਾਂ ਅੰਦਰ ਮਾਨਵੀ ਸਾਂਝ ਹੈ, "ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ ਤੁਧੁ ਆਪੇ ਸਿਰਜਿ ਸਭ ਗੋਈ॥ ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ ਜੋ ਸਭਸੈ ਕਾ ਜਾਣੋਈ॥"[3] ਤਥਾ "ਸਭਨਾ ਕਾ ਮਾ ਪਿਉ ਆਪਿ ਹੈ"[4] ਪਰੰਤੂ ਇਸ ਮਾਨਵੀ ਸਾਂਝ ਦੇ ਹੁੰਦਿਆਂ ਹੋਇਆਂ ਵੀ ਮਨੁੱਖ-ਮਾਤਰ ਸਮੇਂ ਦੇ ਲੰਮੇ ਸਫ਼ਰ ਦੌਰਾਨ ਵੱਖ-ਵੱਖ ਧਰਮਾਂ, ਅਕੀਦਿਆਂ, ਫ਼ਿਰਕਿਆਂ, ਸਭਿਆਚਾਰਾਂ, ਵਿਚਾਰਾਂ, ਭਾਸ਼ਾਵਾਂ, ਨਸਲਾਂ, ਰੰਗਾਂ-ਰੂਪਾਂ, ਦੇਸ਼-ਦਿਸ਼ਾਂਤਰਾਂ "ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ"[5] ਵਿਚ ਵੰਡਿਆ ਗਿਆ। ਵੱਖ-ਵੱਖ ਜੂਨਾਂ ਨੂੰ ਆਪਣੇ ਵੱਸ ਕਰਨ ਮਗਰੋਂ ਮਨੁੱਖ ਨੇ ਮਨੁੱਖ ਨੂੰ ਆਪਣਾ ਗ਼ੁਲਾਮ ਬਣਾਉਣਾ ਸ਼ੁਰੂ ਕਰ ਦਿੱਤਾ। ਇਸ ਤਰ੍ਹਾਂ ਵਿਸ਼ਵ-ਸਮਾਜ, ਗ਼ਰੀਬਾਂ-ਅਮੀਰਾਂ, ਉੱਚਿਆਂ-ਨੀਵਿਆਂ, ਰਾਜਿਆਂ-ਗ਼ੁਲਾਮਾਂ, ਮਾਲਕਾਂ-ਸੇਵਾਦਾਰਾਂ ਵਿਚ ਵੰਡਿਆ ਗਿਆ। ਇਸੇ ਤਰ੍ਹਾਂ ਇਕ ਦੇਸ਼ ਦੂਸਰੇ ਦੇਸ਼ ਉੱਤੇ ਭਾਰੂ ਪੈਣ ਲੱਗ ਪਿਆ ਅਤੇ ਆਪਣੇ ਅਧੀਨ ਕਰ ਲਿਆ। ਹੌਲੀ-ਹੌਲੀ ਵੱਖ-ਵੱਖ ਦੇਸ਼ਾਂ ਵਿਚ ਵੱਸਿਆ ਅਤੇ ਵੰਡਿਆ ਹੋਇਆ ਵਿਸ਼ਵ-ਸਮਾਜ ਵੱਖ-ਵੱਖ ਗੁੱਟਾਂ-ਬਲਾਕਾਂ ਵਿਚ ਵੰਡਿਆ ਗਿਆ। ਜਿਵੇਂ

---

1. ਮਾਰੂ ਸੋਲਹੇ ਮ: ੫, ਪੰਨਾ 1075.
2. ਆਸਾ ਮ: ੫, ਪੰਨਾ 374.
3. ਆਸਾ ਮ: ੪, ਪੰਨਾ 11.
4. ਵਾਰ ਸੋਰਠਿ, ਮ: ੩, ਪੰਨਾ 653.
5. ਤਿਲੰਗ ਮ: ੪, ਪੰਨਾ 726.

ਅਮਰੀਕਨ ਬਲਾਕ, ਰਸ਼ੀਅਨ ਬਲਾਕ, ਅਰਬ ਮੁਲਕ ਸਮੂਹ ਆਦਿ ਅਤੇ ਇਸੇ ਤਰ੍ਹਾਂ ਵਿਚਾਰਧਾਰਾਵਾਂ ਦੇ ਆਧਾਰ ਉੱਤੇ ਇਕ ਕਮਿਊਨਿਸਟ ਅਤੇ ਦੂਸਰਾ ਸਰਮਾਏਦਾਰੀ ਤਥਾ ਸਮਾਜਵਾਦੀ ਅਤੇ ਸਾਮਰਾਜਵਾਦੀ ਬਲਾਕ ਹੋਂਦ ਵਿਚ ਆਏ। ਮਨੁੱਖਾਂ ਵੱਲੋਂ ਪੈਦਾ ਕੀਤੀ ਇਸ ਵੰਡ ਨਾਲ ਸੰਸਾਰ ਅੰਦਰ ਆਪਸੀ ਮਾਨਵੀ ਸਾਂਝ ਦੇ ਬਾਵਜੂਦ ਤਣਾਅ ਅਤੇ ਨਫ਼ਰਤ ਦਾ ਮਹੌਲ ਪੈਦਾ ਹੋ ਗਿਆ। ਸੰਸਾਰ ਨੇ ਕੇਵਲ ਵੀਹਵੀਂ ਸਦੀ ਵਿਚ ਹੀ ਦੋ ਸੰਸਾਰ ਮਹਾਂਯੁੱਧ (1914-1919) ਅਤੇ (1939-1945) ਵੇਖੇ ਜਿਸ ਵਿਚ ਬਹੁਤ ਵੱਡੀ ਤਬਾਹੀ ਹੋਈ ਅਤੇ ਪਹਿਲੇ ਮਹਾਂਯੁੱਧ ਦੀਆਂ ਪ੍ਰਾਪਤੀਆ ਨੂੰ ਦੂਸਰੇ ਮਹਾਂਯੁੱਧ ਨੇ ਮਲੀਆ-ਮੇਟ ਕਰ ਦਿੱਤਾ ਅਤੇ ਵਿਸ਼ਵ ਦੇ ਦੇਸ਼-ਦਿਸ਼ਾਤਰਾਂ ਦੇ ਨਵੇਂ ਦਿਸ-ਹੱਦੇ ਸਥਾਪਿਤ ਕਰ ਦਿੱਤੇ।

ਭਾਰਤ ਦੇਸ਼ ਦੀ ਇਹ ਤਰਾਸਦੀ ਹੀ ਸਮਝੋ ਕਿ ਇਸ ਨੂੰ ਆਪਣਿਆਂ ਨੇ ਹੀ ਵੱਖ-ਵੱਖ ਜਾਤਾਂ, ਵਰਣਾਂ ਅਤੇ ਫ਼ਿਰਕਿਆਂ ਵਿਚ ਵੰਡ ਕੇ ਭਾਰਤੀ ਸਮਾਜ ਨੂੰ ਲੀਰੋ-ਲੀਰ ਕਰ ਦਿੱਤਾ ਅਤੇ ਏਕਤਾ ਦੇ ਟੁੱਟਣ ਅਤੇ ਵੰਡੀਆਂ ਪੈ ਜਾਣ ਕਾਰਨ ਅਤੇ ਇਥੋਂ ਦੀਆਂ ਛੋਟੀਆਂ-ਛੋਟੀਆਂ ਰਿਆਸਤਾਂ ਵਿਚ ਵੰਡੇ ਹੋਏ ਮੁਲਖ ਵਿਚ ਰਾਜ ਕਰਨ ਵਾਲੇ ਰਾਜੇ (ਮਹਾਰਾਜੇ) ਨਵਾਬ ਅਤੇ ਸੂਬੇਦਾਰ ਬਲਾਸੀ ਅਤੇ ਅਯਾਸੀ ਜ਼ਿੰਦਗੀ ਵਿਚ ਗਲਤਾਨ ਸਨ ਅਤੇ ਦੇਸ਼ ਤੇ ਕੌਮ ਦੀ ਕਿਸੇ ਨੂੰ ਕੋਈ ਚਿੰਤਾ ਨਹੀਂ ਸੀ ਅਤੇ ਇਹ ਸਾਰੇ ਹੀ ਆਪਸੀ ਵੈਰ-ਵਿਰੋਧ ਅਤੇ ਈਰਖਾ ਦਾ ਸ਼ਿਕਾਰ ਸਨ। ਰਾਸ਼ਟਰੀ ਭਾਵਨਾ ਬਿਲਕੁਲ ਨਾ-ਮਾਤਰ ਹੀ ਸੀ। ਅਜੇ ਵੀ ਇਸ ਭਾਵਨਾ ਦਾ ਅਭਾਵ ਹੀ ਹੈ। ਇਹ ਰਿਆਸਤੀ ਰਾਜੇ ਆਪਣਿਆਂ ਵਿਰੁੱਧ ਵਿਦੇਸ਼ੀ ਹਮਲਾਵਰਾਂ ਦੀ ਮੱਦਦ ਕਰਦੇ ਰਹੇ। ਮੁਗ਼ਲੀਆ ਸਲਤਨਤ ਅਤੇ ਅੰਗਰੇਜ਼ੀ ਰਾਜ ਦੀ ਸਥਾਪਤੀ ਦੇ ਇਹ ਵੱਡੇ ਕਾਰਨ ਸਨ। ਦੇਸ਼ ਅਤਿ ਕਮਜ਼ੋਰ ਹੋ ਗਿਆ। ਫਲਸਰੂਪ ਬਾਹਰੀ ਹਮਲੇ ਸ਼ੁਰੂ ਹੋ ਗਏ ਅਤੇ ਜਿਸ ਦੌਰਾਨ ਦੇਸ਼ ਦਾ ਧਨ, ਦੌਲਤ ਲੁੱਟਿਆ ਗਿਆ, ਉਥੇ ਦੇਸ਼ ਦੀ ਅਣਖ ਇਥੋਂ ਦੀਆਂ ਧੀਆਂ-ਬੇਟੀਆਂ ਨੂੰ ਵੀ ਨਾ ਬਖ਼ਸ਼ਿਆ ਗਿਆ ਅਤੇ ਉਹਨਾਂ ਦੀ ਇਜ਼ਤ ਨਾਲ ਖਿਲਵਾੜ ਕੀਤਾ ਗਿਆ ਅਤੇ ਬਸਰੇ ਦੀਆਂ ਮੰਡੀਆਂ ਵਿਚ ਟੱਕੇ ਟੱਕੇ ਵਿਚ ਵੇਚਿਆ ਗਿਆ। 1192 ਈ. ਵਿਚ ਭਾਰਤ ਉੱਤੇ ਸਥਾਪਿਤ ਹੋਈ ਇਸਲਾਮੀ ਸ਼ਕਤੀ ਦੀ ਗ਼ੁਲਾਮੀ ਅਤੇ ਇਸ ਇਸਲਾਮੀ ਸ਼ਕਤੀ ਦੇ ਕਮਜ਼ੋਰ ਪੈ ਜਾਣ ਕਾਰਨ ਦੇਸ਼ ਕਾਲੇ ਅਤੇ ਕਠੋਰ ਦਿਲ ਵਾਲੀ ਗੋਰੀ ਕੌਮ-ਅੰਗਰੇਜ਼ ਦੀ ਗ਼ੁਲਾਮੀ ਦੇ ਜੂਲੇ ਥੱਲੇ ਆ ਗਿਆ। ਇਥੋਂ ਦੇ ਕਮਜ਼ੋਰ ਹੋਏ-ਹੋਏ ਅਤੇ ਆਪਸੀ ਵੈਰ-ਵਿਰੋਧ ਕਾਰਨ ਲੀਰੋ-ਲੀਰ ਹੋਏ ਹੋਣ ਕਰਕੇ ਭਾਰਤੀ ਲੋਕ ਉਫ ਨਾ ਕਰ ਸਕੇ ਸਗੋਂ ਪਹਿਲਾਂ ਇਸਲਾਮੀ ਅਤੇ ਫਿਰ ਈਸਾਈ ਮਤ ਧਾਰਨ ਕਰਨਾ ਸ਼ੁਰੂ ਕਰ ਲਿਆ ਅਤੇ ਵਿਦੇਸੀਆਂ ਨੂੰ ਹੀ ਆਪਣੇ ਮਾਲਕ ਅਤੇ ਰੱਖਿਅਕ ਮੰਨ ਲਿਆ। ਇਹ ਰਾਜਨੀਤਿਕ ਗ਼ੁਲਾਮੀ ਹੀ ਨਹੀਂ ਸੀ ਸਗੋਂ ਉਸ ਤੋਂ ਵੀ ਖ਼ਤਰਨਾਕ ਗੱਲ ਭਾਰਤੀਆਂ ਨੇ ਜ਼ਿਹਨੀ ਗ਼ੁਲਾਮੀ ਹੀ ਕਬੂਲ ਕਰ ਲਈ।

ਭਾਰਤੀ ਸਮਾਜ ਅੰਦਰ ਸਾਹਸ, ਗ਼ੈਰਤ, ਗੌਰਵ, ਅਣਖ ਅਤੇ ਸਵੈਮਾਣ ਦਾ ਅਭਾਵ ਹੋ ਗਿਆ ਅਤੇ ਵੱਖ-ਵੱਖ ਖੇਤਰਾਂ ਵਿਚ ਵਿਚਰ ਰਹੇ ਭਾਰਤੀਆਂ ਭਾਵ 'ਰਾਜੇ ਅਤੇ ਪਰਜਾ' ਨੇ ਦੇਸ਼ ਪ੍ਰਤੀ ਆਪਣਾ ਧਰਮ ਤਥਾ ਫ਼ਰਜ਼ ਹੀ ਪਛਾਨਣਾ ਬੰਦ ਕਰ

ਦਿੱਤਾ। ਅਜਿਹੇ ਹਾਲਾਤ ਨੂੰ ਵਗਾਹ ਮਾਰਨ ਲਈ ਮਹਾਨ ਸੂਫ਼ੀ ਫ਼ਕੀਰ ਬਾਬਾ ਫ਼ਰੀਦ ਨੇ ਜਿਥੇ ਲੋਕਾਂ ਨੂੰ ਉਤਸ਼ਾਹਿਤ ਕੀਤਾ, ਉਥੇ ਖ਼ੁਦਾ ਨੂੰ ਵੀ ਉਲਾਂਭਾ ਦਿੱਤਾ, "ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥ ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥"[6] ਲੋਕਾਂ ਉੱਤੇ ਜ਼ੋਰ, ਜਬਰ ਅਤੇ ਜ਼ੁਲਮ ਦਾ ਬੋਲ-ਬਾਲਾ ਸੀ। ਅਜਿਹੇ ਸਮੇਂ ਸਮਾਜਿਕ ਅਤੇ ਧਾਰਮਿਕ ਧੱਕੇ, ਵਿਤਕਰੇ ਅਤੇ ਏਕਾ-ਅਧਿਕਾਰ ਵਿਰੁੱਧ 'ਭਗਤੀ ਲਹਿਰ' ਦੇ ਮੋਢੀ ਸੰਤਾਂ-ਮਹਾਂਪੁਰਖਾਂ ਅਤੇ ਭਗਤਾਂ ਨੇ ਜ਼ੋਰਦਾਰ ਅਵਾਜ਼ ਉਠਾਈ ਅਤੇ ਦੇਸ਼ ਵਾਸੀਆਂ ਖ਼ਾਸ ਕਰਕੇ ਨੀਵੇਂ-ਕੁਚਲੇ ਜਾ ਰਹੇ ਲੋਕਾਂ ਅੰਦਰ ਇਕ ਨਵੀਂ ਰੋਸ਼ਨੀ ਦਾ ਆਗ਼ਾਜ਼ ਹੋਣ ਲੱਗਾ ਅਤੇ ਭਾਰਤੀ ਸਮਾਜ ਨੇ ਇਕ ਨਵੀਂ ਅੰਗੜਾਈ ਲਈ। ਇਹ ਧਾਰਮਿਕ ਅਤੇ ਸਮਾਜਿਕ ਲਹਿਰ ਦਾ ਰਸਤਾ ਰਾਜਨੀਤਿਕ ਅਜ਼ਾਦੀ ਵੱਲ ਨੂੰ ਹੀ ਸੇਧਿਤ ਸੀ। 1469 ਈ. ਵਿਚ ਭਾਰਤੀ ਧਰਾਤਲ ਉੱਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਇਕ ਸੂਰਜ ਪ੍ਰਗਟਿਆ, ਜਿਸ ਨੇ ਭਾਰਤੀ ਸਮਾਜ ਦੇ ਹਨੇਰੇ ਮਨਾਂ ਨੂੰ ਜਗਮਗਾਇਆ ਅਤੇ ਉਹਨਾਂ ਅੰਦਰ ਗੌਰਵ, ਗ਼ੈਰਤ, ਅਣਖ ਅਤੇ ਸਵੈਮਾਣ ਨਾਲ ਅਜ਼ਾਦੀ ਦਾ ਜੀਵਨ ਜਿਊਣ ਲਈ ਚਿਣਗ ਪੈਦਾ ਕੀਤੀ। ਭਾਈ ਗੁਰਦਾਸ ਜੀ ਇਸ ਬਾਰੇ ਇਉਂ ਲਿਖਦੇ ਹਨ, "ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣੁ ਹੋਆ॥ ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ॥"[7] ਅਤੇ ਕਿਰਤ, ਗ੍ਰਿਹਸਥ ਅਤੇ ਭਗਤੀ ਦੀ ਲਹਿਰ ਦੇ ਨਾਲ-ਨਾਲ ਸ਼ਕਤੀ ਨੂੰ ਜੋੜ ਕੇ ਇਕ ਮੁਕੰਮਲ ਕ੍ਰਾਂਤੀਕਾਰੀ ਲਹਿਰ ਨੂੰ ਜਨਮ ਦਿੱਤਾ। ਲੀਰੋ-ਲੀਰ ਹੋਏ ਭਾਰਤੀ ਸਮਾਜ ਨੂੰ ਮਨੁੱਖੀ ਬਰਾਬਰੀ ਅਤੇ ਏਕਤਾ ਦਾ ਰਸਤਾ ਦ੍ਰਿੜ ਕਰਵਾਇਆ। ਵੀਹਵੀਂ ਸਦੀ ਦੇ ਪ੍ਰਸਿੱਧ ਕਵੀ, ਸ਼ਾਇਰ ਅਤੇ ਦਾਨਿਸ਼ਵਰ ਅਲਾਮਾ ਇਕਬਾਲ ਨੇ ਵੀ ਇਸ ਲਹਿਰ ਬਾਰੇ ਇਉਂ ਲਿਖਿਆ ਹੈ, "ਫਿਰ ਉਠੀ ਸਦਾ ਤੌਹੀਦ ਕੀ ਪੰਜਾਬ ਸੇ। ਇਕ ਮਰਦੇ ਕਾਮਲ ਨੇ ਜਗਾਇਆ ਹਿੰਦ ਕੋ ਖ਼ਾਬ ਸੇ।" ਇਸ ਕ੍ਰਾਂਤੀਕਾਰੀ ਲਹਿਰ ਦੀ ਅਗਵਾਈ 'ਬਾਬਰ-ਜਾਬਰ, ਬਾਬਰ ਜਮਰੂਪ' ਅਤੇ "ਰਾਜੇ ਸੀਹ ਮੁਕਦਮ ਕੁਤੇ"[8] ਕਹਿ ਕੇ ਵੰਗਾਰਦਿਆਂ ਕੀਤੀ। ਇਥੋਂ ਹੀ ਭਾਵ 1526 ਈ. ਦੇ ਬਾਬਰ ਦੇ ਹਮਲੇ ਸਮੇਂ ਗੁਰੂ ਨਾਨਕ ਦੇਵ ਜੀ ਵੱਲੋਂ ਅਰੰਭੇ ਅਜ਼ਾਦੀ ਲਈ ਧਰਮ ਯੁੱਧ ਨਾਲ ਹੀ 'ਭਾਰਤ ਦੀ ਅਜ਼ਾਦੀ' ਦੀ ਲੜਾਈ ਸ਼ੁਰੂ ਹੁੰਦੀ ਹੈ। 1857 ਈ. ਦੇ ਗ਼ਦਰ ਨੂੰ ਅਜ਼ਾਦੀ ਦੀ ਪਹਿਲੀ ਲੜਾਈ ਦੱਸਣ ਵਾਲੇ ਲੋਕ ਬੇਲੋੜੇ ਭਰਮ-ਭੁਲੇਖੇ ਖੜੇ ਕਰ ਕੇ ਇਤਿਹਾਸ ਨੂੰ ਪੁੱਠਾ ਗੇੜਾ ਦੇਣ ਦਾ ਅਸਫਲ ਯਤਨ ਕਰ ਰਹੇ ਹਨ ਜੋ ਜਾਇਜ਼ ਗੱਲ ਨਹੀਂ ਹੈ। ਸਿਖਰ ਦੁਪਹਿਰ ਸਮੇਂ ਜਦੋਂ ਸੂਰਜ ਆਪਣੇ ਪੂਰੇ ਜੋਬਨ ਉੱਤੇ ਚਮਕ ਰਿਹਾ ਹੋਵੇ, ਉਸ ਨੂੰ ਮੱਸਿਆ ਦੀ ਕਾਲੀ ਬੋਲ਼ੀ ਰਾਤ ਕਹਿਣਾ ਤਾਂ ਦੇਸ਼ ਅਤੇ ਦੇਸ਼ ਦੇ ਇਤਿਹਾਸ ਨਾਲ ਬੇਇਨਸਾਫ਼ੀ ਹੈ। ਇਤਿਹਾਸ ਗਵਾਹ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਦੇਸ਼ ਦੀ ਅਣਖ, ਗੌਰਵ,

6. ਸਲੋਕ ਫਰੀਦ ਜੀ, ਪੰਨਾ 1380.
7. ਵਾਰ, ਪਉੜੀ 27.
8. ਵਾਰ ਮਲਾਰ, ਮ: ੧, ਪੰਨਾ 1288.

ਗ਼ੈਰਤ, ਸਵੈਮਾਣ ਅਤੇ ਅਜ਼ਾਦੀ ਲਈ ਅਰੰਭੇ ਇਸ ਸੰਘਰਸ਼/ਧਰਮ-ਯੁੱਧ ਦੌਰਾਨ ਸ੍ਰੀ ਗੁਰੂ ਅਰਜਨ ਦੇਵ ਜੀ, ਗੁਰੂ ਤੇਗ਼ ਬਹਾਦਰ ਜੀ, ਦਸਮੇਸ਼ ਪਿਤਾ ਦੇ ਚਾਰੇ ਸਾਹਿਬਜ਼ਾਦੇ, ਮਾਤਾ ਗੁਜਰੀ ਜੀ, ਅਨੇਕਾਂ ਹੀ 'ਗੁਰੂ ਕੇ ਸਿੱਖ' ਸਿੰਘਣੀਆਂ ਅਤੇ ਭੁਝੰਗੀ (ਬੱਚੇ) ਅਸਹਿ ਅਤੇ ਅਕਹਿ ਕਸ਼ਟ ਸਿਦਕ ਦਿਲੀ ਅਤੇ ਦ੍ਰਿੜਤਾ ਨਾਲ ਸਹਾਰਦੇ ਹੋਏ ਸ਼ਹੀਦੀ ਪਾ ਗਏ।

ਸਿੰਘ ਸਭਾ ਲਹਿਰ (1873 ਈ.), ਗ਼ਦਰ ਲਹਿਰ, ਬੱਬਰ ਅਕਾਲੀ ਲਹਿਰ ਅਤੇ ਗੁਰਦੁਆਰਾ ਸੁਧਾਰ ਲਹਿਰ, ਕਿਸਾਨੀ ਨਾਲ ਸੰਬੰਧਿਤ 'ਪਗੜੀ ਸੰਭਾਲ ਜੱਟਾ, ਪਗੜੀ ਸੰਭਾਲ ਓਇ' ਦੇ ਨਾਹਰੇ ਨਾਲ ਸ਼ਹੀਦੇ ਆਜ਼ਮ ਸ. ਭਗਤ ਸਿੰਘ ਦੇ ਚਾਚਾ ਸ. ਅਜੀਤ ਸਿੰਘ ਵੱਲੋਂ ਅਰੰਭੀ ਲਹਿਰ ਆਦਿ ਸਾਰੀਆਂ ਹੀ ਲਹਿਰਾਂ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਅਰੰਭੇ ਸਰਬਪੱਖੀ ਇਨਕਲਾਬ ਵਿੱਚੋਂ ਹੀ ਉਪਜੀਆਂ ਲਹਿਰਾਂ ਸਨ। ਇਹਨਾਂ ਸਾਰੀਆਂ ਲਹਿਰਾਂ ਦੀ ਜੁਗਤ, ਕਾਰਜ ਅਤੇ ਨਿਸ਼ਾਨੇ ਦਾ ਸਰੋਤ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫਲਸਫਾ ਹੀ ਸੀ ਜਿਸ ਦਾ ਮੰਤਵ, ਮਨੋਰਥ ਅਤੇ ਆਧਾਰ ਮਨੁੱਖ ਦੇ ਅੰਦਰੋਂ ਮੌਤ ਦਾ ਡਰ ਕੱਢਣਾ, ਜੀਵਨ ਅਣਖ, ਗ਼ੈਰਤ ਅਤੇ ਗੌਰਵ ਨਾਲ ਜਿਊਣਾ ਮਨੁੱਖੀ ਬਰਾਬਰੀ, ਸਹਿਹੋਂਦ, ਸਾਂਝੀਵਾਲਤਾ, ਵਿਸ਼ਵਭਾਈਚਾਰਾ, ਰੱਬੀ-ਏਕਤਾ ਅਤੇ ਮਨੁੱਖੀ ਅਜ਼ਾਦੀ ਸੀ। ਆਪਣੇ ਨਿੱਜੀ ਹਿੱਤਾਂ ਤੋਂ ਉਪਰ ਉੱਠ ਕੇ ਦੇਸ਼, ਕੌਮ ਲਈ "ਅਪਨਾ ਬਿਗਾਰਿ ਬਿਰਾਂਨਾ ਸਾਂਢੈ"[9] ਦੇ ਸਿਧਾਂਤ ਅਨੁਸਾਰ 'ਸਰਬੱਤ ਦੇ ਭਲੇ' ਦੀ ਭਾਵਨਾ ਨਾਲ ਵਿਚਰਦਿਆਂ ਇਸ 'ਬਿਖਮ ਮਾਰਗ' ਦੇ ਪਾਂਧੀ ਹੋਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਿਮਨ ਫਲਸਫਾ ਦਿੱਤਾ :

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥**
**ਸਿਰੁ ਦੀਜੈ ਕਾਣਿ ਨ ਕੀਜੈ ॥** *(ਸਲੋਕ ਵਾਰਾਂ ਤੇ ਵਧੀਕ ਮ: ੧, ਪੰਨਾ 1412)*

**ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥**
**ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥**
*(ਵਡਹੰਸੁ ਮਹਲਾ ੧, ਪੰਨੇ 579-80)*

**ਜੇ ਜੀਵੈ ਪਤਿ ਲਥੀ ਜਾਇ ॥**
**ਸਭੁ ਹਰਾਮੁ ਜੇਤਾ ਕਿਛੁ ਖਾਇ ॥** *(ਵਾਰ ਮਾਝ ਮਹਲਾ ੧, ਪੰਨਾ 142)*

ਸਾਈਂ ਬੁੱਲੇ ਸ਼ਾਹ ਵੱਲੋਂ ਆਖੀ ਗਈ ਇਹ ਕਹਾਵਤ ਠੀਕ ਹੀ ਪ੍ਰਚੱਲਿਤ ਹੋਈ, "ਨਾ ਕਹੂੰ ਅਬ ਕੀ ਨਾ ਕਹੂੰ ਤਬ ਕੀ, ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ ਤਬ ਸੁੰਨਤ ਹੋਤੀ ਸਭ ਕੀ" ਅਤੇ ਸ੍ਰੀ ਗੁਰੂ ਤੇਗ਼ ਬਹਾਦਰ ਜੀ 'ਹਿੰਦ ਦੀ ਚਾਦਰ' ਅਤੇ ਮਨੁੱਖਤਾ ਦੇ ਧਰਮ ਰੱਖਿਅਕ 'ਸਗਲ ਸ੍ਰਿਸ਼ਟ ਪੇ ਢਾਪੀ ਚਾਦਰ' ਬਣੇ। ਇਹ ਸੰਘਰਸ਼ ਭਾਵੇਂ ਮੁਗ਼ਲ ਸਲਤਨਤ ਵਿਰੁੱਧ ਸੀ ਭਾਵੇਂ ਅੰਗਰੇਜ਼ (ਫ਼ਿਰੰਗੀ) ਵਿਰੁੱਧ ਸੀ। ਇਹ

---

9. ਗੌਂਡ ਰਵਿਦਾਸ ਜੀ, ਪੰਨਾ 875.

ਅਣਕਿਆਸੀਆ, ਕਠਿਨਾਈਆਂ ਅਤੇ ਕੁਰਬਾਨੀਆਂ ਅਤੇ ਪ੍ਰਿਥੀਏ, ਚੰਦੂ, ਗੰਗੂ ਅਤੇ ਸੁੱਚਾ ਨੰਦ, ਹਰਿਭਗਤ ਨਿਰੰਜਨੀਏ, ਡੋਗਰਿਆਂ, ਖ਼ਾਲਸਾ ਫ਼ੌਜਾਂ ਦੇ ਨਮਕਹਰਾਮ ਅਤੇ ਗ਼ਦਾਰ ਜਰਨੈਲਾਂ ਆਦਿ ਅਨੇਕਾਂ ਹੀ ਦੇਸ਼ ਅਤੇ ਖ਼ਾਲਸਾ ਪੰਥ ਦੇ ਦੋਖੀਆਂ ਵੱਲੋਂ ਕੀਤੀ ਗਈ ਭਾਰੀ ਗ਼ਦਾਰੀ ਅਤੇ ਦੇਸ਼ ਧਰੋਹੀ ਦੇ ਘਿਨਾਉਣੇ ਕਾਰਨਾਮਿਆਂ ਦੇ ਬਾਵਜੂਦ ਨਿਰੰਤਰ ਜਾਰੀ ਰਿਹਾ ਅਤੇ 15 ਅਗਸਤ, 1947 ਨੂੰ ਦੇਸ਼ ਨੂੰ ਵਿਦੇਸ਼ੀ ਗ਼ੁਲਾਮੀ ਦੇ ਜੂਲੇ ਹੇਠੋਂ ਮੁਕੰਮਲ ਰੂਪ ਵਿਚ ਅਜ਼ਾਦ ਕਰਵਾਇਆ। ਨਿਰਸੰਦੇਹ! 15 ਅਗਸਤ 1947 ਨੂੰ ਹੋਈ ਦੇਸ਼ ਦੀ ਵੰਡ ਦੁਖਦਾਇਕ ਸੀ। ਅੱਜ ਵੀ ਹੈ ਅਤੇ ਭਵਿੱਖ ਵਿਚ ਵੀ ਰਹੇਗੀ। ਪਰੰਤੂ ਇਸ ਲਈ ਸਿੱਖ ਸੰਘਰਸ਼ ਜ਼ਿੰਮੇਵਾਰ ਨਹੀਂ, ਸਗੋਂ ਸਾਡੇ ਦੇਸ਼ ਦੇ ਕਈ ਖ਼ੁਦ ਸਾਖਤ ਰਾਸ਼ਟਰੀ ਨੇਤਾ ਸਨ ਜਿਹੜੇ ਚੀਚੀ ਉਂਗਲ ਨੂੰ ਖ਼ੂਨ ਲਾ ਕੇ ਸ਼ਹੀਦਾਂ, ਸੁਤੰਤਰਤਾ ਸੰਗਰਾਮੀਆਂ ਅਤੇ ਦੇਸ਼ ਭਗਤਾਂ ਦੀ ਕਤਾਰ ਵਿਚ ਆ ਖਲੋਤੇ ਸਨ, ਜਿਹਨਾਂ ਨੇ ਰਾਜ ਸ਼ਕਤੀ ਉੱਤੇ ਕਾਹਲ ਵਿਚ ਕਾਬਜ਼ ਹੋ ਕੇ ਰਾਜ ਭਾਗ ਦਾ ਸਵਾਦ ਮਾਣਨ ਲਈ ਲੱਖਾਂ ਜਾਨਾਂ ਅਜਾਈਂ ਗਵਾਈਆਂ। ਦੇਸ਼ ਵੰਡਿਆ ਗਿਆ। ਸਿੱਖਾਂ ਦੇ ਪਵਿੱਤਰ ਗੁਰਧਾਮ ਪੱਛਮੀ ਪਾਕਿਸਤਾਨ ਵਿਚ ਰਹਿ ਗਏ ਅਤੇ ਕਈ ਹਿੰਦੂ ਧਰਮ ਅਸਥਾਨ ਵੀ। ਧਰਮ ਦੇ ਨਾਮ ਉੱਤੇ ਕੀਤੀ ਇਹ ਦੇਸ਼-ਵੰਡ ਅਤਿ ਦੁਖਦਾਈ ਅਤੇ ਗ਼ੈਰ-ਕੁਦਰਤੀ ਸੀ ਅਤੇ ਅੱਜ ਵੀ ਇਸ ਦੇ ਅੱਲੇ ਜ਼ਖ਼ਮ ਰਿਸ ਰਹੇ ਹਨ।

ਅਜ਼ਾਦੀ ਦੇ ਇਸ ਲੰਮੇ ਸੰਘਰਸ਼ ਦੌਰਾਨ ਦੇਸ਼ ਅਤੇ ਵਿਦੇਸ਼ ਵਿਚ ਅਨੇਕਾਂ ਛੋਟੀਆਂ-ਵੱਡੀਆਂ ਲਹਿਰਾਂ ਉੱਠੀਆਂ, ਪਰੰਤੂ ਸਭ ਤੋਂ ਵੱਧ, 80 ਫ਼ੀਸਦੀ ਯੋਗਦਾਨ ਪੰਜਾਬੀਆਂ ਖ਼ਾਸ ਕਰਕੇ 'ਗੁਰੂ ਕੇ ਸਿੱਖਾਂ' ਨੇ "ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ"[10] ਦੇ ਮਾਰਗ ਉੱਤੇ ਚੱਲਦਿਆਂ ਪਾਇਆ। ਸੰਘਰਸ਼ ਦੀ ਇਸ ਲੰਬੀ ਗਾਥਾ ਨੂੰ ਹਰ ਰੋਜ਼ ਸਿੱਖ ਅਰਦਾਸ ਵਿਚ ਦੋਵੇਂ ਸਮੇਂ ਦ੍ਰਿੜ੍ਹ ਕਰਵਾਇਆ ਜਾਂਦਾ ਹੈ। ਇਹ ਕੁਰਬਾਨੀਆਂ ਸ਼ੀਰਖ਼ੋਰ (ਦੁੱਧ ਚੁੰਘਦੇ) ਬੱਚਿਆਂ ਤੋਂ ਲੈ ਕੇ 92 ਸਾਲ ਦੀ ਉਮਰ ਵਿਚ ਬੰਦ-ਬੰਦ ਕਟਵਾਉਣ ਵਾਲੇ ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਤਕ ਦੀਆਂ ਹੋਈਆਂ। ਇਹ ਸਾਰਾ ਇਤਿਹਾਸ, ਵਿਲੱਖਣ, ਗੌਰਵਸ਼ਾਲੀ, ਨਿਰਾਲਾ, ਅਦੁੱਤੀ ਅਤੇ ਲਾ-ਮਿਸਾਲ ਹੈ। ਸਿੱਖ ਕੌਮ ਨੇ ਦੇਸ਼ ਦੀ ਧਰਤੀ ਉੱਤੇ ਤਾਂ ਦ੍ਰਿੜ੍ਹ ਸੰਕਲਪ ਹੋ ਕੇ ਇਹ ਅਜ਼ਾਦੀ ਦਾ ਸੰਘਰਸ਼ ਲੜਿਆ ਹੀ, ਸਗੋਂ ਉਹਨਾਂ ਨੇ ਵਿਦੇਸ਼ਾਂ ਦੀਆਂ ਧਰਤੀਆਂ ਉੱਤੇ ਵੀ ਇਹ ਸੰਘਰਸ਼ ਪੂਰੀ ਸਿਦਕਦਿਲੀ ਨਾਲ ਲੜਿਆ ਜਿਵੇਂ ਕਿ 'ਕਾਮਾਗਾਟਾ ਮਾਰੂ ਜਹਾਜ਼' ਅਤੇ ਗ਼ਦਰ ਲਹਿਰ ਦੇ ਜੁਝਾਰੂ ਯੋਧਿਆਂ ਵੱਲੋਂ ਇਕ ਨਿਵੇਕਲਾ ਇਤਿਹਾਸ ਸਿਰਜਿਆ ਗਿਆ। ਇਸੇ ਤਰ੍ਹਾਂ ਪੰਜਾਬ ਦੀ ਧਰਤੀ ਉੱਤੇ 'ਬੱਬਰ ਅਕਾਲੀ ਲਹਿਰ' ਉੱਠੀ, ਜਿਸ ਦੌਰਾਨ ਸਿੰਘਾਂ ਨੇ ਬਹੁਤ ਵੱਡੀਆਂ ਕੁਰਬਾਨੀਆਂ ਕੀਤੀਆਂ ਅਤੇ ਅਜ਼ਾਦੀ ਦਾ ਸਮਾਂ ਹੋਰ ਵੀ ਨੇੜੇ ਲਿਆਂਦਾ। ਇਸ ਲੇਖ ਵਿਚ 'ਬੱਬਰ ਅਕਾਲੀ ਲਹਿਰ' ਬਾਰੇ ਸੰਖੇਪ ਵਿਚ ਵਿਚਾਰ ਕਰਨ ਦਾ ਹੰਭਲਾ ਮਾਰਿਆ ਜਾ ਰਿਹਾ ਹੈ ਤਾਂ ਜੋ ਸਰਲ ਭਾਸ਼ਾ ਵਿਚ ਸਾਡੀ

10. ਆਸਾ ਸੇਖ ਫਰੀਦ ਜੀਉ, ਪੰਨਾ 488.

ਅਜੋਕੀ ਨੌਜਵਾਨ ਪੀੜ੍ਹੀ ਨੂੰ ਉਸ ਗੌਰਵਮਈ ਅਤੇ ਸ਼ਾਨਾਮੱਤੇ ਇਤਿਹਾਸ ਦੇ ਪੰਨਿਆਂ ਉੱਤੇ ਝਾਤ ਪਵਾਈ ਜਾ ਸਕੇ।

ਵਰਣਨਯੋਗ ਹੈ ਕਿ ਵਿਦੇਸ਼ੀ ਹਮਲਾਵਰਾਂ ਦੇ ਦੇਸ਼ ਦੇ ਰਾਜ-ਭਾਗ ਉੱਤੇ ਕਾਬਜ਼ ਹੋ ਕੇ ਭਾਰਤ ਨੂੰ ਗ਼ੁਲਾਮ ਬਣਾ ਲੈਣ ਉਪਰੰਤ ਵਿਦੇਸ਼ੀਆਂ ਪਾਸੋਂ ਦੇਸ਼ ਨੂੰ ਅਜ਼ਾਦ ਕਰਵਾਉਣ ਲਈ ਵਿੱਢੇ ਸੰਘਰਸ਼ ਵਿਚ ਸਰਗਰਮ ਹਿੱਸਾ ਪਾਉਣ ਵਾਲਿਆਂ ਵਿਰੁੱਧ ਵਿਦੇਸ਼ੀਆਂ ਦੀ ਮੱਦਦ ਕਰਨ ਵਾਲੇ ਝੋਲੀ-ਚੁੱਕ ਟੋਡੀ ਲੋਕ ਇਹਨਾਂ ਅਜ਼ਾਦੀ ਦੇ ਪਰਵਾਨਿਆਂ ਦੀ ਮੁਖ਼ਬਰੀ ਕਰ ਕੇ ਗ੍ਰਿਫ਼ਤਾਰ ਕਰਾਉਣ ਲਈ ਦੇਸ਼-ਧਰੋਹੀ ਦਾ ਘਿਨਾਉਣਾ ਧੰਦਾ ਕਰ ਕੇ, ਵਿਦੇਸ਼ੀਆਂ ਪਾਸੋਂ ਇਨਾਮ ਵਜੋਂ ਵੱਡੀਆਂ ਜਗੀਰਾਂ ਅਤੇ ਮੁਰਾਤਬੇ ਪ੍ਰਾਪਤ ਕਰਦੇ ਰਹੇ। ਦੇਸ਼ ਭਗਤਾਂ ਨਾਲ ਵੈਰ ਕਮਾਉਣ ਅਤੇ ਦੁਸ਼ਟਾਂ ਤੇ ਜ਼ੁਲਮੀਆਂ ਦਾ ਸਾਥ ਦੇਣ ਵਾਲੇ ਅਜਿਹੇ ਲੋਭੀ, ਲਾਲਚੀ ਅਤੇ ਦੇਸ਼-ਧਰੋਹੀ ਬਿਰਤੀ ਵਾਲੇ ਲੋਕਾਂ ਬਾਰੇ ਗੁਰਬਾਣੀ ਸਾਨੂੰ ਇਉਂ ਸੇਧ ਦਿੰਦੀ ਹੈ। ਸਤਿਗੁਰੂ ਜੀ ਸਪੱਸ਼ਟ ਕਰਦੇ ਹਨ ਕਿ ਅਜਿਹੇ ਤ੍ਰਿਸ਼ਨਾਲੂ ਲੋਕ ਆਪਣੀਆਂ ਅਮੁੱਕ ਤ੍ਰਿਸ਼ਨਾਵਾਂ ਦੀ ਅੱਗ ਵਿਚ ਹੀ ਹਮੇਸ਼ਾ ਸੜਦੇ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਹਲਤ ਅਤੇ ਪਲਤ ਵਿਚ ਸੁੱਖ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ ਸਗੋਂ ਉਹ ਹਮੇਸ਼ਾ ਹੀ ਹਲਕਾਏ ਕੁੱਤੇ ਵਾਂਗ ਦੁਬਿਧਾ ਵਿਚ ਇਧਰ-ਉਧਰ ਦੌੜਦੇ ਅਤੇ ਤ੍ਰਿਸ਼ਨਾ ਦੀ ਅੱਗ ਵਿਚ ਸੜਦੇ ਰਹਿੰਦੇ ਹਨ। ਗੁਰਵਾਕ ਹੈ :

**ਸੰਤਾ ਨਾਲਿ ਵੈਰੁ ਕਮਾਵਦੇ ਦੁਸਟਾ ਨਾਲਿ ਮੋਹੁ ਪਿਆਰੁ ॥**
**ਅਗੈ ਪਿਛੈ ਸੁਖੁ ਨੇਹੀ ਮਰਿ ਜੰਮਹਿ ਵਾਰੋ ਵਾਰ ॥**
**ਤ੍ਰਿਸਨਾ ਕਦੇ ਨ ਬੁਝਈ ਦੁਬਿਧਾ ਹੋਇ ਖੁਆਰੁ ॥**
**ਮੁਹ ਕਾਲੇ ਤਿਨਾ ਨਿੰਦਕਾ ਤਿਤੁ ਸਚੈ ਦਰਬਾਰਿ ॥**
**ਨਾਨਕ ਨਾਮ ਵਿਹੂਣਿਆ ਨਾ ਉਰਵਾਰਿ ਨ ਪਾਰਿ ॥**

*(ਵਾਰ ਸੋਰਠਿ, ਮਹਲਾ ੩, ਪੰਨਾ 649)*

**ਜੀਅਹੁ ਮੈਲੇ ਬਾਹਰਹੁ ਨਿਰਮਲ ॥**
**ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ ॥**
**ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ ॥**

*(ਰਾਮਕਲੀ ਮਹਲਾ ੩ ਅਨੰਦੁ, ਪੰਨਾ 919)*

ਅਜਿਹੇ ਲੋਕਾਂ ਦੀ ਬੁੱਧੀ ਇਤਨੀ ਭ੍ਰਿਸ਼ਟ ਹੋ ਜਾਂਦੀ ਹੈ ਅਤੇ ਆਤਮਾ ਮਲੀਨ ਹੋ ਜਾਂਦੀ ਹੈ ਕਿ ਪਾਪਾਂ ਦੀ ਇਸ ਗੰਦੀ ਖੇਡ ਵਿਚ ਹੀ ਮਸਤ ਰਹਿੰਦੇ ਹਨ ਅਤੇ ਅੰਤ ਨੂੰ ਆਪਣੀ ਪਾਪਾਂ ਦੀ ਪੰਡ ਭਾਰੀ ਕਰ ਕੇ ਇਸ ਸੰਸਾਰ ਤੋਂ ਆਪਣੇ ਦੁਰਲੱਭ ਜੀਵਨ ਨੂੰ ਬਰਬਾਦ ਕਰ ਕੇ, ਪੱਲਾ ਝਾੜ ਕੇ ਅਤੇ ਹਾਰ ਕੇ ਤੁਰਦੇ ਲੱਗਦੇ ਹਨ ਅਤੇ ਉਹ ਹਮੇਸ਼ਾ ਕਈ ਲੋਕਾਂ ਦੀ ਘ੍ਰਿਣਾ ਦੇ ਪਾਤਰ ਬਣੇ ਰਹਿੰਦੇ ਹਨ। ਗੁਰ-ਫ਼ੁਰਮਾਨ ਹੈ :

**ਪਾਪੁ ਬੁਰਾ ਪਾਪੀ ਕਉ ਪਿਆਰਾ ॥**
**ਪਾਪਿ ਲਦੇ ਪਾਪੇ ਪਾਸਾਰਾ ॥** *(ਰਾਮਕਲੀ ਮ: ੧, ਪੰਨਾ 935)*

ਅੰਗਰੇਜ਼ ਨੇ ਰਾਜ ਸ਼ਕਤੀ, ਜ਼ਬਰ, ਜ਼ੁਲਮ ਅਤੇ ਧੋਖੇ ਨਾਲ ਭਾਰਤ ਉੱਤੇ ਕਾਬਜ਼

ਹੋ ਕੇ ਇਕ ਮਜ਼ਬੂਤ 'ਜਾਬਰ ਸ਼ਕਤੀ' ਨਾਮਕ (ਮਹਿਲ) ਉਸਾਰ ਲਿਆ ਸੀ। ਪਿੰਡ ਦਾ ਚੌਕੀਦਾਰ, ਨੰਬਰਦਾਰ, ਇਨਾਮਦਾਰ, ਕੁਰਸੀ-ਨਸ਼ੀਨ, ਜ਼ੈਲਦਾਰ, ਸਫ਼ੈਦਪੋਸ਼, ਜਗੀਰਦਾਰ ਅਤੇ ਜ਼ਾਲਮ ਪੁਲਿਸ ਪ੍ਰਬੰਧ ਇਸ 'ਜ਼ੁਲਮੀ ਸ਼ਕਤੀ' ਦੇ ਮਹਿਲ ਦੇ ਮਜ਼ਬੂਤ ਸਤੰਭ ਸਨ। ਇਹ ਭਾਰਤੀ ਲੋਕ ਆਪਣੀਆਂ ਨਿੱਕੀਆਂ-ਨਿੱਕੀਆਂ ਗ਼ਰਜ਼ਾਂ ਦੀ ਪੂਰਤੀ, ਫੋਕੀ ਸ਼ੋਹਰਤ ਅਤੇ ਹਉਮੈ ਅਤੇ ਵਿਦੇਸ਼ੀ ਮਾਲਕਾਂ ਨੂੰ ਖ਼ੁਸ਼ ਕਰਨ ਖ਼ਾਤਰ ਆਪਣੇ ਹੀ ਭਰਾਵਾਂ ਉੱਤੇ ਜ਼ੁਲਮ ਢਾਹ ਰਹੇ ਸਨ ਅਤੇ ਦੇਸ਼ ਦੀ ਗ਼ੁਲਾਮੀ ਦੀਆਂ ਜ਼ੰਜੀਰਾਂ ਦੀਆਂ ਮਜ਼ਬੂਤ ਕੜੀਆਂ ਬਣ ਕੇ ਦੇਸ਼ ਧਰੋਹੀ ਦੇ ਧੰਦੇ ਵਿਚ ਬੜੀ ਬੇ-ਹਿਆਈ ਨਾਲ ਕਾਰਜਸ਼ੀਲ ਸਨ। ਖ਼ਾਲਸਾ ਪੰਥ ਲਈ ਲੋਕਾਂ ਨਾਲ ਹੁੰਦੀ ਇਸ ਧਿੰਗਾਜ਼ੋਰੀ, ਬੇਰਹਿਮੀ, ਜਬਰ, ਜ਼ੁਲਮ, ਦੁਰਾਚਾਰ ਅਤੇ ਅੱਤਿਆਚਾਰ ਨੂੰ ਝੱਲਣਾ ਮੁਸ਼ਕਲ ਸੀ। ਇਸ ਲਈ "ਜਬੈ ਬਾਣ ਲਾਗਿਓ ਤਬੈ ਰੋਸ ਜਾਗਿਓ" ਅਨੁਸਾਰ ਇਹਨਾਂ ਗੰਭੀਰ ਅਤੇ ਖ਼ੂਨੀ ਚੁਣੌਤੀਆਂ ਨੂੰ ਵੰਗਾਰਿਆ ਅਤੇ ਇਹਨਾਂ 'ਜ਼ੁਲਮੀ ਸ਼ਕਤੀ ਦੇ ਮਹਿਲ' ਦੇ ਮਜ਼ਬੂਤ ਸਤੰਭਾਂ ਨੂੰ ਨਿਸ਼ਾਨਾ ਬਣਾਇਆ ਤਾਂ ਜੋ ਇਸ ਜਾਬਰ ਅਤੇ ਜ਼ੁਲਮ ਦੇ ਮਹਿਲ ਨੂੰ ਢਾਹ-ਢੇਰੀ ਕੀਤਾ ਜਾ ਸਕੇ। ਜਦੋਂ ਇਹ ਸਤੰਭ ਸਿੱਖ ਸ਼ਕਤੀ ਸਾਹਮਣੇ ਢਹਿ ਰਹੇ ਸਨ ਅਤੇ ਜਾਬਰ ਸ਼ਕਤੀ ਦਾ ਮਹਿਲ ਹੈਰਾਨ, ਪਰੇਸ਼ਾਨ ਹੁੰਦਿਆਂ ਹੋਇਆਂ ਡਾਵਾਂ-ਡੋਲ ਹੋ ਗਿਆ ਸੀ। ਉਸ ਪ੍ਰਕਿਰਿਆ ਨਾਲ ਮੁਰਦਾ ਭਾਰਤੀ ਜਨਤਾ ਅੰਦਰ ਇਕ ਨਵਾਂ ਜੋਸ਼, ਜਜ਼ਬਾ, ਜਾਗ੍ਰਤੀ, ਗੈਰਤ ਅਤੇ ਅਣਖ ਜਾਗਣ ਲੱਗੀ ਅਤੇ ਲੋਕਾਂ ਦੇ ਮਨਾਂ ਵਿੱਚੋਂ ਮੌਤ ਦਾ ਡਰ ਅਤੇ ਰਾਜ ਦੀ ਦਹਿਸ਼ਤ ਖ਼ਤਮ ਹੋਣ ਲੱਗੀ ਅਤੇ ਇਉਂ ਮਜ਼ਬੂਤ ਲੋਕ ਲਹਿਰਾਂ ਖੜੀਆਂ ਹੋ ਗਈਆਂ।

ਇਤਿਹਾਸ ਗਵਾਹ ਹੈ ਕਿ ਇਸ ਲੰਮੇ ਸੰਘਰਸ਼ ਦੌਰਾਨ ਪਹਿਲਾਂ ਮੁਗ਼ਲ ਵਿਰੁੱਧ ਗੁਰੂ ਹਰਿਗੋਬਿੰਦ ਸਾਹਿਬ ਜੀ ਵੱਲੋਂ ਚਾਰ ਲੜਾਈਆਂ, ਗੁਰੂ ਗੋਬਿੰਦ ਸਿੰਘ ਜੀ ਵੱਲੋਂ ਛੋਟੀਆਂ-ਵੱਡੀਆਂ ਤਕਰੀਬਨ ਚੌਦਾਂ ਲੜਾਈਆਂ, ਬਾਬਾ ਬੰਦਾ ਸਿੰਘ ਬਹਾਦਰ ਅਤੇ ਬਾਕੀ ਸਿੱਖ ਮਿਸਲਾਂ ਵੱਲੋਂ ਕੀਤੇ ਜ਼ੋਰਦਾਰ ਸੰਘਰਸ਼ ਦੌਰਾਨ ਮੁਗ਼ਲੀਆ ਸਲਤਨਤ ਦੀ ਮੱਦਦ ਕਰਨ ਅਤੇ ਮੁਖ਼ਬਰੀਆਂ ਕਰਨ ਵਾਲੇ ਅਤੇ ਦੇਸ਼-ਧਰੋਹੀ ਦੇ ਕੂੜੇ ਧੰਦੇ ਵਿੱਚੋਂ ਇਨਾਮ ਖੱਟਣ ਵਾਲੇ ਇਥੋਂ ਦੇ ਭਾਰਤੀ ਲੋਕ ਅਤੇ ਛੋਟੀਆਂ-ਛੋਟੀਆਂ ਭਾਰਤੀ ਰਿਆਸਤਾਂ ਦੇ ਰਾਜੇ ਅਤੇ ਜਗੀਰਦਾਰ, ਜ਼ੈਲਦਾਰ ਅਤੇ ਸਫ਼ੈਦਪੋਸ਼ ਆਦਿ ਹੀ ਸਨ। ਫਿਰ ਮਹਾਰਾਜਾ ਰਣਜੀਤ ਸਿੰਘ ਦੇ 27 ਜੂਨ, 1839 ਈ. ਨੂੰ ਅਕਾਲ ਚਲਾਣੇ ਉਪਰੰਤ ਖ਼ਾਲਸਾ ਫ਼ੌਜਾਂ ਵੱਲੋਂ ਫ਼ਿਰੰਗੀਆਂ ਵਿਰੁੱਧ ਲੜੀਆਂ ਗਈਆਂ ਸਾਰੀਆਂ ਲੜਾਈਆਂ ਵਿਚ ਭਾਰਤੀ ਫ਼ੌਜਾਂ ਹੀ ਫ਼ਿਰੰਗੀਆਂ ਦੀਆਂ ਫ਼ੌਜਾਂ ਨਾਲ ਮਿਲ ਕੇ ਲੜਦੀਆਂ ਰਹੀਆਂ ਅਤੇ ਦੇਸ਼ ਨੂੰ ਮੁਕੰਮਲ ਰੂਪ ਵਿਚ ਫ਼ਿਰੰਗੀਆਂ ਦੀ ਗ਼ੁਲਾਮੀ ਦੇ ਜੂਲੇ ਥੱਲੇ ਧਕੇਲ ਦਿੱਤਾ।

ਸਿੰਘਾਂ ਅਤੇ ਫ਼ਿਰੰਗੀਆਂ ਦੇ ਦਰਮਿਆਨ ਲੜੀਆਂ ਗਈਆਂ ਲੜਾਈਆਂ ਦੇ ਇਸ ਤੱਥ ਦੀ ਪੁਸ਼ਟੀ ਪੰਜਾਬ ਦੇ ਪ੍ਰਸਿੱਧ ਕਵੀ, ਸ਼ਾਇਰ ਅਤੇ ਚਸ਼ਮਦੀਦ ਗਵਾਹ ਸ਼ਾਹ ਮੁਹੰਮਦ ਨੇ ਆਪਣੀ ਪੁਸਤਕ ਵਿਚ ਇਉਂ ਕੀਤੀ ਹੈ:

*ਜੰਗ ਹਿੰਦ ਪੰਜਾਬ ਦਾ ਹੋਣ ਲੱਗਾ,*
*ਦੋਵੇਂ ਪਾਦਸ਼ਾਹੀ ਫ਼ੌਜਾ ਭਾਰੀਆਂ ਨੀ।*
*ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ,*
*ਜਿਹੜੀਆਂ ਖ਼ਾਲਸੇ ਨੇ ਤੇਗਾਂ ਮਾਰੀਆਂ ਨੀ।*
*ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ,*
*ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ ॥੯੨॥* *(ਜੰਗਨਾਮਾ ਸਿੰਘਾਂ ਤੇ ਫ਼ਰੰਗੀਆਂ)*

ਇਸ ਦੇ ਨਾਲ ਹੀ ਲਾਹੌਰ ਦਰਬਾਰ ਦੇ ਅਹਿਲਕਾਰਾਂ ਅਤੇ ਖ਼ਾਲਸਾ ਫ਼ੌਜਾਂ ਦੇ ਜਰਨੈਲਾਂ ਖ਼ਾਸ ਕਰਕੇ ਮਿਸਰ ਲਾਲ ਸਿੰਘ, ਤੇਜ ਸਿੰਘ, ਡੋਗਰੇ ਧਿਆਨ ਸਿੰਘ, ਹੀਰਾ ਸਿੰਘ, ਗੁਲਾਬ ਸਿੰਘ, ਪਹਾੜਾ ਸਿੰਘ ਆਦਿ ਵੱਲੋਂ ਕੀਤੀ ਗਈ ਗ਼ਦਾਰੀ ਦੀ ਪੁਸ਼ਟੀ ਵੀ ਸ਼ਾਹ ਮੁਹੰਮਦ ਨੇ ਆਪਣੀ ਇਸੇ ਪੁਸਤਕ *ਜੰਗਨਾਮਾ ਸਿੰਘਾਂ ਅਤੇ ਫ਼ਿਰੰਗੀਆਂ* ਵਿਚ ਕੀਤੀ ਹੈ। ਲਾਹੌਰ ਦਰਬਾਰ ਦੇ ਵੱਡੇ ਅਹਿਲਕਾਰਾਂ, ਖ਼ਾਲਸਾ ਫ਼ੌਜਾਂ ਦੇ ਗ਼ਦਾਰ, ਨਮਕ ਹਰਾਮ, ਅਕ੍ਰਿਤਘਣ ਜਰਨੈਲਾਂ ਦੀ ਗ਼ਦਾਰੀ ਅਤੇ ਅੰਗਰੇਜ਼ ਦੀ ਕਮਾਨ ਹੇਠ ਖ਼ਾਲਸਾ ਫ਼ੌਜਾਂ ਵਿਰੁਧ ਭਾਰਤੀ ਫ਼ੌਜਾਂ ਵੱਲੋਂ ਲੜੀਆਂ ਲੜਾਈਆਂ ਆਦਿ ਕਾਰਨਾਂ ਕਰਕੇ ਅੰਤ 29 ਮਾਰਚ, 1849 ਈ. ਨੂੰ ਅੰਗਰੇਜ਼ ਨੇ ਬੜੀ ਬੇਹਯਾਈ ਅਤੇ ਧੋਖੇਧੜੀ ਨਾਲ ਦੇਸ਼ ਪੰਜਾਬ ਨੂੰ 'ਜ਼ਬਤ' ਕਰ ਲਿਆ ਅਤੇ ਇਸ ਤਰ੍ਹਾਂ 'ਸਮੁੱਚਾ ਭਾਰਤ' ਹੀ ਫ਼ਿਰੰਗੀ ਦਾ ਗ਼ੁਲਾਮ ਹੋ ਗਿਆ। ਪਰੰਤੂ ਇਕ ਹਫ਼ਤੇ ਬਾਅਦ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ ਨਾਲ ਸਰਸਾਰ ਸੰਤ-ਸਿਪਾਹੀ ਬਾਬਾ ਬੀਰ ਸਿੰਘ ਜੀ ਨੌਰੰਗਾਬਾਦੀ ਦੇ ਉਤਰਾਧਿਕਾਰੀ ਬਾਬਾ ਮਹਾਰਾਜ ਸਿੰਘ ਜੀ ਪਿੰਡ ਉੱਚੀ ਰਬੋਂ (ਨੇੜੇ ਖੰਨਾ) ਵਾਲਿਆਂ ਨੇ ਅੰਗਰੇਜ਼ੀ ਹਕੂਮਤ ਵਿਰੁੱਧ ਦੇਸ਼ ਨੂੰ ਅਜ਼ਾਦ ਕਰਾਉਣ ਲਈ ਬਗ਼ਾਵਤ ਦਾ ਝੰਡਾ ਚੁੱਕ ਲਿਆ ਅਤੇ ਪੂਰੀ ਵਿਉਂਤਬੰਦੀ ਨਾਲ ਅੰਗਰੇਜ਼ ਤੋਂ ਪੰਜਾਬ ਨੂੰ ਅਜ਼ਾਦ ਕਰਾਉਣ ਲਈ ਸਾਰੀ ਯੋਜਨਾ ਬਣਾਈ ਗਈ ਅਤੇ 3 ਜਨਵਰੀ, 1850 ਈ. ਨੂੰ ਇਹ ਕਾਰਜ ਨੇਪਰੇ ਚਾੜ੍ਹਿਆ ਜਾਣਾ ਸੀ ਪਰੰਤੂ ਨਾਲ ਦੇ ਹੀ ਇਕ ਸਾਥੀ ਵੱਲੋਂ ਲਾਲਚ ਕਾਰਨ ਗ਼ਦਾਰੀ ਕਰਨ ਕਰਕੇ ਬਾਬਾ ਮਹਾਰਾਜ ਸਿੰਘ ਨੂੰ 28 ਦਸੰਬਰ, 1849 ਈ. ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਅਨੇਕਾਂ ਹੀ ਅਸਹਿ ਅਤੇ ਅਕਹਿ ਤਸੀਹੇ ਦੇ ਕੇ ਉਹਨਾਂ ਨੂੰ ਸਿੰਗਾਪੁਰ ਦੀ ਜੇਲ੍ਹ ਅੰਦਰ 5 ਜੁਲਾਈ, 1856 ਨੂੰ ਸ਼ਹੀਦ ਕਰ ਦਿੱਤਾ ਗਿਆ, ਪਰੰਤੂ ਦੇਸ਼ ਦੀ ਅਜ਼ਾਦੀ ਲਈ ਸਿੱਖ ਸੰਘਰਸ਼ ਨਿਰੰਤਰ ਜਾਰੀ ਰਿਹਾ। ਇਸ ਤਰ੍ਹਾਂ ਸਪੱਸ਼ਟ ਹੈ ਕਿ ਫ਼ਿਰੰਗੀ ਦੀ ਸਰਕਾਰ ਵਿਰੁੱਧ ਅਤੇ ਉਸ ਤੋਂ ਦੇਸ਼ ਨੂੰ ਅਜ਼ਾਦ ਕਰਾਉਣ ਹਿਤ ਸਭ ਤੋਂ ਪਹਿਲਾਂ ਸੰਘਰਸ਼ ਤਥਾ ਅਜ਼ਾਦੀ ਦੀ ਲੜਾਈ ਖ਼ਾਲਸਾ ਪੰਥ ਨੇ ਹੀ ਅਰੰਭੀ।

1873 ਈ. ਵਿਚ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਖ਼ਾਲਸਾ ਕਾਲਜ ਦੇ ਚਾਰ ਸਿੱਖ ਵਿਦਿਆਰਥੀਆਂ ਦੇ ਈਸਾਈ ਮੱਤ ਧਾਰਨ ਕਰਨ ਨੂੰ ਸਿੱਖ ਕੌਮ ਅੰਦਰ ਆ ਰਹੇ ਨਿਘਾਰ ਨੂੰ ਭਾਂਪਦਿਆਂ ਹੋਇਆਂ ਸਿੱਖਾਂ ਅੰਦਰ ਸਿੱਖੀ ਵਿਚ ਪਰਪੱਕਤਾ ਕਾਇਮ ਕਰਨ ਅਤੇ ਸਰਬਪੱਖੀ ਸੁਤੰਤਰਤਾ ਦਾ ਜਜ਼ਬਾ ਉਜਾਗਰ ਕਰਨ ਹਿਤ ਗਿਆਨੀ ਦਿੱਤ ਸਿੰਘ ਅਤੇ ਪ੍ਰੋ. ਗੁਰਮੁਖ ਸਿੰਘ ਵੱਲੋਂ ਸਿੰਘ ਸਭਾ ਲਹਿਰ ਅਰੰਭ ਕੀਤੀ ਗਈ ਅਤੇ ਇਸ

ਲਹਿਰ ਦੇ ਪ੍ਰਚੰਡ ਹੋਣ ਨਾਲ ਜਿਥੇ ਸਿੱਖ ਨੌਜੁਆਨਾਂ ਅੰਦਰ ਸਿੱਖੀ ਦਾ ਜਜ਼ਬਾ ਪਰਪੱਕ ਹੋਇਆ, ਉਥੇ ਦੇਸ਼ ਨੂੰ ਅਜ਼ਾਦ ਕਰਾਉਣ ਹਿਤ ਨਿਰੰਤਰ ਚੱਲ ਰਹੇ ਸਿੱਖ ਸੰਘਰਸ਼ ਨੂੰ ਵੀ ਪੂਰਾ ਬਲ ਮਿਲਿਆ। ਵੀਹਵੀਂ ਸਦੀ ਦੇ ਅਰੰਭ ਵਿਚ ਸਿੱਖ ਸੰਘਰਸ਼ ਦੇਸ਼ ਅਤੇ ਵਿਦੇਸ਼ਾਂ ਦੀ ਧਰਤੀ ਉੱਤੇ ਵੱਖ-ਵੱਖ ਰੂਪਾਂ ਵਿਚ ਪੂਰੇ ਜੋਸ਼ ਅਤੇ "ਨਿਸਚੈ ਕਰ ਆਪਨੀ ਜੀਤ ਕਰੋਂ"[12] ਦੇ ਜਜ਼ਬੇ ਨਾਲ ਅਰੰਭ ਹੋਇਆ।

ਇਸ ਤਰ੍ਹਾਂ ਇਹ ਸਪੱਸ਼ਟ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਿੱਖ ਕੌਮ ਤਥਾ ਖ਼ਾਲਸਾ ਪੰਥ ਨੇ ਨਾ ਤਾਂ ਮੁਗ਼ਲ ਦੀ ਸਰਦਾਰੀ ਕਬੂਲੀ ਅਤੇ ਨਾ ਹੀ ਅੰਗਰੇਜ਼ ਫ਼ਿਰੰਗੀ ਦੀ। ਸਾਰਾ ਲੰਬਾ ਸੰਘਰਸ਼ ਮੁੱਢਲੇ ਤੌਰ ਉੱਤੇ ਸ਼ਾਂਤਮਈ ਹੀ ਸੀ ਪਰੰਤੂ ਜਦੋਂ ਜ਼ਾਲਮ ਦੇ ਜ਼ਬਰ ਦੀ ਸਿਖਰ ਆ ਜਾਂਦੀ ਰਹੀ ਤਾਂ ਫਿਰ, "ਚੂ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ ॥ ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ ॥" ਅਰਥਾਤ ਜਦੋਂ ਸਾਰੇ ਸ਼ਾਂਤਮਈ ਹੀਲੇ ਨਾਕਾਮਯਾਬ ਹੋ ਜਾਣ ਤਾਂ ਫਿਰ ਤਲਵਾਰ ਚੁੱਕਣੀ ਹੀ ਜਾਇਜ਼ ਹੈ, ਦੇ ਸਿਧਾਂਤ ਅਨੁਸਾਰ ਖ਼ਾਲਸਾ ਪੰਥ ਨੇ ਹਥਿਆਰਬੰਦ ਘੋਲ ਵੀ ਕੀਤਾ। ਇਹ ਗੁਰੂ-ਕਾਲ ਵਿਚ ਵੀ ਹੋਇਆ ਅਤੇ ਗੁਰੂ-ਕਾਲ ਤੋਂ ਮਗਰੋਂ ਵੀ। ਜਦੋਂ ਅੰਗਰੇਜ਼ ਨੇ ਸਿੱਖ ਰਾਜ ਖ਼ਤਮ ਕਰਕੇ 'ਦੇਸ਼ ਪੰਜਾਬ' ਉੱਤੇ ਧੋਖੇ ਨਾਲ ਕਬਜ਼ਾ ਕਰ ਲਿਆ ਤਾਂ ਸਿੱਖ ਕੌਮ ਨੂੰ ਅਤਿ ਕਮਜ਼ੋਰ ਕਰਨ ਹਿਤ ਸਿੱਖੀ ਦੇ ਸੋਮਿਆਂ 'ਗੁਰਦੁਆਰਾ ਸਾਹਿਬਾਨ' ਦੇ ਪ੍ਰਬੰਧ ਉੱਤੇ ਆਪਣੇ ਪਾਲਤੂ ਟੋਡੀਆਂ-ਮਹੰਤਾਂ ਅਤੇ ਗੁੰਡਿਆਂ ਦਾ ਕਬਜ਼ਾ ਕਰਵਾ ਕੇ, ਗੁਰਦੁਆਰਾ ਸਾਹਿਬਾਨ ਦੀ ਸ਼ਰ੍ਹੇਆਮ ਬੇਹੁਰਮਤੀ ਕਰਵਾਈ ਜਾਣ ਲੱਗੀ ਅਤੇ ਗੁਰ-ਮਰਯਾਦਾ ਨੂੰ ਤਹਿਸ-ਨਹਿਸ ਕਰ ਦਿੱਤਾ ਜਾਣ ਲੱਗਾ ਅਤੇ ਗੁਰਬਾਣੀ ਅਤੇ ਸਿੱਖ ਸਿਧਾਂਤ ਬਾਰੇ ਕਈ ਕਿਸਮ ਦੇ ਭਰਮ-ਭੁਲੇਖੇ ਖੜੇ ਕੀਤੇ ਜਾਣ ਲੱਗੇ (ਕੁਝ ਸ਼ਕਤੀਆਂ ਅੱਜ ਵੀ ਇਹ ਨਖਿੱਧ ਅਤੇ ਕੂੜਾ ਪੰਥ ਵਿਰੋਧੀ ਧੰਦਾ ਕਰਨ ਵਿਚ ਪੂਰੀ ਤਰ੍ਹਾਂ ਸ਼ਾਤਰ ਅਤੇ ਸਾਜ਼ਸ਼ੀ ਢੰਗ ਨਾਲ ਕਰ ਰਹੀਆਂ ਹਨ, ਜਿਸ ਨਾਲ ਨਿਸਚੇ ਹੀ ਬਹੁਤ ਵੱਡਾ ਨੁਕਸਾਨ ਹੋ ਰਿਹਾ ਹੈ ਅਤੇ ਅਸੀਂ ਆਪਣੀ ਥੋੜ੍ਹ-ਚਿਰੀ ਅਤੇ ਨਿਗੁਣੀਆਂ ਗ਼ਰਜ਼ਾਂ ਨਿੱਜਪ੍ਰਸਤੀ ਅਤੇ ਪਰਿਵਾਰ-ਪ੍ਰਸਤੀ ਦੇ ਮੋਹ ਜਾਲ ਵਿਚ ਫਸੇ ਹੋਏ ਹੋਣ ਕਰਕੇ ਸਾਜ਼ਿਸ਼ੀ ਚੁੱਪ ਧਾਰਨ ਕਰੀ ਬੈਠੇ ਹਾਂ। ਬਸ ! ਫੋਕੀ ਅਤੇ ਭਰਮਾਉ ਬਿਆਨਬਾਜ਼ੀ ਅਤੇ ਬਾਹਰੀ ਵਿਖਾਵਾ ਹੀ ਕਰ ਰਹੇ ਹਾਂ। 1919 ਈ. ਦੇ ਜਲ੍ਹਿਆਂਵਾਲੇ ਬਾਗ਼ ਦੇ ਖ਼ੂਨੀ ਸਾਕੇ ਲਈ ਜ਼ਿੰਮੇਵਾਰ ਅੰਗਰੇਜ਼ ਜਰਨਲ ਓਡਵਾਇਰ ਨੂੰ ਸ੍ਰੀ...ਸਾਹਿਬ ਅਕਾਲ ਤਖ਼ਤ ਉੱਤੇ ਕਾਬਜ਼ ਫ਼ਿਰੰਗੀ ਦੇ ਝੋਲੀ-ਚੁੱਕ ਸਰਬਰਾਹ ਅਰੂੜ ਸਿੰਘ ਨੇ 'ਸੱਚੇ ਸਿੱਖ' ਦਾ ਖ਼ਿਤਾਬ ਅਤੇ ਸਿਰੋਪਾਓ ਦੇ ਦਿੱਤਾ ਅਤੇ ਸ਼ਹੀਦ ਹੋਣ ਵਾਲੇ ਭਾਰਤੀਆਂ ਨੂੰ ਦੇਸ਼-ਧਰੋਹੀ ਅਤੇ ਗ਼ਦਾਰ ਦਾ ਖ਼ਿਤਾਬ ਦੇ ਦਿੱਤਾ। ਨਿਸਚੇ ਹੀ ਇਸ ਘਟਨਾ ਨਾਲ ਸਿੱਖ ਹਿਰਦਿਆਂ ਅੰਦਰ ਰੋਸ ਹੋਰ ਵੱਧ ਗਿਆ ਅਤੇ ਇਸ ਘਟਨਾ ਨੇ ਗੁਰਦੁਆਰਾ ਸੁਧਾਰ ਲਹਿਰ, ਗ਼ਦਰ ਲਹਿਰ ਅਤੇ ਬੱਬਰ ਅਕਾਲੀ ਲਹਿਰ ਨੂੰ ਹੋਰ ਪ੍ਰਚੰਡ ਕਰ ਦਿੱਤਾ। ਆਪਣੇ ਟੁੱਕੜਬੋਚ ਨੰਬਰਦਾਰਾਂ/ਜ਼ੈਲਦਾਰਾਂ ਅਤੇ ਸਫ਼ੈਦਪੋਸ਼ਾਂ ਰਾਹੀਂ ਪਹਿਲੇ ਸੰਸਾਰ ਮਹਾਂਯੁੱਧ ਲਈ ਸਿੱਖ ਨੌਜੁਆਨਾਂ ਦੀ ਬਲੀ ਦੇਣ ਲਈ ਜਬਰੀ ਫ਼ੌਜੀ ਭਰਤੀ ਲਈ ਮਜਬੂਰ ਕੀਤਾ ਜਾਣ ਲੱਗਾ ਅਤੇ 1919 ਈ. ਵਿਚ ਮਹਾਂਯੁੱਧ ਦੀ ਸਮਾਪਤੀ ਉੱਤੇ

ਸਿੱਖ ਸਾਬਕਾ ਫ਼ੌਜੀਆਂ ਨਾਲ ਦੁਰ-ਵਿਵਹਾਰ ਕੀਤਾ ਜਾਣ ਲੱਗਾ ਅਤੇ ਕਿਸਾਨੀ ਨੂੰ ਕਮਜ਼ੋਰ ਕਰਨ ਲਈ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਖ਼ਤਮ ਕੀਤੇ ਗਏ ਜਗੀਰਦਾਰੀ ਸਿਸਟਮ ਨੂੰ ਮੁੜ ਸੁਰਜੀਤ ਅਤੇ ਮਜ਼ਬੂਤ ਕੀਤਾ ਗਿਆ। ਗ਼ਦਰ ਪਾਰਟੀ ਦੇ ਮੋਢੀਆਂ ਵਿੱਚੋਂ ਸਰਦਾਰ ਕਰਤਾਰ ਸਿੰਘ ਸਰਾਭਾ ਨੂੰ 1915 ਈ. ਨੂੰ ਫਾਂਸੀ ਉੱਤੇ ਲਟਕਾ ਕੇ ਸ਼ਹੀਦ ਕਰ ਦਿੱਤਾ। ਰਿਆਸਤ ਨਾਭਾ ਦੇ ਮਹਾਰਾਜਾ ਰਿਪੁਦਮਨ ਸਿੰਘ ਨੂੰ ਸਿੱਖ ਸਿਧਾਂਤਾਂ ਦੇ ਪੱਕੇ ਧਾਰਨੀ ਹੋਣ ਕਰਕੇ ਗੱਦੀਓਂ ਲਾਹ ਕੇ ਮਦਰਾਸ ਦੀ ਬਦਨਾਮ ਜੇਲ੍ਹ 'ਕੋਡਾਈ ਕਨਾਲ' ਵਿਖੇ ਕੈਦ ਕਰ ਦਿੱਤਾ ਗਿਆ ਅਤੇ ਜਿਥੇ ਅੰਤ ਨੂੰ ਉਹ ਅਕਾਲ ਚਲਾਣਾ ਕਰ ਗਏ। ਅੰਗਰੇਜ਼ੀ ਸਰਕਾਰ ਦੇ ਇਸ ਧੱਕੇ ਵਿਰੁੱਧ ਰੋਸ ਕਰਨ ਹਿਤ ਅਰੰਭ ਕੀਤੇ ਗਏ ਸ੍ਰੀ ਅਖੰਡ ਪਾਠ ਸਾਹਿਬ ਨੂੰ ਪੁਲਿਸ ਪ੍ਰਸ਼ਾਸਨ ਵੱਲੋਂ ਖੰਡਤ ਕੀਤਾ ਗਿਆ ਜਿਸ ਦੇ ਨਤੀਜੇ ਦੇ ਤੌਰ ਉੱਤੇ ਗੰਗਸਰ ਜੈਤੋਂ ਦਾ ਮੋਰਚਾ ਲਾਇਆ ਗਿਆ ਜਿਸ ਨੂੰ ਫ਼ੇਲ੍ਹ ਕਰਨ ਹਿਤ ਸਰਕਾਰ ਅੰਗਰੇਜ਼ੀ ਨੇ ਸਿੰਘਾਂ ਦੇ ਸ਼ਾਂਤਮਈ ਅਤੇ ਨਿਹੱਥੇ ਜਥਿਆਂ ਉੱਤੇ ਅਕਹਿ ਜ਼ੁਲਮ ਢਾਹੇ, ਗੁਰੂ ਕੇ ਬਾਗ਼ ਦੇ ਮੋਰਚੇ ਦੌਰਾਨ ਵੀ ਅਣਕਿਆਸੇ ਅਤੇ ਅਸਹਿ ਜ਼ੁਲਮ ਕੀਤਾ ਗਿਆ, ਇਥੋਂ ਤਕ ਕਿ ਇਸ ਸ਼ਾਂਤਮਈ ਨਿਹੱਥੇ ਸੰਘਰਸ਼ ਵਿਚ ਫ਼ਿਰੰਗੀ ਦੀ ਪੁਲਿਸ ਵੱਲੋਂ ਢਾਹੇ ਗਏ ਅਣਮਨੁੱਖੀ ਜ਼ੁਲਮ ਕਾਰਨ ਬੁਰੀ ਤਰ੍ਹਾਂ ਜ਼ਖ਼ਮੀ ਹੋਏ-ਹੋਏ ਸਤਿਆਗ੍ਰਹੀ ਸਿੰਘਾਂ ਨੂੰ ਲੰਗਰ ਛਕਾਉਣ ਲਈ ਰੇਲ ਗੱਡੀ ਨੂੰ ਰੋਕਣ ਲਈ ਪੰਜਾ ਸਾਹਿਬ (ਪਾਕਿਸਤਾਨ) ਵਿਖੇ ਭਾਈ ਕਰਮ ਸਿੰਘ ਅਤੇ ਭਾਈ ਪਰਤਾਪ ਸਿੰਘ ਨੂੰ ਰੇਲ ਗੱਡੀ ਹੇਠ ਆਪਣੇ ਸੀਸ ਭੇਟ ਕਰਨੇ ਪਏ। ਗੁਰਦੁਆਰਾ ਨਨਕਾਣਾ ਸਾਹਿਬ ਨੂੰ ਮਹੰਤਾਂ ਦੇ ਕੁ-ਪ੍ਰਬੰਧ ਤੋਂ ਅਜ਼ਾਦ ਕਰਾਉਣ ਲਈ ਗਏ ਭਾਈ ਲਛਮਨ ਸਿੰਘ ਅਤੇ ਭਾਈ ਦਲੀਪ ਸਿੰਘ ਦੇ ਜਥੇ ਉੱਤੇ ਭਾਰੀ ਜ਼ੁਲਮ ਢਾਹਿਆ ਗਿਆ ਅਤੇ ਇਹਨਾਂ ਨਿਹੱਥੇ ਸਿੰਘਾਂ ਨੂੰ ਜਿਊਂਦੇ-ਜੀਅ ਹੀ ਸਾੜ ਦਿੱਤਾ ਗਿਆ ਅਤੇ ਜੰਡਾਂ ਨਾਲ ਪੁੱਠੇ ਲਟਕਾ ਕੇ ਅੱਗ ਲਗਾ ਦਿੱਤੀ ਗਈ। ਉਧਰ ਦੇਸ਼ ਉੱਤੇ ਰਾਜਕੀ ਜ਼ੁਲਮ ਰਾਹੀਂ ਹੋਰ ਸਖ਼ਤ ਸ਼ਿਕੰਜਾ ਕੱਸਣ ਹਿਤ 'ਰੋਲਟ ਐਕਟ' ਲਾਗੂ ਕਰ ਦਿੱਤਾ ਗਿਆ, ਭਾਵ ਭਾਰਤੀ ਜਨਤਾ ਅਤੇ ਖ਼ਾਸ ਕਰਕੇ ਖ਼ਾਲਸਾ ਪੰਥ ਉੱਤੇ ਜਬਰ ਅਤੇ ਜ਼ੁਲਮ ਦੀ ਹਨੇਰੀ ਝੁਲਾ ਦਿੱਤੀ। ਗੰਗਸਰ ਜੈਤੋਂ ਦੇ ਮੋਰਚੇ ਦੌਰਾਨ ਸਤਿਨਾਮ-ਵਾਹਿਗੁਰੂ ਦਾ ਜਾਪ ਕਰਦੇ ਨਿਹੱਥੇ ਸਿੰਘਾਂ ਦੇ ਜਥਿਆਂ ਉੱਤੇ ਪੈਂਦੀ ਗੋਲੀਆਂ ਦੀ ਬੁਛਾੜ ਅਤੇ ਬੇਰਹਿਮੀ ਨਾਲ ਡਾਂਗਾਂ ਨਾਲ ਕੀਤੀ ਜਾਂਦੀ ਕੁਟਾਈ ਨੂੰ ਵੇਖ ਕੇ ਕਾਂਗਰਸੀ ਨੇਤਾ ਮਦਨ ਮੋਹਨ ਮਾਲਵੀਆ ਨੇ ਕਿਹਾ ਸੀ ਕਿ ਜੇਕਰ ਦੇਸ਼ ਨੂੰ ਅਵੱਸ਼ ਹੀ ਅਜ਼ਾਦ ਕਰਾਉਣਾ ਹੈ ਤਾਂ ਭਾਰਤ ਦੇ ਹਰ ਘਰ ਵਿੱਚੋਂ ਘੱਟੋ-ਘੱਟ ਇਕ ਪੁੱਤਰ ਸਿੰਘ ਜ਼ਰੂਰ ਸਜੇ। ਇਸੇ ਤਰ੍ਹਾਂ ਗੁਰੂ ਕੇ ਬਾਗ਼ ਦੇ ਮੋਰਚੇ ਦੌਰਾਨ ਸ਼ਾਂਤਮਈ ਸਤਿਨਾਮ-ਵਾਹਿਗੁਰੂ ਦਾ ਜਾਪ ਕਰਦੇ ਨਿਹੱਥੇ ਸਤਿਆਗ੍ਰਹੀ ਸਿੰਘਾਂ ਦੇ ਜਥਿਆਂ ਨੂੰ ਬੜੀ ਦਰਿੰਦਗੀ ਅਤੇ ਨਿਰਦਈਪੁਣੇ ਨਾਲ ਸਰਕਾਰ ਅੰਗਰੇਜ਼ੀ ਦੀ ਪੁਲਿਸ ਵੱਲੋਂ ਕੁੱਟ-ਕੁੱਟ ਕੇ ਅਧਮੋਇਆ ਕਰਦਿਆਂ ਵੇਖ ਕੇ ਪਾਦਰੀ ਸੀ.ਐਫ਼. ਐਂਡਰਿਉਜ਼ ਸਿੰਘਾਂ ਦੀ ਦ੍ਰਿੜ੍ਹਤਾ ਅਤੇ ਸਿਦਕਦਿਲੀ ਉੱਤੇ ਅਸ਼-ਅਸ਼ ਕਰ ਉਠਿਆ ਅਤੇ ਉਸ ਨੇ ਉੱਚੀ ਆਵਾਜ਼ ਵਿਚ ਸੱਚ ਬੋਲ ਦਿੱਤਾ ਕਿ ਇਥੇ ਇਕ ਨਹੀਂ, ਅਨੇਕਾਂ ਹੀ 'ਈਸਾ ਮਸੀਹ'

ਮੈਂ ਨਿਤ ਸ਼ਹੀਦ ਹੁੰਦੇ ਵੇਖ ਰਿਹਾ ਹਾਂ। ਵਿਦੇਸ਼ਾਂ ਵਿਚ ਮਿਹਨਤ ਕਰਨ ਗਏ ਸਿੱਖਾਂ ਉੱਤੇ ਰੰਗ ਅਤੇ ਨਸਲੀ ਵਿਤਕਰੇ ਦੀ ਨੀਤੀ ਅਧੀਨ ਜਬਰ-ਜ਼ੁਲਮ ਅਤੇ ਬੇਇਨਸਾਫ਼ੀ ਦਾ ਚੱਕਰ ਚਲਾ ਦਿੱਤਾ ਅਤੇ ਉਹਨਾਂ ਦੀਆਂ ਸਮੁੱਚੀਆਂ ਅਜ਼ਾਦੀਆਂ ਉੱਤੇ ਛਾਪਾ ਮਾਰ ਲਿਆ ਗਿਆ, ਤਾਂ ਅਜਿਹੇ ਹਾਲਾਤ ਨੇ ਕਈ ਸਿੱਖ ਲਹਿਰਾਂ, ਜਿਵੇਂ ਕਿ ਉਪਰ ਦੱਸੀਆਂ ਗਈਆਂ ਹਨ, ਨੂੰ ਜਨਮ ਦਿੱਤਾ।

ਇਸੇ ਤਰ੍ਹਾਂ ਦੁਆਬੇ ਦੀ ਧਰਤੀ ਉੱਤੇ ਸਿੰਘ ਸੂਰਮਿਆਂ ਅਰਥਾਤ 'ਬੱਬਰ ਅਕਾਲੀਆਂ' ਨੇ ਆਪਣੇ ਦੇਸ਼ ਅਤੇ ਧਰਮ ਦੀ ਅਜ਼ਾਦੀ ਲਈ ਹਥਿਆਰਬੰਦ ਘੋਲ ਅਰੰਭ ਦਿੱਤਾ। ਹੁਸ਼ਿਆਰਪੁਰ ਵਿਖੇ ਮਾਰਚ, 1921 ਈ. ਵਿਚ ਹੋਈ ਸਿੱਖ ਐਜੂਕੇਸ਼ਨਲ ਕਾਨਫ਼ਰੰਸ ਵਿਖੇ ਦੀਰਘ ਵਿਚਾਰਾਂ ਹੋਈਆਂ। ਨਤੀਜੇ ਵਜੋਂ ਮਾਸਟਰ ਮੋਤਾ ਸਿੰਘ ਅਤੇ ਸੇਵਾ-ਮੁਕਤ ਹਵਾਲਦਾਰ ਮੇਜਰ ਸ. ਕਿਸ਼ਨ ਸਿੰਘ ਗੜਗੱਜ ਵੱਲੋਂ ਵੱਖ-ਵੱਖ ਚੱਕਰਵਰਤੀ ਜਥੇ ਬਣਾਏ ਗਏ ਪਰੰਤੂ ਕੁਝ ਸਮੇਂ ਬਾਅਦ ਦੋਹਾਂ ਨੂੰ ਇਕਜੁੱਟ ਕਰਕੇ ਅਗਸਤ, 1922 ਈ. ਨੂੰ ਨਵੀਂ ਜਥੇਬੰਦੀ 'ਬੱਬਰ ਅਕਾਲੀ' ਬਣਾਈ ਗਈ। ਬੱਬਰ ਤੋਂ ਭਾਵ ਸੀ ਸ਼ੇਰ ਅਤੇ ਅਕਾਲੀ ਤੋਂ ਭਾਵ ਸੀ 'ਮੌਤ ਨੂੰ ਮਖ਼ੌਲ ਕਰਨ ਵਾਲੇ'—ਕਾਲ ਰਹਿਤ—ਇਹ ਸਾਰੇ ਹੀ ਪੜ੍ਹੇ-ਲਿਖੇ ਜਾਗਰੂਕ ਸਿੱਖੀ ਵਿਚ ਪਰਪੱਕ ਦੇਸ਼ ਭਗਤੀ ਦੇ ਜਜ਼ਬੇ ਨਾਲ ਸਰਸਾਰ ਨੌਜਵਾਨ ਸਨ, ਜਿਹੜੇ ਪੂਰੀ ਤਰ੍ਹਾਂ ਸਿੱਖ ਸਿਧਾਂਤ, ਵਿਰਾਸਤ ਅਤੇ ਇਤਿਹਾਸ ਨੂੰ ਪਰਣਾਏ ਹੋਏ ਸਨ। ਇਹਨਾਂ ਵਿੱਚੋਂ ਬਹੁਤੇ ਵਿਦੇਸ਼ਾਂ ਵਿਚ ਚੱਲ ਰਹੀ ਗ਼ਦਰ ਲਹਿਰ ਤੋਂ ਪ੍ਰਭਾਵਿਤ ਹੋਏ-ਹੋਏ ਅਤੇ ਬਹੁਤ ਸਾਰੇ ਸਾਬਕਾ ਫ਼ੌਜੀ ਸਨ। ਕਾਮਾਗਾਟਾ ਮਾਰੂ ਜਹਾਜ਼ ਦੇ ਬਜਬਜ ਘਾਟ (ਕਲਕੱਤਾ) ਦੇ ਖ਼ੂਨੀ ਕਾਂਡ ਵਿੱਚੋਂ ਬੱਚ ਕੇ ਆਏ ਮਾਝੇ ਦੇ ਬਾਬਾ ਗੁਰਦਿੱਤ ਸਿੰਘ ਸਰਹਾਲੀ ਅਤੇ ਉਨ੍ਹਾਂ ਦੇ ਸਾਥੀ ਵੀ ਇਸ ਬੱਬਰ ਅਕਾਲੀ ਲਹਿਰ ਵਿਚ ਹੀ ਸ਼ਾਮਲ ਹੋ ਕੇ ਸੰਘਰਸ਼ਸ਼ੀਲ ਹੋ ਗਏ। ਜਿਸ ਅੰਗਰੇਜ਼ ਦੇ ਵਿਸ਼ਾਲ ਰਾਜ ਉੱਤੇ ਸੂਰਜ ਨਹੀਂ ਸੀ ਡੁੱਬਦਾ ਅਤੇ ਜਿਸ ਸਾਹਮਣੇ ਬੜੀਆਂ-ਬੜੀਆਂ ਸਲਤਨਤਾਂ ਕੰਬ ਉੱਠੀਆਂ ਅਤੇ ਅੰਗਰੇਜ਼ ਦੀ ਈਨ-ਗ਼ੁਲਾਮੀ ਮੰਨ ਲਈ, ਖ਼ਾਲਸਾ ਪੰਥ ਨੇ ਉਸ ਅੰਗਰੇਜ਼ ਦੀ ਸ਼ਕਤੀ ਨੂੰ ਸਿੱਧੇ ਤੌਰ ਉੱਤੇ ਜ਼ਬਰਦਸਤ ਚੁਣੌਤੀ ਦਿੱਤੀ ਅਤੇ ਜਿਹੜੇ ਗ਼ਦਾਰ ਲੋਕ, ਅੰਗਰੇਜ਼ ਦੇ ਟੋਡੀ, ਇਹਨਾਂ ਸਿੰਘ ਸੂਰਮਿਆਂ ਦੀਆਂ ਚੁਗ਼ਲੀਆਂ ਅਤੇ ਮੁਖ਼ਬਰੀਆਂ ਕਰ ਕੇ ਅੰਗਰੇਜ਼ ਪਾਸੋਂ ਵੱਡੇ ਮਰਾਤਬੇ ਅਤੇ ਮੁਰੱਬੇ ਇਨਾਮ ਵਜੋਂ ਪ੍ਰਾਪਤ ਕਰਦੇ ਸਨ, ਉਹਨਾਂ ਨੂੰ ਵੀ ਨਾਲੋ-ਨਾਲ ਕੀਤੇ ਦੀ ਸਜ਼ਾ ਦੇ ਕੇ 'ਨਰਕਾਂ' ਦਾ ਰਸਤਾ ਵਿਖਾਉਂਦੇ ਸਨਂ। ਪਰੰਤੂ ਬਹੁਤ ਸਾਰੇ ਗ਼ਦਾਰ ਲੋਕ ਜਾਂ ਉਹਨਾਂ ਦੇ ਪਰਿਵਾਰ ਬਚ ਵੀ ਗਏ ਅਤੇ ਦੇਸ਼-ਧ੍ਰੋਹੀ ਦੇ ਇਨਾਮ ਵਜੋਂ ਜਗੀਰਦਾਰੀ, ਆਨਰੇਰੀ ਮੈਜਿਟਰੇਟੀ ਆਨਰੇਰੀ ਕਰਨਲ ਅਤੇ ਸਰ ਦੇ ਖ਼ਿਤਾਬ ਹਾਸਲ ਕਰਨ ਦੇ ਨਾਲ-ਨਾਲ ਬੜੀਆਂ ਵੱਡੀਆਂ ਜਾਇਦਾਦਾਂ ਦੇ ਮਾਲਕ ਬਣ ਬੈਠੇ। ਉਹੀ ਗ਼ਦਾਰ ਲੋਕ ਅਜ਼ਾਦੀ ਉਪਰੰਤ ਆਪਣੀਆਂ ਸ਼ਾਤਰ ਚਾਲਾਂ ਅਤੇ ਧਨ ਦੁਆਰਾ ਵੱਡੇ ਸਰਕਾਰੀ ਅਫ਼ਸਰ ਅਤੇ ਰਾਜ ਨੇਤਾ ਬਣ ਬੈਠੇ ਅਤੇ ਅੱਜ ਵੀ ਉਹ ਗ਼ਰੀਬਾਂ ਉੱਤੇ ਰਾਜ ਹੀ ਨਹੀਂ ਕਰ ਰਹੇ ਸਗੋਂ ਉਹਨਾਂ ਦਾ ਸ਼ੋਸ਼ਣ ਕਰ ਰਹੇ ਹਨ ਅਤੇ ਉਹਨਾਂ ਉੱਤੇ ਰਾਜਕੀ ਜ਼ੁਲਮ ਵੀ ਢਾਹ ਰਹੇ ਹਨ। ਦੇਸ਼ ਦੇ ਅਸਾਵੇਂ ਵਿਕਾਸ ਲਈ ਇਹੋ ਲੋਕ ਜ਼ਿੰਮੇਵਾਰ

ਹਨ, ਜਿਸ ਕਾਰਨ ਗ਼ਰੀਬ ਹੋਰ ਗ਼ਰੀਬ ਹੋ ਗਿਆ ਅਤੇ ਅਮੀਰਜ਼ਾਦੇ ਹੋਰ ਅਮੀਰ ਹੋ ਗਏ। ਬੱਬਰ-ਅਕਾਲੀਆਂ ਦੀਆਂ ਗਤੀਵਿਧੀਆਂ ਐਸੀਆਂ ਸਨ ਕਿ ਫ਼ਿਰੰਗੀ ਦਾ ਪ੍ਰਸ਼ਾਸਨ ਕੰਬਣ ਲੱਗ ਪਿਆ ਸੀ ਅਤੇ ਫ਼ਿਰੰਗੀ ਦੇ ਰਾਜ ਮਹਲ ਦੇ ਸਤੰਭ ਡਿੱਗਣ ਲੱਗ ਪਏ ਸਨ। ਅੰਗਰੇਜ਼ ਪ੍ਰਸ਼ਾਸਨ ਪੂਰੀ ਤਰ੍ਹਾਂ ਭੈ-ਭੀਤ ਹੋ ਗਿਆ ਸੀ। ਸਰਕਾਰ ਅੰਗਰੇਜ਼ੀ ਬੱਬਰਾਂ ਤੋਂ ਇਤਨੀ ਭੈ-ਭੀਤ ਹੋਈ-ਹੋਈ ਸੀ ਕਿ ਸਰਕਾਰ ਨੇ ਬੱਬਰਾਂ ਦੇ ਪ੍ਰਭਾਵ ਹੇਠਲੇ ਅਨੇਕਾਂ ਪਿੰਡਾਂ ਵਿਚ ਵਿਸ਼ੇਸ਼ ਪੁਲਿਸ ਚੌਕੀਆਂ ਸਥਾਪਿਤ ਕਰ ਦਿੱਤੀਆਂ। ਫ਼ੌਜ ਅਤੇ ਘੋੜ ਸਵਾਰ ਪੁਲਿਸ ਦੀ ਸਾਂਝੀ ਗਸ਼ਤ ਤੇਜ਼ ਕਰ ਦਿੱਤੀ ਗਈ। ਅਪ੍ਰੈਲ, 1923 ਈ. ਵਿਚ ਸਰਕਾਰ ਨੇ ਬੱਬਰ ਅਕਾਲੀ ਜਥੇ ਨੂੰ ਗ਼ੈਰ-ਕਾਨੂੰਨੀ ਜਥੇਬੰਦੀ ਕਰਾਰ ਦੇ ਦਿੱਤਾ। ਜ਼ਿਲ੍ਹਾ ਜਲੰਧਰ ਦੇ ਦੌਲਤਪੁਰ, ਪੰਡੋਰੀ ਨਿਝਰਾਂ, ਹਰੀਪੁਰ, ਘੜਿਆਲ, ਕੰਧੋਲਾ, ਰਕੱੜ ਅਤੇ ਜਿਲ੍ਹਾ ਹੁਸ਼ਿਆਰਪੁਰ ਵਿਚ ਬੁਲੋਵਾਲ, ਚਾਹਲਪੁਰ, ਮੋਰਾਂਵਾਲੀ, ਜਸੋਵਾਲ, ਕੋਟ ਫਤੂਹੀ, ਮੋਇਲਾ, ਮੰਨਣਹਾਣਾ, ਸਰਹਾਲਾ ਖੁਰਦ ਅਤੇ ਰੁੜਕੀ ਖ਼ਾਸ ਆਦਿ ਪਿੰਡ ਵਿਸ਼ੇਸ਼ ਸਨ। ਅੰਗਰੇਜ਼ ਨੇ ਇਸ ਲਹਿਰ ਨੂੰ ਦਬਾਉਣ ਲਈ ਪੂਰੀ ਸ਼ਕਤੀ ਝੋਕ ਦਿੱਤੀ ਅਤੇ ਜਬਰ-ਜ਼ੁਲਮ ਦੀ ਹਨੇਰੀ ਝੁਲਾ ਦਿੱਤੀ। ਇਹ ਲਹਿਰ ਬਹੁਤਾ ਕਰਕੇ ਦੁਆਬੇ ਦੀ ਧਰਤੀ ਤਕ ਹੀ ਸੀਮਿਤ ਰਹੀ ਪਰੰਤੂ ਮਾਲਵੇ ਅਤੇ ਮਾਝੇ ਦੀ ਧਰਤੀ ਉੱਤੇ ਘੱਟ ਹੀ ਫੈਲ ਸਕੀ। ਮਾਝੇ ਅਤੇ ਮਾਲਵੇ ਦੀ ਧਰਤੀ ਉੱਤੇ ਸਿੰਘਾਂ ਵੱਲੋਂ ਸ਼ਾਂਤਮਈ ਸੰਘਰਸ਼ ਜਾਰੀ ਸੀ ਅਤੇ ਉਹ ਇਸ ਹਥਿਆਰਬੰਦ ਸੰਘਰਸ਼ ਵਿਚ ਸ਼ਾਮਲ ਨਹੀਂ ਸਨ ਹੋਏ। ਪਰੰਤੂ ਇਸ ਲਹਿਰ ਨੇ ਨਿਸਚੇ ਹੀ ਖ਼ਾਲਸਾ ਪੰਥ ਅਤੇ ਪੰਜਾਬੀਆਂ ਦੇ ਹੌਂਸਲੇ ਬੁਲੰਦ ਕਰ ਦਿੱਤੇ। ਅੰਗਰੇਜ਼ ਸ਼ਕਤੀ ਦੇ ਮਜ਼ਬੂਤ ਸਤੰਭਾਂ ਨੂੰ ਡੋਲਣ ਲਾ ਦਿੱਤਾ ਅਤੇ ਗੋਰੀ ਸਰਕਾਰ ਦੀਆਂ ਜੜ੍ਹਾਂ ਖੋਖਲੀਆਂ ਕਰ ਦਿੱਤੀਆਂ ਅਤੇ ਇਸ ਤਰ੍ਹਾਂ ਅਜ਼ਾਦੀ ਦਾ ਦਿਨ ਹੋਰ ਨੇੜੇ ਲਿਆਂਦਾ। ਇਹੋ ਹੀ ਇਸ ਲਹਿਰ ਦੀ ਵਡਮੁੱਲੀ ਸਫਲਤਾ ਸੀ।

ਇਹ ਅਫ਼ਸੋਸ ਵਾਲੀ ਬਾਤ ਹੀ ਆਖੀ ਜਾ ਸਕਦੀ ਹੈ ਕਿ ਵੀਹਵੀਂ ਸਦੀ ਦੇ ਪਹਿਲੀ ਚੌਥਾਈ ਦੌਰਾਨ ਅਜ਼ਾਦੀ ਸੰਘਰਸ਼ ਦੀ ਲੰਬੀ ਲੜਾਈ ਵਿਚ ਚੱਲੀ ਇਸ ਪ੍ਰਭਾਵਸ਼ਾਲੀ 'ਬੱਬਰ ਅਕਾਲੀ ਲਹਿਰ' ਦੇ ਸ਼ਹੀਦਾਂ ਦੀ ਕੋਈ ਯਾਦਗਾਰ ਵੀ ਨਹੀਂ ਬਣਾਈ ਗਈ ਸੀ। ਲੇਖਕ ਨੇ ਆਪਣੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦੇ ਪ੍ਰਧਾਨਗੀ ਕਾਰਜ-ਕਾਲ ਦੌਰਾਨ 'ਬੱਬਰ ਅਕਾਲੀ ਲਹਿਰ' ਦੇ ਸ਼ਹੀਦਾਂ ਨੂੰ ਸ਼ਰਧਾਂਜਲੀ ਅਤੇ ਸਤਿਕਾਰ ਦੇਣ ਅਤੇ ਉਨ੍ਹਾਂ ਵੱਲੋਂ ਘਾਲੀ ਗਈ ਲਾਮਿਸਾਲ ਘਾਲਣਾ ਦੀ ਦੇਣ ਨੂੰ ਆਪਣੀ ਨੌਜਵਾਨ ਪੀੜ੍ਹੀ ਦੇ ਸਾਹਮਣੇ ਲਿਆਉਣ ਹਿਤ ਨਵਾਂ ਸ਼ਹਿਰ ਦੇ 'ਦੌਲਤਪੁਰ' ਪਿੰਡ ਵਿਖੇ ਹਰ ਸਾਲ ਸਾਲਾਨਾ ਸ਼ਹੀਦੀ ਜੋੜ ਮੇਲਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਰਨ ਦਾ ਫ਼ੈਸਲਾ ਹੀ ਨਹੀਂ ਸੀ ਕੀਤਾ ਸਗੋਂ ਲਗਾਤਾਰ ਦੋ ਸਾਲ ਅਜਿਹਾ ਕੀਤਾ ਵੀ ਜਾਂਦਾ ਰਿਹਾ। ਅਜੋਕੇ ਸਮੇਂ ਸਥਾਨਕ ਕਮੇਟੀ ਵੱਲੋਂ ਇਹ ਕਾਰਜ ਹਰ ਸਾਲ ਕੀਤਾ ਜਾਂਦਾ ਹੈ।

ਸ਼ਹੀਦਾਂ ਦੇ ਕਈ ਪਿੰਡਾਂ ਦੇ ਬਾਹਰਵਾਰ ਯਾਦਗਾਰੀ ਗੇਟ ਬਣਾਉਣ ਦਾ ਸਿਲਸਿਲਾ ਜਾਰੀ ਕੀਤਾ ਗਿਆ ਸੀ, ਜਿਵੇਂ ਕਿ ਸ. ਰਤਨ ਸਿੰਘ ਦੇ ਪਿੰਡ ਰੱਕੜ

ਵਿਖੇ ਯਾਦਗਾਰੀ ਗੇਟ ਬਣਵਾਇਆ ਗਿਆ ਸੀ ਅਤੇ ਮਜਾਰੀ ਪਿੰਡ ਵਿਖੇ ਲੜਕੀਆਂ ਲਈ ਇਕ ਯਾਦਗਾਰੀ ਕਾਲਜ ਵੀ ਬਣਵਾਇਆ ਗਿਆ ਸੀ। ਇਥੇ ਇਹ ਵਰਣਨ ਕਰਨਾ ਵੀ ਯੋਗ ਹੀ ਹੋਵੇਗਾ ਕਿ ਉਹਨਾਂ ਸਮੂਹ ਸਕੀਮਾਂ ਅਤੇ ਯਤਨਾਂ ਵਿਚ ਤਤਕਾਲੀਨ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ. ਮਹਿੰਦਰ ਸਿੰਘ ਹੁਸੈਨਪੁਰ ਅਤੇ ਉਨ੍ਹਾਂ ਦੇ ਗੁਰੂ ਘਰ ਨੂੰ ਪੂਰੀ ਤਰ੍ਹਾਂ ਸਮਰਪਿਤ ਸਪੁੱਤਰ ਕਾਕਾ ਬਰਜਿੰਦਰ ਸਿੰਘ ਦਾ ਸਰਗਰਮ ਯੋਗਦਾਨ ਰਿਹਾ ਹੈ। ਇਸ ਤੋਂ ਇਲਾਵਾ ਇਹਨਾਂ ਸ਼ਹੀਦਾਂ ਨੂੰ 'ਅਜ਼ਾਦੀ ਘੁਲਾਟੀਏ' ਤਥਾ ਸੁਤੰਤਰਤਾ ਸੰਗਰਾਮੀ ਵਜੋਂ ਮਾਨਤਾ ਦਿਵਾਉਣ ਲਈ ਕੇਂਦਰ ਸਰਕਾਰ ਪਾਸ ਵੀ ਇਹ ਮਾਮਲਾ ਬੜੇ ਜ਼ੋਰਦਾਰ ਢੰਗ ਨਾਲ ਉਠਾਇਆ ਗਿਆ, ਜਿਸ ਦੇ ਨਤੀਜੇ ਇਸ ਮਿਸ਼ਨ ਦੀ ਪ੍ਰਾਪਤੀ ਵਿਚ ਨਿਕਲੇ।

ਬੱਬਰ ਅਕਾਲੀ ਲਹਿਰ ਦੇ ਮੁੱਢਲੇ ਅਸੂਲ ਪੂਰਨ ਤੌਰ ਉੱਤੇ ਸਿੱਖੀ ਦੇ ਅਸੂਲਾਂ ਉੱਤੇ ਹੀ ਆਧਾਰਿਤ ਸਨ। ਤਕਰੀਬਨ ਸਾਰੇ ਹੀ ਬੱਬਰ ਅਕਾਲੀ ਪੜ੍ਹੇ-ਲਿਖੇ, ਅੰਮ੍ਰਿਤਧਾਰੀ ਅਤੇ 25 ਤੋਂ 45 ਸਾਲ ਦੀ ਉਮਰ ਦੇ ਦਰਮਿਆਨ ਦੇ ਸਨ। ਇਹਨਾਂ ਦੇ ਅਸੂਲ ਧੀ-ਭੈਣ ਦਾ ਸਤਿਕਾਰ ਕਰਨਾ, ਗ਼ਰੀਬ ਅਨਾਥ ਦੀ ਰੱਖਿਆ, ਜਬਰ-ਜ਼ੁਲਮ ਦਾ ਵਿਰੋਧ, ਊਚ-ਨੀਚ ਅਤੇ ਜਾਤ-ਪਾਤ ਦਾ ਸਖ਼ਤ ਖੰਡਨ, ਲੁੱਟ-ਖਸੁੱਟ ਦਾ ਮੁਕੰਮਲ ਵਿਰੋਧ, ਆਪਣੇ ਸਾਥੀਆਂ ਦਾ ਵਿਰੋਧ ਨਾ ਕਰਨਾ, ਗੁਰ-ਮਰਯਾਦਾ ਅਨੁਸਾਰ ਪੱਕੇ ਨਿੱਤਨੇਮੀ ਬਣਨਾ, ਲੋੜਵੰਦਾਂ ਦੀ ਮੱਦਦ ਕਰਨਾ, ਦੇਸ਼ ਦੀ ਅਜ਼ਾਦੀ ਲਈ ਆਪਣੀਆਂ ਜਾਨਾਂ ਕੁਰਬਾਨ ਕਰ ਦੇਣਾ ਅਤੇ ਫ਼ਿਰੰਗੀ ਦੀ ਈਨ ਨਾ ਮੰਨਣਾ ਅਤੇ ਜਥੇਬੰਦੀ ਦੇ ਹਰ ਹੁਕਮ ਅਤੇ ਨੀਤੀ-ਪ੍ਰੋਗਰਾਮਾਂ ਪ੍ਰਤੀ ਪੂਰੀ ਪ੍ਰਤੀਬੱਧਤਾ ਆਦਿ ਸਨ ਅਤੇ ਨਿਸ਼ਾਨਾ ਬੜਾ ਸਪੱਸ਼ਟ ਸੀ : "ਫ਼ਿਰੰਗੀ ਦਾ ਰਾਜ ਮੁਕੰਮਲ ਰੂਪ ਵਿਚ ਸਮਾਪਤ ਕਰਨਾ ਅਤੇ ਦੇਸ਼ ਨੂੰ ਆਜ਼ਾਦ ਕਰਾਉਣਾ। ਨਿਸ਼ਾਨੇ ਦੀ ਪ੍ਰਾਪਤੀ ਦੇ ਰਸਤੇ ਦਾ ਰੋੜਾ ਬਣਨ ਵਾਲੇ ਟੋਡੀਆਂ ਅਤੇ ਮੁਖ਼ਬਰਾਂ ਦਾ ਸਫ਼ਾਇਆ ਕਰਨਾ।" ਨਿਰਸੰਦੇਹ! ਕੁਰਬਾਨੀ ਕੇਵਲ ਉੱਚੇ-ਸੁੱਚੇ ਆਚਰਣ ਅਤੇ ਨਿਸ਼ਕਾਮ ਭਾਵਨਾ ਵਾਲਾ ਮਨੁੱਖ ਹੀ ਦੇ ਸਕਦਾ ਹੈ। ਨਿਰਸੰਦੇਹ! ਸਾਰੇ ਹੀ ਬੱਬਰ ਅਕਾਲੀ ਇਹਨਾਂ ਮਹਾਨ ਗੁਣਾਂ ਦੇ ਧਨੀ ਸਨ।

ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਦਰਸਾਏ ਮਾਰਗ ਅਨੁਸਾਰ ਬੱਬਰਾਂ ਨੇ ਦੇਸ਼ ਵਾਸੀਆਂ ਅੰਦਰ ਦੇਸ਼ ਭਗਤੀ ਦੀ ਭਾਵਨਾ ਅਤੇ ਅਜ਼ਾਦੀ ਦੀ ਲੋਚਾ ਪੈਦਾ ਕਰਨ ਅਤੇ ਉਹਨਾਂ ਅੰਦਰ ਮੱਠੇ ਪਏ ਦੇਸ਼ ਭਗਤੀ ਦੇ ਜੋਸ਼-ਜਜ਼ਬੇ ਨੂੰ ਪ੍ਰਚੰਡ ਕਰਨ ਹਿਤ ਪਿੰਡਾਂ ਵਿਚ ਲੋਕ ਇਕੱਠਾਂ ਸਾਹਮਣੇ ਆਪਣੇ ਵਿਚਾਰ ਪ੍ਰਗਟ ਕਰਨਾ ਸ਼ੁਰੂ ਕੀਤਾ, ਜਿਸ ਕਾਰਜ ਲਈ ਦਿਹਾਤੀ ਕਾਨਫ਼ਰੰਸਾਂ ਦਾ ਸਿਲਸਿਲਾ ਸ਼ੁਰੂ ਕੀਤਾ ਅਤੇ ਨਿਰੋਲ ਪੰਜਾਬੀ ਮਾਧਿਅਮ ਰਾਹੀਂ ਸਰਲ ਭਾਸ਼ਾ ਵਿਚ *ਬੱਬਰ ਅਕਾਲੀ ਦੁਆਬਾ ਅਖ਼ਬਾਰ* ਦੁਆਰਾ ਲੋਕਾਂ ਨੂੰ ਜਾਗਰੂਕ ਕਰਨ ਲਈ ਉੱਦਮ-ਉਪਰਾਲਾ ਕੀਤਾ। ਕਾਨਫ਼ਰੰਸਾਂ ਨੂੰ ਸੰਬੋਧਨ ਕਰਨ ਦਾ ਕਾਰਜ ਗੁਰਬਾਣੀ ਵਿਚ ਪਰਪੱਕ ਇਨਕਲਾਬੀ ਇਤਿਹਾਸ ਵਿਚ ਪ੍ਰੋੜ ਅਤੇ ਉੱਚੇ-ਸੁੱਚੇ ਆਚਰਣ ਵਾਲੇ ਕਮਾਲ ਦੇ ਬੁਲਾਰੇ, ਸਿੱਖ ਸਿਧਾਂਤਾਂ ਅਤੇ ਗੁਰ- ਇਤਿਹਾਸ ਅਤੇ ਸਿੱਖ-ਇਤਿਹਾਸ ਦੀ ਸੋਝੀ ਰੱਖਣ ਵਾਲੇ ਮਾਸਟਰ ਮੋਤਾ

ਸਿੰਘ ਪਤਾਰਾ, ਬਾਬੂ ਸੰਤਾ ਸਿੰਘ ਹਰਿਓਂ ਖੁਰਦ, ਬੱਬਰ ਕਰਮ ਸਿੰਘ ਦੌਲਤਪੁਰ, ਬੱਬਰ ਕਿਸ਼ਨ ਸਿੰਘ ਗੜਗੱਜ, ਬੱਬਰ ਧੰਨਾ ਸਿੰਘ ਬਹਿਬਲਪੁਰ, ਬੱਬਰ ਕਰਮ ਸਿੰਘ ਝਿੰਗੜ, ਸ. ਰਤਨ ਸਿੰਘ ਰੱਕੜ, ਬੱਬਰ ਹਰਬੰਸ ਸਿੰਘ ਸਰਹਾਲਾ, ਬੱਬਰ ਉਦੇ ਸਿੰਘ ਰਾਮਗੜ੍ਹ ਝੁੰਗੀਆਂ, ਬੱਬਰ ਦਲੀਪ ਸਿੰਘ ਧਾਮੀਆਂ, ਬੱਬਰ ਧਰਮ ਸਿੰਘ ਹਿਆਤਪੁਰ ਅਤੇ ਬੱਬਰ ਨੰਦ ਸਿੰਘ ਘੜਿਆਲ ਆਦਿ ਖੁਲ੍ਹੇਆਮ ਪਿੰਡਾਂ ਵਿਚ ਕਾਨਫ਼ਰੰਸਾਂ ਕਰ ਕੇ ਵਿਚਾਰਾਂ ਅਤੇ ਇਤਿਹਾਸ ਦੀ ਅਲੌਕਿਕ ਪੇਸ਼ਕਾਰੀ ਨਾਲ ਲੋਕਾਂ ਨੂੰ ਕੀਲ ਦਿੰਦੇ ਸਨ ਅਤੇ ਲੋਕਾਂ ਅੰਦਰ ਸੁੱਤੀ ਅਣਖ ਅਤੇ ਗ਼ੈਰਤ ਨੂੰ ਜਗਾਉਂਦੇ ਸਨ। 1929 ਈ. ਨੂੰ ਜੇਲ੍ਹ ਤੋਂ ਬਰੀ ਹੋ ਕੇ ਆਇਆ ਸੰਧਰਾਂ ਦਾ ਸ. ਸਾਧੂ ਸਿੰਘ ਵੀ ਬੱਬਰਾਂ ਨਾਲ ਸ਼ਾਮਲ ਹੋ ਗਿਆ ਅਤੇ ਰੰਧਾਵਾਂ ਮਸੰਦਾਂ ਦੇ ਸ. ਲਾਭ ਸਿੰਘ ਪੁੱਤਰ ਸ. ਗੁਜਰ ਸਿੰਘ ਅਤੇ ਸ. ਭਾਨ ਸਿੰਘ ਪੁੱਤਰ ਸ. ਹੁਕਮ ਸਿੰਘ ਰੰਧਾਵਾ ਵੀ ਉਸ ਦੇ ਨਾਲ ਰਲ ਗਏ। ਇਹਨਾਂ ਨੇ ਵੀ ਅਜ਼ਾਦੀ ਦੇ ਸੰਘਰਸ਼ ਵਿਚ ਪੂਰਾ ਯੋਗਦਾਨ ਪਾਇਆ ਅਤੇ ਝੋਲੀਚੁੱਕਾਂ ਨੂੰ ਵੀ ਗੱਡੀ ਚੜ੍ਹਾਇਆ, ਸ. ਸੋਹਨ ਸਿੰਘ ਪੁੱਤਰ ਸ. ਜਵਾਹਰ ਸਿੰਘ ਨਾਮਧਾਰੀ ਜੋ ਰੰਧਾਵਾਂ ਮਸੰਦਾਂ ਦੇ ਗੁਰਦੁਆਰੇ ਦਾ ਗ੍ਰੰਥੀ ਸੀ, ਉਸ ਨੇ ਮੁਖ਼ਬਰੀ ਕਰ ਕੇ ਬੱਬਰ ਸਾਧੂ ਸਿੰਘ, ਸ. ਲਾਭ ਸਿੰਘ ਅਤੇ ਸ. ਭਾਨ ਸਿੰਘ ਨੂੰ 6 ਜਨਵਰੀ, 1930 ਨੂੰ ਗ੍ਰਿਫ਼ਤਾਰ ਕਰਵਾ ਦਿੱਤਾ। ਇਹਨਾਂ ਤਿੰਨਾਂ ਨੂੰ 16 ਮਈ, 1931 ਨੂੰ ਫਾਂਸੀ ਦੇ ਦਿੱਤੀ ਗਈ।

ਬੱਬਰਾਂ ਦੀਆਂ ਗਤੀਵਿਧੀਆਂ ਤੋਂ ਪਰੇਸ਼ਾਨ ਹੋਏ ਪ੍ਰਸ਼ਾਸਨ ਨੇ ਹੋਰ ਸਖ਼ਤੀ ਅਰੰਭ ਦਿੱਤੀ ਅਤੇ ਉਹਨਾਂ ਨੇ ਮੁਖ਼ਬਰਾਂ ਅਤੇ ਜਾਸੂਸਾਂ ਤੋਂ ਵੱਡੇ-ਵੱਡੇ ਇਨਾਮ ਦੇ ਕੇ ਦੇਸ਼-ਧ੍ਰੋਹੀ ਅਤੇ ਭਰਾ-ਮਾਰੂ ਦਾ ਕੰਮ ਲਿਆ। ਸਰ ਈ.ਡੀ. ਮੈਨ. ਲੈਗਨ ਗਵਰਨਰ ਪੰਜਾਬ ਨੇ ਸੀ.ਡਬਲਯੂ. ਜੱਕਬ ਡਿਪਟੀ ਕਮਿਸ਼ਨਰ ਨੂੰ ਸਖ਼ਤ ਹੁਕਮ ਦਿੱਤੇ। ਫ਼ਿਰੰਗੀ ਦੇ ਵਿਸ਼ਵ ਪ੍ਰਸਿਧ 'ਪਾੜੋ ਅਤੇ ਰਾਜ ਕਰੋ' ਦੀ ਕੂਟਨੀਤੀ ਉੱਤੇ ਅਮਲ ਕਰਦਿਆਂ ਪ੍ਰਸ਼ਾਸਨ ਨੇ ਬੱਬਰਾਂ ਵਿੱਚੋਂ ਹੀ ਭਾਰੀ ਇਨਾਮ ਦੇ ਕੇ ਬੱਬਰ ਅਨੂਪ ਸਿੰਘ ਨੂੰ ਖ਼ਰੀਦ ਲਿਆ। ਜਿਸ ਨੇ ਸੁਪਰਡੈਂਟ ਪੁਲਿਸ ਮਿਸਟਰ ਸਮਿਥ ਪਾਸ ਮੁਖ਼ਬਰੀ ਕਰ ਕੇ ਸਤੰਬਰ, 1923 ਨੂੰ ਨਿਹੱਥੇ ਚਾਰ ਮੋਹਰੀ ਬੱਬਰਾਂ—ਜਥੇਦਾਰ ਕਰਮ ਸਿੰਘ ਦੌਲਤਪੁਰ, ਬੱਬਰ ਉਦੇ ਸਿੰਘ ਰਾਮਗੜ੍ਹ ਝੁੰਗੀਆਂ, ਬੱਬਰ ਬਿਸ਼ਨ ਸਿੰਘ ਪਿੰਡ ਮਾਂਗਟ ਅਤੇ ਬੱਬਰ ਮਹਿੰਦਰ ਸਿੰਘ ਪਿੰਡ ਪੰਡੋਰੀ ਗੰਗਾ ਸਿੰਘ ਨੂੰ ਪੁਲਿਸ ਵਾਲਿਆਂ ਤੋਂ ਘੇਰਾ ਪਵਾ ਦਿੱਤਾ। ਨਿਹੱਥੇ ਹੋਣ ਦੇ ਬਾਵਜੂਦ ਚਾਰੇ ਬੱਬਰ ਜਾਨਾਂ ਹੂਲ ਕੇ ਬੜੀ ਦਲੇਰੀ ਨਾਲ ਪੁਲਿਸ ਵਿਰੁੱਧ ਜੂਝੇ ਅਤੇ ਅੰਤ ਸ਼ਹੀਦ ਹੋ ਗਏ। ਇਹਨਾਂ ਸ਼ਹੀਦਾਂ ਦੀ ਯਾਦ ਵਿਚ ਪਿੰਡ ਬਬੇਲੀ ਵਿਖੇ ਇਕ ਯਾਦਗਾਰੀ ਗੇਟ ਬਣਾਇਆ ਹੋਇਆ ਹੈ। ਇਸੇ ਤਰ੍ਹਾਂ ਗ਼ਦਾਰ ਜਵਾਲਾ ਸਿੰਘ ਸਿਆਣ ਦੀ ਮੁਖ਼ਬਰੀ ਕਾਰਨ 25 ਅਕਤੂਬਰ, 1923 ਨੂੰ ਮੰਨਣਹਾਣਾ ਵਿਖੇ ਬੱਬਰ ਧੰਨਾ ਸਿੰਘ ਬਹਿਬਲਪੁਰ, ਬੱਬਰ ਬੰਤਾ ਸਿੰਘ ਧਾਮੀਆਂ ਕਲਾਂ ਵੀ ਪੁਲਿਸ ਮੁਕਾਬਲੇ ਦੌਰਾਨ ਸ਼ਹੀਦੀਆਂ ਪਾ ਗਏ।

ਵਰਣਨਯੋਗ ਹੈ ਕਿ ਗ੍ਰਿਫ਼ਤਾਰੀ ਉਪਰੰਤ ਸੁਪਰਡੈਂਟ ਪੁਲਿਸ ਮਿਸਟਰ ਹੋਰਟਨ ਨੇ ਬੱਬਰ ਧੰਨਾ ਸਿੰਘ ਬਹਿਬਲਪੁਰ ਨੂੰ ਵੰਗਾਰਦਿਆਂ ਕਿਹਾ, "ਧੰਨਾ ਸਿੰਘ ਤੁਮ ਬੋਲਤਾ ਥਾ ਕਿ ਜੀਤੇ ਜੀ ਬੱਬਰ ਧੰਨਾ ਸਿੰਘ ਕੋ ਕੋਈ ਨਹੀਂ ਪੱਕੜ ਸਕਤਾ। ਅਬ ਕੈਸਾ

ਹਾਲ ਹੈ ? ਤੁਮ ਜੀਤੇ ਬੀ ਹੋ ਔਰ ਗ੍ਰਿਫ਼ਤਾਰ ਬੀ ਹੋ।" ਇਹ ਤਾਹਨਾ ਮਾਰ ਕੇ ਮਿਸਟਰ ਹੋਰਟਨ ਖਿੜ-ਖਿੜਾ ਕੇ ਹੱਸ ਪਿਆ। ਬੱਬਰ ਧੰਨਾ ਸਿੰਘ 'ਗੁਰੂ ਕਾ ਸਿੱਖ' ਸਿੰਘ-ਸ਼ੇਰ ਸੀ। ਉਸ ਨੇ ਗਰਜਵੀਂ ਅਵਾਜ਼ ਵਿਚ "ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ" ਦਾ ਜੈਕਾਰਾ ਛੱਡਿਆ ਅਤੇ ਇੱਕੋ ਝਟਕੇ ਨਾਲ ਹੱਥਕੜੀ ਤੋੜ ਕੇ ਵਗਾਹ ਮਾਰੀ ਅਤੇ ਲੱਕ ਨਾਲ ਬੰਨ੍ਹੇ ਹੋਏ ਬੰਬ ਨੂੰ ਦਾਗ਼ ਕੇ ਸੁਪਰਡੈਂਟ ਪੁਲਿਸ ਅਤੇ ਉਸ ਦੇ 11 ਸਾਥੀ ਪੁਲਿਸੀਆਂ ਨੂੰ ਬੋਟੀ-ਬੋਟੀ ਕਰ ਦਿੱਤਾ ਅਤੇ ਇਸੇ ਦੌਰਾਨ ਉਹ ਖ਼ੁਦ ਵੀ ਸ਼ਹੀਦ ਹੋ ਗਏ।

ਇਕ ਹੋਰ ਘਟਨਾ ਦੌਰਾਨ ਬਾਬੂ ਸੰਤਾ ਸਿੰਘ ਛੋਟੀ ਹਰੀਓਂ ਨੇ ਸਰਕਾਰ ਦੇ ਝੋਲੀਚੁੱਕ ਅਤੇ ਖ਼ਾਲਸਾ ਪੰਥ ਦੇ ਗ਼ਦਾਰ ਜ਼ੈਲਦਾਰ ਬਿਸ਼ਨ ਸਿੰਘ ਜੋ ਕਿ ਬਾਬੂ ਸੰਤਾ ਸਿੰਘ ਨਾਲੋਂ ਕੱਦ-ਕਾਠ ਅਤੇ ਤਾਕਤ ਵਿਚ ਦੁੱਗਣਾ ਸੀ, ਨੂੰ ਕਪੂਰਥਲਾ ਦੇ ਮਹਾਰਾਜਾ ਦੀ ਲੜਕੀ ਦੀ ਸ਼ਾਦੀ ਤੋਂ ਪਰਤਦਿਆਂ ਰਸਤੇ ਵਿਚ ਘੇਰ ਕੇ ਹੁਸ਼ਿਆਰ ਹੋਣ ਲਈ ਵੰਗਾਰਿਆ ਅਤੇ ਇੱਕੋ ਵਾਰ ਨਾਲ ਨਰਕਾਂ ਦੀ ਗੱਡੀ ਚੜ੍ਹਾ ਦਿੱਤਾ।

ਇਕ ਹੋਰ ਘਟਨਾ ਵਿਚ ਮੁਖ਼ਬਰੀ ਦੇ ਆਧਾਰ ਉੱਤੇ ਪੁਲਿਸ ਅਤੇ ਫ਼ੌਜ ਦੀ ਸਾਂਝੀ ਭਾਰੀ ਫ਼ੋਰਸ ਨੇ ਪਿੰਡ ਮੰਡੇਰ ਵਿਖੇ ਬੱਬਰ ਵਰਿਆਮ ਸਿੰਘ ਧੁੱਗਾ, ਬੱਬਰ ਜੁਆਲਾ ਸਿੰਘ ਫਤੇਹਪੁਰ ਕੋਠੀ ਅਤੇ ਬੱਬਰ ਬੰਤਾ ਸਿੰਘ ਧਾਮੀਆਂ ਨੂੰ ਘੇਰ ਲਿਆ। ਸਖ਼ਤ ਮੁਕਾਬਲਾ ਹੋਇਆ ਜਦੋਂ ਪੁਲਿਸ ਬੱਬਰਾਂ ਦਾ ਨੁਕਸਾਨ ਕਰਨ ਤੋਂ ਬੇਵੱਸ ਹੋ ਗਈ ਤਾਂ ਉਸ ਫ਼ਿਰੰਗੀ ਦੀ ਸਾਂਝੀ ਸੁਰੱਖਿਆ ਟੁਕੜੀ ਨੇ ਉਸ ਮਕਾਨ ਨੂੰ ਹੀ ਅਗਨ ਭੇਟ ਕਰ ਦਿੱਤਾ। ਜਿਸ ਕਾਰਨ ਬੱਬਰ ਜੁਆਲਾ ਸਿੰਘ ਅਤੇ ਬੱਬਰ ਬੰਤਾ ਸਿੰਘ ਧਾਮੀਆਂ ਸ਼ਹੀਦ ਹੋ ਗਏ ਪਰੰਤੂ ਬੱਬਰ ਵਰਿਆਮ ਸਿੰਘ ਧੁੱਗਾ ਬੱਚ ਨਿਕਲੇ ਜੋ ਅਜ਼ਾਦੀ ਦੇ ਸੰਘਰਸ਼ ਵਿਚ ਜੂਝਦਿਆਂ ਤਿੰਨ ਮਹੀਨੇ ਬਾਅਦ ਇਕ ਹੋਰ ਪੁਲਿਸ ਨਾਲ ਹੋਏ ਲੰਬੇ ਮੁਕਾਬਲੇ ਦੌਰਾਨ ਸ਼ਹੀਦ ਹੋ ਗਏ।

ਇਕ ਹੋਰ ਘਟਨਾ ਵਿਚ 12 ਜੁਲਾਈ, 1932 ਨੂੰ ਵੀ ਇਕ ਗ਼ਦਾਰ ਦੀ ਮੁਖ਼ਬਰੀ ਕਾਰਨ ਬੱਬਰ ਰਤਨ ਸਿੰਘ ਰੱਕੜ ਨੂੰ ਉਸ ਦੇ ਲੁਕਣ ਠਿਕਾਣੇ ਵਿਚ ਹੀ ਪੁਲਿਸ ਨੇ ਘੇਰਾ ਪਾ ਲਿਆ। ਕੋਈ ਚਾਰਾ ਨਾ ਚੱਲਦਿਆਂ ਵੇਖ ਕੇ ਪੁਲਿਸ ਨੇ ਮਕਾਨ ਨੂੰ ਹੀ ਅੱਗ ਲਗਾ ਦਿੱਤੀ ਪਰੰਤੂ ਬੱਬਰ ਰਤਨ ਸਿੰਘ ਰੱਕੜ ਨੇ ਕੰਧ ਪਾੜ ਕੇ ਬਾਹਰ ਆ ਕੇ ਇਕੱਲੇ ਨੇ ਪੁਲਿਸ ਨਾਲ ਮੁਕਾਬਲਾ ਕੀਤਾ ਅਤੇ ਸ਼ਹੀਦੀ ਦਾ ਜਾਮ ਪੀ ਲਿਆ।

27 ਫ਼ਰਵਰੀ, 1926 ਨੂੰ ਸਰਕਾਰ ਅੰਗਰੇਜ਼ੀ ਨੇ ਬੱਬਰ ਨੰਦ ਸਿੰਘ ਘੜਿਆਲ, ਬੱਬਰ ਬਾਬੂ ਸੰਤਾ ਸਿੰਘ ਛੋਟੀ ਹਰੀਓਂ ਅਤੇ ਬੱਬਰ ਦਲੀਪ ਸਿੰਘ ਧਾਮੀਆਂ ਅਤੇ ਬੱਬਰ ਧਰਮ ਸਿੰਘ ਹਿਆਤਪੁਰ ਨੂੰ ਕੇਂਦਰੀ ਜੇਲ੍ਹ ਵਿਚ ਫਾਂਸੀ ਦੇ ਤਖ਼ਤੇ ਉੱਤੇ ਲਟਕਾ ਦਿੱਤਾ ਗਿਆ। ਬੱਬਰ ਅਕਾਲੀ ਲਹਿਰ ਦੌਰਾਨ ਅਜਿਹੀਆਂ ਅਨੇਕਾਂ ਹੀ ਘਟਨਾਵਾਂ ਹੋਈਆਂ। ਇਕ ਦਰਜਨ ਤੋਂ ਵੱਧ ਬੱਬਰਾਂ ਨੂੰ ਫਾਂਸੀ ਦਿੱਤੀ ਗਈ। 60 ਤੋਂ ਵੱਧ ਬੱਬਰਾਂ ਨੂੰ ਅੰਡੇਮਾਨ ਦੀ ਬਦਨਾਮ ਜੇਲ੍ਹ ਵਿਚ ਕੈਦ ਕਰ ਦਿੱਤਾ ਗਿਆ ਅਤੇ 100 ਤੋਂ ਵੱਧ ਨੂੰ ਵੱਖ-ਵੱਖ ਸਮਿਆਂ ਦੀ ਸਖ਼ਤ ਕੈਦ ਸੁਣਾ ਕੇ ਜੇਲ੍ਹਾਂ ਵਿਚ ਬੰਦ ਕਰ ਦਿੱਤਾ। ਬੱਬਰ ਤੋਂ ਮੁਖ਼ਬਰ ਬਣੇ ਅਨੂਪ ਸਿੰਘ ਨੂੰ ਬਿਲੇ ਲਾਉਣ ਕਰਕੇ ਗਿਆਨੀ ਗੁਰਦਿਤ ਸਿੰਘ

ਨੂੰ 19 ਮਈ, 1939 ਨੂੰ ਕੇਂਦਰੀ ਜੇਲ੍ਹ ਮੁਲਤਾਨ ਵਿਖੇ ਫਾਹੇ ਲਾ ਦਿੱਤਾ ਗਿਆ। ਉਸ ਦੇ ਨਾਲ ਵਾਲਾ ਸਾਥੀ ਬੱਬਰ ਕਰਤਾਰ ਸਿੰਘ ਕਾਫ਼ੀ ਸਮਾਂ ਭਗੌੜਾ ਰਿਹਾ ਅਤੇ ਸੰਸਾਰਪੁਰ ਦੇ ਤੇਜਾ ਸਿੰਘ ਨੇ ਇਨਾਮ ਦੇ ਲਾਲਚ ਕਰਕੇ ਉਸ ਨੂੰ ਗ੍ਰਿਫ਼ਤਾਰ ਕਰਵਾ ਦਿੱਤਾ ਅਤੇ ਬੱਬਰ ਕਰਤਾਰ ਸਿੰਘ ਨੂੰ ਵੀ 10 ਅਗਸਤ, 1938 ਨੂੰ ਫਾਂਸੀ ਉੱਤੇ ਲਟਕਾਇਆ ਗਿਆ। ਉਹਨਾਂ ਦੀ ਯਾਦ ਵਿਚ ਨਕੋਦਰ-ਜਲੰਧਰ ਰੋਡ ਉੱਤੇ ਯਾਦਗਾਰੀ ਗੇਟ ਬਣਾਇਆ ਗਿਆ, ਜਿਸ ਕਰਕੇ ਜਲੰਧਰ ਦੁਆਬ, ਕੁਝ ਗਿਣਤੀ ਦੇ ਟੋਡੀਆਂ ਨੂੰ ਛੱਡ ਕੇ, ਪੂਰੀ ਤਰ੍ਹਾਂ ਬੱਬਰਾਂ ਦਾ ਹਿਮਾਇਤੀ ਬਣ ਗਿਆ ਅਤੇ ਇਸ ਖਿਤੇ ਵਿਚ ਤਕਰੀਬਨ 18-19 ਮਹੀਨੇ ਅੰਗਰੇਜ਼ ਦਾ ਨਹੀਂ ਸਗੋਂ ਬੱਬਰਾਂ ਦਾ ਹੀ ਤਹਿਤ ਰਿਹਾ ਅਤੇ ਇਹਨਾਂ ਗੰਭੀਰ ਹਾਲਾਤ ਦੀ ਚਰਚਾ ਬਰਤਾਨਵੀ ਪਾਰਲੀਮੈਂਟ ਵਿਚ ਵੀ ਹੋਈ। ਨਵਾਂ ਸ਼ਹਿਰ ਦੇ ਲਾਗੇ ਦੇ ਪਿੰਡ ਦੌਲਤਪੁਰ ਅਤੇ ਜਲੰਧਰ-ਹੁਸ਼ਿਆਰਪੁਰ ਰੋਡ ਉੱਤੇ ਸਥਿਤ ਪਿੰਡ ਖੁਰਦਪੁਰ ਵਿਚ ਇਹਨਾਂ ਬੱਬਰਾਂ ਨੇ ਜ਼ਮੀਨਦੋਜ਼ (Underground) ਦਫ਼ਤਰ ਵੀ ਬਣਾਏ ਹੋਏ ਸਨ। ਜਿਹਨਾਂ ਦੀਆਂ ਨਿਸ਼ਾਨੀਆਂ ਅੱਜ ਵੀ ਇਹਨਾਂ ਪਿੰਡਾਂ ਵਿਚ ਮੌਜੂਦ ਹਨ। ਬੱਬਰਾਂ ਦੀ ਫ਼ਿਰੰਗੀ ਦੇ ਪ੍ਰਸ਼ਾਸਨ ਵਿਚ ਇਤਨੀ ਦਹਿਸ਼ਤ ਸੀ ਕਿ ਕਈ ਕਈ ਦਿਨ ਪਹਿਲਾਂ ਢੰਢੋਰਾ ਫਿਰਾ ਕੇ ਤਾਰੀਖ਼ਾਂ ਨੀਯਤ ਕਰ ਕੇ ਇਹ ਬੱਬਰ ਪਿੰਡਾਂ ਵਿਚ ਵੱਡੀਆਂ ਕਾਨਫ਼ਰੰਸਾਂ ਕਰਦੇ ਸਨ ਪਰੰਤੂ ਕਿਸੇ ਸਰਕਾਰੀ ਅਧਿਕਾਰੀ ਜਾਂ ਪੁਲਿਸ ਪ੍ਰਸ਼ਾਸਨ ਦੀ ਉਹਨਾਂ ਨੂੰ ਪਕੜਨ ਦੀ ਜੁਰਅਤ ਨਹੀਂ ਸੀ ਪੈਂਦੀ। ਜਿਤਨੇ ਵੀ ਬੱਬਰ ਸ਼ਹੀਦ ਹੋਏ, ਉਹ ਮੁਖ਼ਬਰਾਂ ਵੱਲੋਂ ਕੀਤੀ ਗਈ ਮੁਖ਼ਬਰੀ ਦੇ ਕਾਰਨ ਹੀ ਧੋਖੇ ਨਾਲ ਸ਼ਹੀਦ ਕੀਤੇ ਗਏ। ਆਹਮੋ-ਸਾਹਮਣੇ ਤਾਂ ਪੁਲਿਸ ਨਿਹੱਥੇ ਬੱਬਰਾਂ ਦਾ ਮੁਕਾਬਲਾ ਕਰਨੋਂ ਵੀ ਡਰਦੀ ਸੀ। ਕਬੀਰ ਜੀ ਦੇ ਦੋਹਰੇ ਇਹਨਾਂ ਦੇ ਬੁੱਲ੍ਹਾਂ ਉੱਤੇ ਹਮੇਸ਼ਾ ਹੀ ਰਹਿੰਦੇ ਸਨ:

**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥**

*(ਰਾਗੁ ਮਾਰੂ ਕਬੀਰ ਜੀ, ਪੰਨਾ 1105)*

**ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥**
**ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥** *(ਸਲੋਕ ਕਬੀਰ ਜੀ, ਪੰਨਾ 1365)*

ਪੰਜਾਬ ਦੀ ਮਹਾਨ ਧਰਤ ਉੱਤੋਂ ਉੱਠੀਆਂ ਇਹਨਾਂ ਵੱਖ-ਵੱਖ ਲਹਿਰਾਂ ਨੇ ਦੇਸ਼ ਵਾਸੀਆਂ ਅੰਦਰ ਅਜ਼ਾਦੀ ਦੀ ਚਿਣਗ ਜਗਾਈ, ਲੋਕਾਂ ਨੂੰ ਮਰਨ ਦਾ ਵੱਲ ਸਮਝਾਇਆ, ਧਰਮ ਅਤੇ ਦੇਸ਼ ਦੀ ਅਜ਼ਾਦੀ ਲਈ 'ਜੂਝ ਮਰਨ' ਦਾ ਰਸਤਾ ਦਰਸਾਇਆ। ਕਿਰਪਾਨ ਦੀ ਅਜ਼ਾਦੀ ਲਈ ਮੋਰਚਾ (1917 ਈ.) ਅਤੇ ਗੁਰਦੁਆਰਾ ਭਾਈ ਫੇਰੂ 5 ਜਨਵਰੀ, 1924, ਗੁਰਦੁਆਰਾ ਸੁਧਾਰ ਲਹਿਰ (1920-1925 ਈ.), ਚਾਬੀਆਂ ਦਾ ਮੋਰਚਾ (1921 ਈ.), ਕਾਮਾਗਾਟਾ ਮਾਰੂ ਲਹਿਰ (1914 ਈ.), ਬੱਬਰ ਅਕਾਲੀ ਲਹਿਰ (1921-1926 ਈ.) ਅਤੇ ਗ਼ਦਰ-ਪਾਰਟੀ ਲਹਿਰ (1913 ਈ.) ਅਤੇ ਗੁਰਦੁਆਰਾ ਗੰਗਸਰ ਜੈਤੋਂ ਮੋਰਚਾ (1923 ਈ.) ਸਿੱਖ ਕੌਮ ਦੇ ਅਜਿਹੇ ਦੇਸ਼-

ਭਗਤਾਂ, ਸਿਰਲੱਥ ਯੋਧਿਆਂ ਅਤੇ ਅਜ਼ਾਦੀ ਦੇ ਪਰਵਾਨਿਆਂ ਬਾਰੇ ਸ. ਪ੍ਰੀਤਮ ਸਿੰਘ ਕਾਸ਼ਦ ਲਿਖਦੇ ਹਨ :

*ਰੁੱਤਾਂ ਕੁਦਰਤ ਨੂੰ ਭੁੱਲਣ ਤਾਂ ਭੁੱਲ ਜਾਵਣ,*
*ਸਿੱਖ ਨੂੰ ਮੌਸਮ ਸ਼ਹੀਦੀ ਨਾ ਭੁੱਲਦਾ ਏ।*

ਸ. ਕਾਸ਼ਦ ਇਹ ਵੀ ਲਿਖਦੇ ਹਨ ਕਿ ਢੇਰ ਸਾਰੀਆਂ ਕੁਰਬਾਨੀਆਂ ਦੇ ਬਾਵਜੂਦ ਸਿੱਖੀ ਦਾ ਬੂਟਾ ਸਖਣਾ ਨਹੀਂ, ਸਗੋਂ ਸੰਘਣਾ ਹੀ ਹੁੰਦਾ ਗਿਆ। ਜਿਸ ਤਰ੍ਹਾਂ ਜ਼ਾਲਮ ਸੂਬੇਦਾਰ ਲਾਹੌਰ ਜ਼ਕਰੀਆ ਅਤੇ ਮੀਰ ਮੰਨੂੰ ਦੇ ਸਮੇਂ ਸਿੰਘਾਂ ਦੇ ਸਿਰਾਂ ਦੇ ਮੁੱਲ ਪਾਏ ਗਏ ਅਤੇ ਇਹ ਬੋਲਾ ਆਮ ਕਰਕੇ ਸਿੱਖਾਂ ਦੇ ਬੁੱਲ੍ਹਾਂ ਉੱਤੇ ਸੀ, "ਮਨੂੰ ਅਸਾਡੀ ਦਾਤਰੀ, ਅਸੀਂ ਮਨੂੰ ਦੇ ਸੋਏ। ਜਿਉਂ ਜਿਉਂ ਮਨੂੰ ਵੱਢਦਾ, ਅਸੀਂ ਦੂਣ ਸਵਾਏ ਹੋਏ।" ਸ. ਕਾਸ਼ਦ ਲਿਖਦੇ ਹਨ :

*ਜਿਤਨਾ ਛਾਂਗੋ ਇਹ ਸੰਘਣਾ ਹੋਈ ਜਾਂਦਾ,*
*ਕਿਉਂਕਿ ਇਹ ਬੂਟਾ ਗੁਰੂ ਅਰਜਨ ਦੀ ਕੁਲ ਦਾ ਏ।*

ਉਕਤ ਸੰਖੇਪ ਚਰਚਾ ਤੋਂ ਬਿਲਕੁਲ ਸਪੱਸ਼ਟ ਹੈ ਕਿ ਜਲੰਧਰ ਦੁਆਬ ਦੀ ਜ਼ਰਖ਼ੇਜ਼ ਧਰਤੀ ਤੋਂ ਉੱਠੀ ਹਥਿਆਰਬੰਦ 'ਬੱਬਰ ਅਕਾਲੀ ਲਹਿਰ' ਸਮੇਂ ਦੀ ਮੁੱਖ ਲੋੜ ਸੀ ਕਿਉਂਕਿ ਅਜਿਹੇ ਜਬਰ, ਜ਼ੁਲਮ ਅਤੇ ਸਿਤਮ ਦੀ ਹਨੇਰੀ ਨੂੰ ਠੱਲ੍ਹ ਪਾਉਣ ਲਈ ਜਦੋਂ ਸਾਰੇ ਸ਼ਾਂਤਮਈ ਤਰੀਕੇ ਫ਼ੇਲ੍ਹ ਹੋ ਗਏ ਤਾਂ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਬਾਬਾ ਬੰਦਾ ਸਿੰਘ ਬਹਾਦਰ ਅਤੇ ਸਿੱਖ ਮਿਸਲਾਂ ਨੂੰ ਹਥਿਆਰ ਚੁੱਕਣੇ ਪਏ ਅਤੇ ਖੰਡਾ ਖੜਕਾਉਣਾ ਪਿਆ ਸੀ। ਸ੍ਰੀ ਗੁਰੂ ਅਰਜਨ ਸਾਹਿਬ ਨੇ ਇਹ ਜੁਗਤ ਇਉਂ ਬਿਆਨ ਕੀਤੀ ਹੈ :

**ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ ॥**
**ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ ॥**
**ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ ॥**
**ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ ॥** *(ਆਸਾ ਮਹਲਾ ੫, ਪੰਨਾ 371)*

ਬੱਬਰ ਅਕਾਲੀਆਂ ਸਾਹਮਣੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ ਸਿਧਾਂਤ "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ"[11] ਸੀ ਅਤੇ ਸਾਰੇ ਘੋਲ ਦੌਰਾਨ ਇਸ ਸਿਧਾਂਤ ਉੱਤੇ ਪਰਪੱਕ ਰਹੇ। ਸਰਕਾਰ ਅੰਗਰੇਜ਼ੀ ਵੱਲੋਂ ਹਰ ਖੇਤਰ ਵਿਚ ਕੀਤੇ ਜਾ ਰਹੇ ਜਬਰ, ਜ਼ੁਲਮ, ਧੱਕੇ, ਬੇਇਨਸਾਫ਼ੀ, ਧਰਮ ਵਿਚ ਸਿੱਧੀ ਦਖ਼ਲ-ਅੰਦਾਜ਼ੀ, ਦੇਸ਼ ਦੇ ਧਨ-ਦੌਲਤ ਦੀ ਕੀਤੀ ਜਾ ਰਹੀ ਅੰਨ੍ਹੇਵਾਹ ਲੁੱਟ-ਖਸੁੱਟ, ਧੋਖੇ ਨਾਲ ਖ਼ਾਲਸਾ ਰਾਜ ਸਮਾਪਤ ਕਰ ਕੇ 1809 ਈ. ਦੀ ਸੰਧੀ ਨੂੰ ਲੀਰੋ-ਲੀਰ ਕਰ ਕੇ ਪੰਜਾਬ ਨੂੰ ਜ਼ਬਤ ਕਰ ਕੇ, ਮਹਾਰਾਣੀ ਜਿੰਦਾਂ ਨੂੰ ਦੇਸ਼ ਨਿਕਾਲਾ ਅਤੇ ਉਸ ਦੇ ਸਪੁੱਤਰ ਖ਼ਾਲਸਾ ਰਾਜ ਦੇ ਵਾਰਿਸ ਮਹਾਰਾਜਾ ਦਲੀਪ ਸਿੰਘ ਨੂੰ ਬੜੀ ਸੋਚੀ ਸਮਝੀ ਸਾਜ਼ਿਸ਼ ਅਧੀਨ

---

11. ਸਲੋਕ ਮ: ੯, ਪੰਨਾ 1427.

ਈਸਾਈ ਬਣਾਉਣ, ਸੰਤ-ਸਿਪਾਹੀ ਬਾਬਾ ਮਹਾਰਾਜ ਸਿੰਘ ਨੂੰ ਜੇਲ੍ਹਾਂ ਵਿਚ ਅਨੇਕਾਂ ਹੀ ਤਸੀਹੇ ਦੇ ਕੇ 5 ਜੁਲਾਈ, 1856 ਨੂੰ ਸਿੰਗਾਪੁਰ ਵਿਖੇ ਸ਼ਹੀਦ ਕਰਨ, ਕਾਮਾਗਾਟਾ ਮਾਰੂ ਜਹਾਜ਼ ਦੇ ਸਿੱਖ ਯਾਤਰੀਆਂ ਉੱਤੇ ਬਜਬਜ ਘਾਟ, ਕਲਕੱਤਾ ਵਿਖੇ ਅੰਨ੍ਹੇਵਾਹ ਫ਼ਾਇਰਿੰਗ ਕਰਨ, 1919 ਈ. ਵਿਚ ਜਲ੍ਹਿਆਂ ਵਾਲਾ ਬਾਗ਼ ਵਿਚ ਨਿਹੱਥੇ ਲੋਕਾਂ ਉੱਤੇ ਗੋਲੀਆਂ ਦੀ ਬੁਛਾੜ ਕਰ ਕੇ ਸ਼ਹੀਦ ਕਰਨ, ਗੰਗਸਰ ਜੈਤੋਂ ਵਿਖੇ ਨਿਹੱਥੇ ਅਤੇ ਸਤਿਨਾਮ ਵਾਹਿਗੁਰੂ ਦਾ ਜਾਪ ਕਰ ਰਹੇ ਸਿੱਖ ਸਤਿਆਗ੍ਰਹੀਆਂ ਉੱਤੇ ਫ਼ਾਇਰਿੰਗ ਕਰ ਕੇ ਸ਼ਹੀਦ ਕਰਨ, ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਸਿੰਘਾਂ ਉੱਤੇ ਡੀ.ਐਸ.ਪੀ. ਮਿਸਟਰ ਬੀਟੀ ਦੀਆਂ ਡਾਂਗਾਂ ਦੀ ਬਰਸਾਤ ਨਨਕਾਣਾ ਸਾਹਿਬ ਵਿਖੇ ਜਿਊਂਦੇ-ਜੀਅ ਸਿੰਘਾਂ ਨੂੰ ਜੰਡਾਂ ਨਾਲ ਬੰਨ੍ਹ ਕੇ ਪੁੱਠੇ ਲਟਕਾ ਕੇ ਅੱਗ ਵਿਚ ਸਾੜ ਦੇਣ ਆਦਿ ਵਰਗੀਆਂ ਗ਼ੈਰ-ਮਨੁੱਖੀ, ਗ਼ੈਰ-ਕੁਦਰਤੀ ਅਤੇ ਨਿਰਦਈ ਖ਼ੂਨੀ ਘਟਨਾਵਾਂ ਨੂੰ ਠੱਲ੍ਹ ਪਾਉਣ ਲਈ ਬੱਬਰ ਅਕਾਲੀਆਂ ਵੱਲੋਂ ਹਥਿਆਰ ਚੁੱਕਣਾ ਬਿਲਕੁਲ ਜਾਇਜ਼ ਅਤੇ ਸਿੱਖ ਸਿਧਾਂਤਾਂ ਅਨੁਸਾਰ ਹੀ ਸੀ। ਇਹ ਵੀ ਮਹੱਤਵਪੂਰਨ ਹੈ ਕਿ ਸਰਕਾਰ ਦੇ ਝੋਲੀਚੁੱਕ ਕੌਮੀ ਗ਼ਦਾਰਾਂ, ਮੁਖ਼ਬਰਾਂ ਨੂੰ ਪਹਿਲੇ ਪਹਿਲ ਬੱਬਰਾਂ ਨੇ ਸਮਝਾਉਣ ਦਾ ਯਤਨ ਕੀਤਾ ਅਤੇ ਉਨ੍ਹਾਂ ਨੂੰ ਦੇਸ਼-ਧ੍ਰੋਹੀ ਅਤੇ ਭਰਾ-ਮਾਰੂ ਨਖਿੱਧ ਕੰਮ ਤੋਂ ਬਾਜ਼ ਆਉਣ ਲਈ ਕਿਹਾ, ਪਰੰਤੂ ਉਹ ਤਾਂ "ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥ ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ"[12] ਅਨੁਸਾਰ ਲੋਭ-ਲਾਲਚ ਦੇ ਅੰਨ੍ਹੇ ਕੀਤੇ ਹੋਏ ਸਨ। ਸਮਝਾਉਣ ਦੇ ਯਤਨ ਫ਼ੇਲ੍ਹ ਹੋ ਜਾਣ ਉੱਤੇ ਹੀ ਉਨ੍ਹਾਂ ਨੂੰ ਸੋਧਾ ਲਾਉਣ ਦਾ ਫ਼ੈਸਲਾ ਕੀਤਾ ਗਿਆ। ਨਿਰਸੰਦੇਹ! ਗੁਰੂ ਸਾਹਿਬਾਨ ਦੀ ਚਰਨ-ਛੋਹ ਅਤੇ ਗੁਰੂ-ਸ਼ਬਦ ਨਾਲ ਪਾਕ-ਪਵਿੱਤਰ ਅਤੇ ਮਹਾਨ ਹੋਈ ਇਸ ਪੰਜਾਬ ਦੀ ਮੁਕੱਦਸ਼ ਧਰਤੀ ਉਤੋਂ ਉੱਠੀਆਂ ਸਿੱਖ ਲਹਿਰਾਂ ਨੇ ਉਸ ਅੰਗਰੇਜ਼ ਦੇ ਮਜ਼ਬੂਤ ਰਾਜ ਮਹੱਲ ਦੇ ਵੱਡੇ-ਵੱਡੇ ਸਤੰਭ ਹਿਲਾ ਕੇ ਰੱਖ ਦਿੱਤੇ ਅਤੇ ਅੰਤ ਦੂਜੇ ਮਹਾਂਯੁੱਧ ਵਿਚ 1945 ਈ. ਵਿਚ ਹੀਰੋਸ਼ੀਮਾ-ਨਾਗਾਸਾਕੀ ਦੀ ਧਰਤੀ ਉੱਤੇ ਡਿੱਗੇ ਇੱਕੋ ਹਾਈਡਰੋਜਨ ਬੰਬ ਨੇ ਅੰਗਰੇਜ਼ ਦਾ ਉਹ ਲੜਖੜਾਉਂਦਾ ਰਾਜ ਮਹੱਲ ਤਹਿਸ਼-ਨਹਿਸ਼ ਕਰ ਦਿੱਤਾ ਅਤੇ ਭਾਰਤ ਸਮੇਤ ਦੁਨੀਆਂ ਦਾ ਬਹੁਤ ਵੱਡਾ ਹਿੱਸਾ ਕਾਲੇ ਅਤੇ ਕਠੋਰ ਦਿਲ ਵਾਲੇ ਗੋਰੇ ਫ਼ਿਰੰਗੀ ਤੋਂ ਅਜ਼ਾਦ ਹੋ ਗਿਆ।

ਬੱਬਰ ਅਕਾਲੀ ਲਹਿਰ ਦੌਰਾਨ ਅਨੇਕਾਂ ਸਿੰਘਾਂ ਦੀਆਂ ਸ਼ਹੀਦੀਆਂ ਹੋਈਆਂ। ਕੁਝ ਬੱਬਰ ਅਕਾਲੀ ਯੋਧੇ ਫ਼ੌਜ, ਘੋੜ ਸਵਾਰ ਪੁਲਿਸ ਅਤੇ ਪੈਦਲ ਪੁਲਿਸ ਨਾਲ ਆਮੋ-ਸਾਹਮਣੇ ਮੁਕਾਬਲਿਆਂ ਵਿਚ ਸ਼ਹੀਦ ਹੋਏ। ਕੁਝ ਮੁਖ਼ਬਰੀਆਂ ਕਾਰਨ ਸੁੱਤੇ-ਨਿਹੱਥੇ ਗ੍ਰਿਫ਼ਤਾਰ ਕੀਤੇ ਜਾਣ ਮਗਰੋਂ ਆਪਣੇ ਲੱਕਾਂ ਨਾਲ ਬੰਨ੍ਹੇ ਬੰਬਾਂ ਨੂੰ ਚਲਾ ਕੇ ਕਈ-ਕਈ ਦੁਸ਼ਮਣਾਂ ਨੂੰ ਮਾਰ ਕੇ ਖ਼ੁਦ ਵੀ ਸ਼ਹੀਦ ਹੋ ਗਏ ਅਤੇ ਤਕਰੀਬਨ 143 ਬੱਬਰਾਂ ਉੱਤੇ ਲਾਹੌਰ ਦੇ ਸੈਸ਼ਨ-ਜੱਜ ਦੀ ਕਚਹਿਰੀ ਵਿਚ ਵੱਖ-ਵੱਖ ਤਿੰਨ ਕੇਸਾਂ ਵਿਚ ਫਾਂਸੀ ਦੀ ਸਜ਼ਾ ਹੋਣ ਕਾਰਨ ਫਾਂਸੀ ਉੱਤੇ ਦੇਸ਼ ਭਗਤੀ ਅਤੇ ਸ਼ਹੀਦੀ ਦੀ ਭਾਵਨਾ,

12. ਸਿਰੀਰਾਗੁ ਮ: ੫, ਪੰਨਾ 50.

ਸਿਦਕਦਿਲੀ ਅਤੇ ਦ੍ਰਿੜ੍ਹਤਾ ਨਾਲ ਸ਼ਹੀਦ ਹੋ ਗਏ। ਲਾਹੌਰ ਦੇ ਐਡੀਸ਼ਨਲ ਸੈਸ਼ਨ ਜੱਜ ਜੇ.ਕੇ.ਐਮ. ਟੱਪ ਅਤੇ ਐਸ.ਐਸ. ਹੈਰੀਸ਼ਨ ਵੱਲੋਂ ਕੇਂਦਰੀ ਜੇਲ੍ਹ ਲਾਹੌਰ ਵਿਖੇ ਹੀ ਮੁਕੱਦਮਿਆਂ ਦੀ ਸੁਣਵਾਈ 15 ਅਗਸਤ, 1923 ਨੂੰ ਸ਼ੁਰੂ ਕੀਤੀ ਗਈ ਅਤੇ ਇਹਨਾਂ ਅਦਾਲਤਾਂ ਵੱਲੋਂ (1) ਪਹਿਲਾ ਬੱਬਰ ਅਕਾਲੀ ਸਾਜ਼ਿਸ਼ ਕੇਸ 23 ਮਾਰਚ, 1921 ਤੋਂ 21 ਮਈ, 1921, (2) ਦੂਜਾ ਬੱਬਰ ਅਕਾਲੀ ਸਾਜ਼ਿਸ਼ ਕੇਸ 1924 ਅਤੇ (3) ਤੀਜਾ ਬੱਬਰ ਅਕਾਲੀ ਸਾਜ਼ਿਸ਼ ਕੇਸ 1925, ਕੇਸ ਚਲਾਏ ਗਏ, ਜਿਹਨਾਂ ਦੌਰਾਨ ਝੋਲੀਚੁੱਕ ਗ਼ਦਾਰਾਂ, ਵਾਅਦਾ ਮੁਆਫ਼ ਸਰਕਾਰੀ ਗਵਾਹਾਂ ਦੀਆਂ ਗਵਾਹੀਆਂ ਅਤੇ ਫ਼ਿਰੰਗੀ ਰਾਜ ਦੀ ਨੀਤੀ ਅਤੇ ਨਿਯਤ ਅਨੁਸਾਰ ਇਹਨਾਂ ਕੇਸਾਂ ਵਿਚ ਬੱਬਰਾਂ ਨੂੰ ਫਾਂਸੀ ਦੀ ਸਜ਼ਾ ਸੁਣਾਈ ਗਈ ਜਿਸ ਨੂੰ ਜੇਲ੍ਹਾਂ ਵਿਚ ਅਮਲੀ ਰੂਪ ਦਿੱਤਾ ਗਿਆ ਅਤੇ ਕੁਝ ਨੂੰ ਵੱਖ-ਵੱਖ ਅਰਸੇ ਲਈ ਕੈਦ ਦੀ ਸਜ਼ਾ ਦਿੱਤੀ ਗਈ।

ਝੋਲੀਚੁੱਕ ਗ਼ਦਾਰ ਕਰਮ ਸਿੰਘ ਮੰਨਣਹਾਣਾ ਜੋ ਮੁਖ਼ਬਰੀਆਂ ਕਰਕੇ ਇਨਾਮ ਵਜੋਂ ਵੱਡੀਆਂ ਜਗੀਰਾਂ ਪ੍ਰਾਪਤ ਕਰਕੇ ਐਸ਼ ਦੀ ਜ਼ਿੰਦਗੀ ਬਤੀਤ ਕਰ ਰਿਹਾ ਸੀ, ਨੂੰ ਸ. ਅਜੈਬ ਸਿੰਘ ਤਲਵੰਡੀ ਖੁਰਦ ਜ਼ਿਲ੍ਹਾ ਲੁਧਿਆਣਾ ਅਤੇ ਸ. ਚਿੰਤਾ ਸਿੰਘ ਪਿੰਡ ਢੱਢੋਲੀ ਤਹਿਸੀਲ ਫਗਵਾੜਾ, ਜ਼ਿਲ੍ਹਾ ਕਪੂਰਥਲਾ ਨੇ ਮਿਤੀ 28-5-1941 ਨੂੰ ਕੀਤੇ ਦੀ ਸਜ਼ਾ ਦੇ ਕੇ ਨਰਕਾਂ ਨੂੰ ਤੋਰ ਦਿੱਤਾ ਅਤੇ ਮਗਰੋਂ ਸ੍ਰੀ ਜਗਨ ਨਾਥ ਸੈਸ਼ਨ ਜੱਜ ਜਲੰਧਰ ਦੇ ਹੁਕਮ ਅਨੁਸਾਰ ਇਹਨਾਂ ਦੋਹਾਂ ਬੱਬਰਾਂ ਨੂੰ 5-6-1941 ਨੂੰ ਫਾਂਸੀ ਉੱਤੇ ਲਟਕਾ ਦਿੱਤਾ। ਪਰੰਤੂ ਇਤਿਹਾਸਿਕ ਅਤੇ ਵਿਲੱਖਣ ਗੱਲ ਇਹ ਹੈ ਕਿ ਕਿਸੇ ਵੀ ਬੱਬਰ ਅਕਾਲੀ ਨੇ ਆਪਣੇ ਬਚਾਅ ਲਈ ਨਾ ਤਾਂ ਸਰਕਾਰ ਅੰਗਰੇਜ਼ੀ ਤੋਂ ਕੋਈ ਰਿਆਇਤ ਮੰਗੀ, ਨਾ ਹੀ ਕਿਸੇ ਨੇ ਮੁਆਫ਼ੀ ਮੰਗੀ ਅਤੇ ਨਾ ਹੀ ਆਪਣੇ ਬਚਾਅ ਲਈ ਕੋਈ ਯਤਨ ਕੀਤਾ ਸਗੋਂ ਸਭ ਨੇ ਹੀ ਪੂਰੀ ਦਲੇਰੀ, ਨਿਧੜਕਤਾ ਅਤੇ ਗ਼ਰਜ਼ਵੀਂ ਆਵਾਜ਼ ਵਿਚ ਆਪਣੇ ਆਪ ਨੂੰ ਸਰਕਾਰ ਅੰਗਰੇਜ਼ੀ ਦਾ ਦੁਸ਼ਮਣ ਨੰਬਰ ਇੱਕ ਕਿਹਾ ਅਤੇ ਪੂਰੇ ਜੋਸ਼ ਅਤੇ ਜ਼ੋਰ ਨਾਲ ਕਿਹਾ ਕਿ ਉਹ ਅੰਗਰੇਜ਼ ਨੂੰ ਆਪਣੇ ਦੇਸ਼ ਦੀ ਮੁਕੱਦਸ ਧਰਤੀ ਤੋਂ ਭਜਾਉਣਾ ਚਾਹੁੰਦੇ ਹਨ ਅਤੇ ਜੋ ਕੁਝ ਉਹਨਾਂ ਨੇ ਕੀਤਾ ਹੈ ਉਹ ਪੂਰਾ ਸੋਚ-ਸਮਝ ਕੇ ਆਪਣੇ ਦੇਸ਼, ਕੌਮ ਅਤੇ ਧਰਮ ਲਈ ਆਪਣੇ ਫ਼ਰਜ਼-ਏ-ਅੱਵਲ ਨੂੰ ਨਿਭਾਉਂਦਿਆਂ ਕੀਤਾ, ਜਿਸ ਲਈ ਉਹਨਾਂ ਨੂੰ ਕੋਈ ਪਛਤਾਵਾ ਨਹੀਂ ਹੈ ਸਗੋਂ ਪੂਰੀ ਤਸੱਲੀ ਅਤੇ ਖ਼ੁਸ਼ੀ ਹੈ ਕਿ ਉਹ ਜ਼ਾਲਮ ਸਰਕਾਰ ਅੰਗਰੇਜ਼ੀ ਨਾਲ ਸਿੱਧੇ ਮੱਥੇ ਟਕਰਾ ਸਕੇ।

ਅਮਰ ਸ਼ਹੀਦ ਬੱਬਰ ਕਿਸ਼ਨ ਸਿੰਘ ਗੜਗੱਜ ਦਾ ਸੈਸ਼ਨ ਅਦਾਲਤ ਵਿਚ ਦਿੱਤਾ ਬਿਆਨ, "ਮੈਂ ਆਪਣੇ ਇਰਾਦੇ ਉੱਤੇ ਦ੍ਰਿੜ੍ਹ ਹਾਂ। ਮੈਂ ਸਰਕਾਰ ਅੰਗਰੇਜ਼ੀ ਨੂੰ ਭਾਰਤ ਵਿੱਚੋਂ ਕੱਢਣ ਲਈ ਸਭ ਕੁਝ ਪੂਰੀ ਸੋਝੀ ਅਤੇ ਵਿਚਾਰਨ ਉਪਰੰਤ ਕੀਤਾ ਹੈ। ਮੈਂ ਕਾਲੇ ਅਤੇ ਕਠੋਰ ਦਿਲ ਵਾਲੀ ਗੋਰੀ ਸਰਕਾਰ ਦਾ ਕੱਟੜ ਵੈਰੀ ਹਾਂ। ਮੈਂ ਸਰਕਾਰ ਅੰਗਰੇਜ਼ੀ ਤੋਂ ਕੋਈ ਰਿਆਇਤ ਨਹੀਂ ਚਾਹੁੰਦਾ। ਮੈਂ ਜੋ ਕੁਝ ਕੀਤਾ ਉਹ ਕਬੂਲ ਕਰਦਾ ਹਾਂ।" ਉਨ੍ਹਾਂ ਨੇ ਇਹ ਵੀ ਦੱਸਿਆ ਕਿ "ਮੈਂ ਜਨਤਾ ਨੂੰ ਗੋਰੀ ਸਰਕਾਰ ਨੂੰ ਸਮਾਪਤ ਕਰਨ ਲਈ ਤਿਆਰ ਕਰਨ ਹਿਤ 527 ਕਾਨਫ਼ਰੰਸਾਂ ਨੂੰ ਸੰਬੋਧਨ ਕੀਤਾ।", ਇਕ

ਜਿਊਂਦੀ-ਜਾਗਦੀ ਮਿਸਾਲ ਹੈ। ਇਸ ਤਰ੍ਹਾਂ ਇਹ ਸਾਰੇ ਹੀ ਸ਼ਹੀਦ ਬੱਬਰ ਅਕਾਲੀ ਆਪ ਵੀ ਅਮਰ ਸ਼ਹੀਦ ਹੋ ਗਏ ਅਤੇ ਇਤਿਹਾਸ ਨੂੰ ਵੀ ਸਦੀਵਕਾਲ ਲਈ ਅਮਰ ਗਾਥਾ ਬਣਾ ਗਏ ਜੋ ਹਮੇਸ਼ਾ ਹੀ ਸਾਡੀਆਂ ਆਉਂਦੀਆਂ ਪੀੜ੍ਹੀਆਂ ਲਈ ਇਕ ਰੋਸ਼ਨ ਮਿਨਾਰ ਅਤੇ ਸੱਚੇ ਦੇਸ਼ ਭਗਤੀ, ਕੌਮ ਪ੍ਰਸਤੀ ਅਤੇ ਧਰਮ ਉਤੋਂ ਮਰ ਮਿੱਟਣ ਦੇ ਜਜ਼ਬੇ ਦਾ ਅਮੁੱਕ ਭੰਡਾਰ ਬਣ ਗਏ। ਗੁਰਵਾਕ ਹੈ :

**ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ॥**

*(ਵਾਰ ਸਿਰੀਰਾਗ ਮਹਲਾ ੪, ਪੰਨਾ 89)*

ਉਕਤ ਸੰਖੇਪ ਚਰਚਾ ਉਪਰੰਤ ਮੈਂ ਸਮਝਦਾ ਹਾਂ ਕਿ ਸਾਨੂੰ ਆਪਣੀ ਅਜੋਕੀ ਸਥਿਤੀ ਅਤੇ ਹਾਲਾਤ ਬਾਰੇ ਜ਼ਰੂਰ ਹੀ ਸੁਚੇਤ ਹੋਣਾ ਹੋਵੇਗਾ ਅਤੇ ਆਪਣੀ ਅਜੋਕੀ ਨੌਜਵਾਨ ਪੀੜ੍ਹੀ ਜੋ ਨੰਗੇਜਵਾਦ, ਨਸ਼ਿਆਂ, ਭਰੂਣ-ਹੱਤਿਆ, ਅਸ਼ਲੀਲਤਾ ਅਤੇ ਪਤਿੱਤਪੁਣੇ ਦੀ ਹਨੇਰੀ ਵਿਚ ਪੂਰੀ ਤਰ੍ਹਾਂ ਹੀ ਰੁੜ੍ਹ ਗਈ ਹੈ, ਨੂੰ ਸੰਭਾਲਣ ਲਈ ਜ਼ਰੂਰੀ ਹੈ ਉਨ੍ਹਾਂ ਨੂੰ ਆਪਣੇ ਸ਼ਾਨਾਂਮੱਤੇ ਅਤੇ ਲਾਮਿਸਾਲ ਵਿਰਸੇ ਗੁਰਮਤਿ ਦੇ ਨਿਰਾਲੇ ਅਤੇ ਵਿਲੱਖਣ ਅਸੂਲਾਂ ਅਤੇ ਗੁਰ-ਇਤਿਹਾਸ ਅਤੇ ਸਿੱਖ-ਇਤਿਹਾਸ ਤੋਂ ਜਾਣੂੰ ਕਰਵਾਇਆ ਜਾਵੇ। ਇਹ ਕਾਰਜ ਬੱਚਿਆਂ ਦੇ ਮਾਪਿਆਂ, ਅਧਿਆਪਕਾਂ, ਧਾਰਮਿਕ ਖੇਤਰ ਵਿਚ ਵਿਚਰ ਰਹੀਆਂ ਧਾਰਮਿਕ ਸ਼ਖ਼ਸੀਅਤਾਂ ਅਤੇ ਖ਼ਾਸ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ, ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅਕਾਲ ਤਖ਼ਤ ਸਾਹਿਬ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਤੇ ਤਖ਼ਤ ਸ੍ਰੀ ਦਮਦਮਾ ਸਾਹਿਬ (ਤਲਵੰਡੀ ਸਾਬੋ), ਤਖ਼ਤ ਸ੍ਰੀ ਪਟਨਾ ਸਾਹਿਬ ਜੀ, ਤਖ਼ਤ ਸ੍ਰੀ ਹਜ਼ੂਰ ਸਾਹਿਬ, ਸਿੱਖ ਮਿਸ਼ਨਰੀ ਕਾਲਜ, ਸਿੰਘ ਸਭਾਵਾਂ, ਦਮਦਮੀ ਟਕਸਾਲ, ਨਿਹੰਗ ਸਿੰਘ ਜਥੇਬੰਦੀਆਂ, ਨਿਰਮਲੇ ਅਤੇ ਉਦਾਸੀ ਸੰਪ੍ਰਦਾਵਾਂ ਵੱਲੋਂ ਆਪਸੀ ਈਰਖਾ ਅਤੇ ਹਉਮੈ ਨੂੰ ਤਿਆਗ ਕੇ ਇਕਜੁੱਟ ਹੋ ਕੇ ਸਾਰਥਿਕ ਯਤਨ ਕੀਤੇ ਜਾਣ ਦੀ ਲੋੜ ਹੈ। ਕੇਂਦਰੀ ਅਤੇ ਸੂਬਿਆਂ ਦੀਆਂ ਸਰਕਾਰਾਂ ਨੂੰ ਵੀ ਸਕੂਲਾਂ ਅਤੇ ਕਾਲਜਾਂ ਦੇ ਸਿਲੇਬਸ ਵਿਚ ਇਹਨਾਂ ਲਹਿਰਾਂ ਦੇ ਇਤਿਹਾਸ ਨੂੰ ਸ਼ਾਮਲ ਕਰਨਾ ਚਾਹੀਦਾ ਹੈ।

# ਗੁਰਮਤਿ ਵਿਚ ਇਸਤਰੀ ਦਾ ਮਹੱਤਵ ਅਤੇ ਅਜੋਕੀ ਦਸ਼ਾ

ਸ੍ਰਿਸ਼ਟੀ ਰਚਨਾ ਅਤੇ ਮਨੁੱਖਤਾ ਦੀ ਪਾਲਣਾ ਕਰਨ ਵਿਚ ਇਸਤਰੀ ਜਾਤੀ ਦਾ ਮਹੱਤਵ ਅਤੇ ਯੋਗਦਾਨ ਪੁਰਸ਼ ਤੋਂ ਕਿਤੇ ਵੱਧ ਰਿਹਾ ਹੈ। ਇਸਤਰੀ ਪਰਿਵਾਰ-ਗ੍ਰਿਹਸਥ ਦਾ ਕੇਂਦਰ ਬਿੰਦੂ ਹੈ ਅਤੇ ਪਰਿਵਾਰ ਸਮੁੱਚੇ ਸਮਾਜ ਦਾ ਧੁਰਾ ਹੈ। ਇਸ ਦੇ ਬਾਵਜੂਦ ਇਸਤਰੀ ਜਾਤੀ ਨੂੰ ਹਮੇਸ਼ਾ ਹੀ ਸਮਾਜ ਵਿਚ ਨੀਵਾਂ ਦਰਜਾ ਦਿੱਤਾ ਗਿਆ ਹੈ ਅਤੇ ਹਰ ਤਰ੍ਹਾਂ ਨਾਲ ਉਸ ਨੂੰ ਦੁੱਖ ਦਿੱਤੇ ਜਾਂਦੇ ਰਹੇ ਹਨ। ਆਪਣੇ ਮਰਦਾਂ ਵੱਲੋਂ ਉਸ ਨੂੰ ਮਾਰ-ਕੁੱਟ ਦਾ ਸ਼ਿਕਾਰ ਬਣਾਇਆ ਗਿਆ ਹੈ ਅਤੇ ਦੁਸ਼ਮਨ ਮਰਦਾਂ ਵੱਲੋਂ ਇਸਤਰੀ ਦੀ ਬੇਪਤੀ ਕੀਤੀ ਜਾਂਦੀ ਰਹੀ ਹੈ। ਇਸ ਪ੍ਰਿਥਵੀ ਉੱਤੇ ਇਸਤਰੀ ਕਦੇ ਵੀ ਸੁਰੱਖਿਅਤ ਨਹੀਂ ਰਹੀ ਹੈ। ਇਸ ਕਰਕੇ ਉਸ ਦੇ ਮਨ ਵਿਚ ਡਰ ਦੀ ਭਾਵਨਾ ਡੂੰਘੀ ਉਤਰ ਚੁੱਕੀ ਹੈ ਅਤੇ ਉਹ ਮਰਦਾਂ ਦੀਆਂ ਵਧੀਕੀਆਂ ਦਾ ਮੁਕਾਬਲਾ ਕਰਨ ਤੋਂ ਝਿਜਕਦੀ ਹੈ ਅਤੇ ਇਸ ਭਾਵਨਾ ਕਰਕੇ ਦਿਨੋ-ਦਿਨ ਮਰਦ ਤੋਂ ਕਮਜ਼ੋਰ ਹੁੰਦੀ ਜਾ ਰਹੀ ਹੈ। ਜੇ ਕੋਈ ਇਸਤਰੀ ਜ਼ੁਲਮ ਦੇ ਖ਼ਿਲਾਫ਼ ਆਵਾਜ਼ ਕੱਢਣ ਦੀ ਕੋਸ਼ਿਸ਼ ਵੀ ਕਰਦੀ ਹੈ ਤਾਂ ਬਾਹਰਲਾ ਸਮਾਜ ਉਸ ਦੀ ਆਵਾਜ਼ ਨੂੰ ਦਬਾਉਣ ਲਈ ਆਪਣੀ ਧੱਕੇਸ਼ਾਹੀ ਦੀ ਵਰਤੋਂ ਕਰਨ ਵਿਚ ਕੋਈ ਕਸਰ ਨਹੀਂ ਛੱਡਦਾ। ਇਸ ਤਰ੍ਹਾਂ ਇਸਤਰੀ ਜਾਤੀ ਮੁੱਢ ਤੋਂ ਲੈ ਕੇ ਹੀ ਅੰਦਰੋਂ ਅਤੇ ਬਾਹਰੋਂ ਅਸੁਰੱਖਿਅਤ ਮਹਿਸੂਸ ਕਰਦੀ ਹੈ। ਪੰਜਾਬੀ ਦਾ ਇਕ ਅਖਾਣ ਹੈ ਕਿ ਇਸਤਰੀ ਤਾਂ ਆਟੇ ਦਾ ਪੇੜਾ ਹੈ, ਜਿਸ ਨੂੰ ਘਰ ਵਿਚ ਚੂਹਿਆਂ ਦਾ ਖ਼ਤਰਾ ਅਤੇ ਬਾਹਰ ਕਾਵਾਂ ਦਾ ਡਰ ਹੈ।

ਅੱਜ ਵਿੱਦਿਆ ਦੇ ਪਸਾਰ ਕਰਕੇ ਇਸਤਰੀ ਪੜ੍ਹ-ਲਿਖ ਕੇ ਮਰਦਾਂ ਦੇ ਬਰਾਬਰ ਸਮਾਜ ਵਿਚ ਵਿਚਰਦੀ ਹੈ। ਓਪਰੀ ਨਜ਼ਰੇ ਵੇਖਣ ਨੂੰ ਇਹ ਲੱਗਦਾ ਹੈ ਕਿ ਅੱਜ ਇਸਤਰੀ ਜਾਤੀ ਨੂੰ ਕੋਈ ਦੁੱਖ ਨਹੀਂ ਹੈ। ਉਹ ਅਜ਼ਾਦ ਹੈ ਅਤੇ ਉਸ ਦਾ ਰੁਤਬਾ ਮਰਦਾਂ ਵਰਗਾ ਹੀ ਹੈ। ਕਈ ਕਾਨੂੰਨ ਵੀ ਇਸਤਰੀ ਜਾਤੀ ਦੀ ਸੁਰੱਖਿਆ ਲਈ ਬਣਾਏ ਗਏ ਹਨ। ਪਰ ਅਸਲੀਅਤ ਇਹ ਹੈ ਕਿ ਇਸਤਰੀ ਦੀ ਦਸ਼ਾ ਵਿਚ ਅਜੇ ਵੀ ਕੋਈ ਸੁਧਾਰ ਨਹੀਂ ਆਇਆ। ਮਰਦ ਪ੍ਰਧਾਨ ਸਮਾਜ ਦੇ ਹੱਥੋਂ ਉਸ ਨੂੰ ਉਸੇ ਤਰ੍ਹਾਂ ਦੁੱਖਾਂ ਦਾ ਸ਼ਿਕਾਰ ਬਣਾਇਆ ਜਾਂਦਾ ਹੈ, ਜਿਵੇਂ ਪਹਿਲਾਂ ਬਣਾਇਆ ਜਾਂਦਾ ਸੀ। ਸੁੱਖ ਸਾਧਨਾਂ ਦੇ ਵੱਧ ਜਾਣ ਕਰਕੇ, ਲੋਭ-ਲਾਲਚ ਦੀ ਭਾਵਨਾ ਸੀਮਾ ਤੋਂ ਵੱਧ ਜਾਣ ਕਰਕੇ, ਮੀਡੀਏ ਦਾ ਪਸਾਰ ਹੋਣ ਕਰਕੇ, ਰਾਜਨੀਤੀ ਵਿਚ ਨਿਘਾਰ ਅਤੇ ਪ੍ਰਸ਼ਾਸਨ ਵਿਚ ਗਿਰਾਵਟ ਆ ਜਾਣ ਕਰਕੇ ਇਸਤਰੀ ਜਾਤੀ ਦਾ ਵੱਧ ਤੋਂ ਵੱਧ ਸ਼ੋਸ਼ਣ ਕੀਤਾ

ਜਾ ਰਿਹਾ ਹੈ। ਉਸ ਨੂੰ ਦੁਖੀ ਅਤੇ ਜ਼ਲੀਲ ਕਰਨ ਦਾ ਅਤੇ ਉਸਦੀ ਆਵਾਜ਼ ਨੂੰ ਕੁਚਲਣ ਦਾ ਯਤਨ ਕੀਤਾ ਜਾ ਰਿਹਾ ਹੈ। ਜੇ ਗਹੁ ਨਾਲ ਵੇਖੀਏ ਤਾਂ ਪਤਾ ਲੱਗਦਾ ਹੈ ਕਿ ਗਰਭ ਤੋਂ ਲੈ ਕੇ ਬੁਢਾਪੇ ਤਕ ਇਸਤਰੀ ਦਾ ਸਾਰਾ ਜੀਵਨ ਮਰਦ-ਸਮਾਜ ਦੇ ਹੱਥੋਂ ਦੁੱਖ ਝੱਲਦਿਆਂ ਹੀ ਬਤੀਤ ਹੋ ਜਾਂਦਾ ਹੈ। ਦੁੱਖ ਦਾ ਪਹਿਲਾ ਸਮਾਂ ਤਾਂ ਓਦੋਂ ਹੀ ਆ ਜਾਂਦਾ ਹੈ, ਜਦੋਂ ਉਹ ਇਸ ਸੰਸਾਰ ਵਿਚ ਆਉਣ ਦੀ ਤਿਆਰੀ ਕਰ ਰਹੀ ਹੁੰਦੀ ਹੈ। ਉਸ ਦੇ ਆਪਣੇ ਮਾਂ-ਬਾਪ ਅਤੇ ਪੈਸਾ ਕਮਾਉਣ ਵਾਲੇ ਡਾਕਟਰ ਹੀ ਉਸ ਦੇ ਦੁਸ਼ਮਣ ਬਣ ਜਾਂਦੇ ਹਨ ਅਤੇ ਉਸ ਦੇ ਭਰੂਣ ਦੀ ਹੱਤਿਆ ਕਰਨ ਵਿਚ ਆਪਣੇ ਸਾਧਨਾਂ ਦੀ ਵਰਤੋਂ ਕਰਕੇ ਫ਼ਖ਼ਰ ਮਹਿਸੂਸ ਕਰਦੇ ਹਨ ਅਤੇ ਇਸ ਵਿਚ ਆਪਣੀ ਵੱਡੀ ਸਫਲਤਾ ਸਮਝਦੇ ਹਨ।

ਕੁੜੀ ਦਾ ਜਨਮ ਘਰ ਵਿਚ ਹੋ ਜਾਵੇ ਤਾਂ ਉਸ ਦਾ ਪਹਿਲਾਂ ਤਾਂ ਦਿਲੋਂ ਸੁਆਗਤ ਨਹੀਂ ਕੀਤਾ ਜਾਂਦਾ। ਸਭ ਤੋਂ ਪਹਿਲਾਂ ਲੜਕੀ ਦੀ ਦਾਦੀ ਨੂੰ ਘਨੇਰਾ ਦੁੱਖ ਲੱਗ ਜਾਂਦਾ ਹੈ ਕਿਉਂਕਿ ਉਹ ਨਵਜਨਮੀ ਲੜਕੀ ਨੂੰ ਪੱਥਰ ਕਹਿ ਹੀ ਉਸ ਦਾ ਸੁਆਗਤ ਕਰਦੀ ਹੈ। ਬਸ! ਉਸ ਉਪਰੰਤ ਘਰ ਵਿਚ ਕਲੇਸ਼ ਅਤੇ ਲੜਕੀ ਦੀ ਜਨਮਦਾਤੀ (ਮਾਤਾ) ਨਾਲ ਨਫ਼ਰਤ ਸ਼ੁਰੂ ਹੋ ਜਾਂਦੀ ਹੈ। ਫਿਰ ਲੜਕੀ ਨਾਲ ਵਿਤਕਰਾ ਸ਼ੁਰੂ ਹੋ ਜਾਂਦਾ ਹੈ। ਉਸ ਨੂੰ ਪਰਾਇਆ ਧਨ ਸਮਝ ਕੇ ਉਸ ਦੇ ਪਾਲਣ-ਪੋਸ਼ਣ ਅਤੇ ਵਿੱਦਿਆ ਉੱਤੇ ਲੋੜ ਅਨੁਸਾਰ ਵੀ ਖ਼ਰਚ ਹੀ ਨਹੀਂ ਕੀਤਾ ਜਾਂਦਾ। ਕੁੜੀਆਂ ਅਕਸਰ ਮਿਹਨਤੀ ਹੁੰਦੀਆਂ ਹਨ। ਉਹੰ ਮੁੰਡਿਆਂ ਵਾਂਗ ਅਵਾਰਾਗਰਦੀ ਘੱਟ ਕਰਦੀਆਂ ਹਨ ਜਾਂ ਕਰ ਨਹੀਂ ਸਕਦੀਆਂ। ਦੂਸਰਾ ਉਨ੍ਹਾਂ ਅੰਦਰ ਉਨ੍ਹਾਂ ਦੀ ਹੋਂਦ ਹਸਤੀ ਨੂੰ ਨਿੱਤ ਵਧ ਰਹੇ ਖ਼ਤਰੇ ਦਾ ਅਹਿਸਾਸ ਵੀ ਹੁੰਦਾ ਹੈ। ਇਸੇ ਕਰਕੇ ਉਹ ਪੜ੍ਹਾਈ-ਲਿਖਾਈ ਵਿਚ ਲੜਕਿਆਂ ਨਾਲੋਂ ਅੱਗੇ ਨਿਕਲ ਜਾਂਦੀਆਂ ਹਨ। ਇਸ ਉਮਰ ਵਿਚ ਉਨ੍ਹਾਂ ਨੂੰ ਜ਼ਲੀਲ ਕਰਨ ਲਈ ਸਾਡੇ ਅਖੌਤੀ ਗਾਇਕ ਅਤੇ ਜੱਟੂ ਕਲਾਕਾਰ ਸਾਹਮਣੇ ਆ ਜਾਂਦੇ ਹਨ। ਇਨ੍ਹਾਂ ਦੇ ਗੀਤ ਅਤੇ ਗਾਇਕੀ ਭੱਦੇ ਵਿਚਾਰਾਂ ਨਾਲ ਭਰਪੂਰ ਹੁੰਦੀ ਹੈ। ਇਹ ਲੋਕ ਇਸਤਰੀ ਨੂੰ ਕੋਈ ਸਨਮਾਨ ਨਹੀਂ ਦਿੰਦੇ। ਉਸ ਨੂੰ ਖੇਡਣ ਵਾਲੀ ਮਨੋਰੰਜਨ ਦੀ ਵਸਤੂ ਅਤੇ ਮਰਦ ਲਈ ਬੱਚੇ ਪੈਦਾ ਕਰਨ ਦੀ ਮਸ਼ੀਨ ਅਤੇ ਉਸ ਦੀਆਂ ਚੰਮ ਖ਼ੁਸ਼ੀਆਂ ਦੀ ਪੂਰਤੀ ਕਰਨ ਵਾਲੀ ਹੀ ਸਮਝਦੇ ਹਨ। ਇਸਤਰੀ ਵੱਲੋਂ ਉਨ੍ਹਾਂ ਦੀ ਮਰਜ਼ੀ ਮੁਤਾਬਿਕ ਹੁੰਗਾਰਾ ਨਾ ਭਰਨ 'ਤੇ ਉਸ ਨੂੰ ਦੋਸ਼ੀ ਸਮਝਿਆ ਜਾਂਦਾ ਹੈ ਅਤੇ ਉਸ ਨਾਲ ਧੱਕੇਸ਼ਾਹੀ ਦਾ ਖੁਲ੍ਹਮ-ਖੁੱਲ੍ਹਾ ਐਲਾਨ ਕੀਤਾ ਜਾਂਦਾ ਹੈ। ਇਸ ਤਰ੍ਹਾਂ ਦੇ ਗੀਤਾਂ ਨੇ ਸਾਡੇ ਛੋਕਰੂਆਂ ਦੇ ਦਿਮਾਗ਼ ਬਹੁਤ ਵਿਗਾੜ ਦਿੱਤੇ ਹਨ। ਉਹ ਆਪਣੇ-ਆਪ ਨੂੰ ਸ਼ਹਿਜ਼ਾਦੇ ਅਤੇ ਕੁੜੀਆਂ ਨੂੰ ਵੇਸ਼ਵਾਵਾਂ ਵਰਗਾ ਹੀ ਸਮਝਣ ਲੱਗ ਪਏ ਹਨ। ਇਹ ਦਿਨ-ਦਿਹਾੜੇ ਸਮਾਜ ਵਿਚ ਲੋਕਾਂ ਦੇ ਸਾਹਮਣੇ ਇਸਤਰੀਪੁਣੇ ਦਾ ਚੀਰਹਰਨ ਹੋ ਰਿਹਾ ਹੈ। ਇਸਤਰੀਤੱਵ ਦੀ ਹੱਤਿਆ ਹੋ ਰਹੀ ਹੈ। ਇਸ ਸਭ ਕੁਝ ਨੂੰ ਸਾਡਾ ਸਮਾਜ, ਧਰਮ, ਕਾਨੂੰਨ ਅਤੇ ਰਾਜਨੀਤੀ ਖ਼ਾਮੋਸ਼ ਹੋ ਕੇ ਦੇਖ ਰਹੀ ਹੈ, ਜਿਵੇਂ ਉਨ੍ਹਾਂ ਦੀ ਮੂਕ ਪ੍ਰਵਾਨਗੀ ਵਿਚ ਸ਼ਾਮਲ ਹੋਵੇ।

ਆਰੀਆ ਲੋਕਾਂ ਦੇ ਭਾਰਤ ਵਿਚ ਆਗਮਨ ਤੋਂ ਪਹਿਲਾਂ ਇਥੇ ਪੁਰਾਤਨ

ਸਭਿਅਤਾ ਦੇ ਦਰਾਵੜ ਲੋਕ ਰਹਿੰਦੇ ਸਨ। ਇਹਨਾਂ ਨੂੰ 'ਆਦਿ ਵਾਸੀ' ਵੀ ਕਿਹਾ ਜਾਂਦਾ ਹੈ। ਇਸ ਸਮਾਜ ਵਿਚ ਔਰਤ ਦਾ ਬਹੁਤ ਮਾਨ-ਸਨਮਾਨ ਸੀ ਅਤੇ ਇਹ ਸਮਾਜ ਔਰਤ-ਪ੍ਰਧਾਨ ਸਮਾਜ ਸੀ। ਇਸ ਸਮਾਜ ਵਿਚ ਜ਼ਿਆਦਾਤਰ ਮੰਦਰਾਂ ਦੇ ਨਾਂ ਵੀ ਬਹੁਤੇ ਦੇਵੀਆਂ ਦੇ ਨਾਂ ਉੱਤੇ ਹੀ ਸਨ ਅਤੇ ਅੱਜ ਵੀ ਹਨ। ਇਸ ਸਮਾਜ ਵਿਚ ਜਿਥੇ ਸ਼ਿਵਜੀ ਦੀ ਪੂਜਾ ਹੁੰਦੀ ਸੀ, ਉਸ ਦੇ ਨਾਲ ਹੀ ਪਾਰਬਤੀ ਅਤੇ ਦੁਰਗਾ ਦੇਵੀ ਦੀ ਪੂਜਾ ਵੀ ਹੁੰਦੀ ਸੀ। ਜਿਹੜੇ ਹਿੰਦੁਸਤਾਨ ਵਿੱਚੋਂ ਦਰਿਆ ਨਿਕਲਦੇ ਹਨ, ਉਹ ਵੀ ਇਸਤਰੀ ਨਾਂ ਉੱਤੇ ਹੀ ਸਨ ਜਿਵੇਂ ਕਿ ਕ੍ਰਿਸ਼ਨਾ, ਕਾਵੇਰੀ, ਗੋਦਾਵਰੀ, ਗੰਗਾ, ਯਮਨਾ, ਸਰਸਵਤੀ ਆਦਿ। ਇਕ ਬ੍ਰਹਮਪੁੱਤਰ ਦਰਿਆ ਜੋ ਕਿ ਚੀਨ ਵਿੱਚੋਂ ਨਿਕਲਦਾ ਹੈ, ਦਾ ਨਾਂ ਮਰਦਾਂ ਵਾਲਾ ਹੈ। ਆਰੀਆ ਲੋਕਾਂ ਦੇ ਭਾਰਤ ਵਿਚ ਆਉਣ ਨਾਲ ਸਮਾਜ ਦੀਆਂ ਕਦਰਾਂ-ਕੀਮਤਾਂ ਬਦਲ ਗਈਆਂ, ਇਥੋਂ ਆਦਿ ਵਾਸੀ ਦਰਾਵੜ ਲੋਕਾਂ ਨੂੰ ਭਜਾ ਦਿੱਤਾ ਗਿਆ। ਅਜੋਕੇ ਸਮੇਂ ਉਹ ਲੋਕ ਦੱਖਣੀ ਭਾਰਤ, ਸ੍ਰੀ ਲੰਕਾ ਆਦਿ ਥਾਵਾਂ ਉੱਤੇ ਰਹਿੰਦੇ ਹਨ ਅਤੇ ਉਥੇ ਅੱਜ ਵੀ ਇਸਤਰੀ ਦਾ ਮਾਣ-ਸਨਮਾਨ ਵਧੇਰੇ ਹੈ। ਪਰੰਤੂ ਆਰੀਆ ਸਭਿਅਤਾ ਵਿਚ ਔਰਤ ਦਾ ਮਾਨ-ਸਨਮਾਨ ਵੀ ਘੱਟ ਹੋ ਗਿਆ ਅਤੇ ਸਮਾਜ ਮਰਦ-ਪ੍ਰਧਾਨ ਬਣ ਗਿਆ ਅਤੇ ਔਰਤ ਨੀਵੀਂ ਸਮਝੀ ਜਾਣ ਲੱਗ ਪਈ।

ਇਸਤਰੀ ਦੇ ਜੀਵਨ ਵਿਚ ਜਨਮ ਤੋਂ ਬਾਅਦ ਸਭ ਤੋਂ ਵੱਡੀ ਸਮੱਸਿਆ ਉਸ ਦੇ ਵਿਆਹ ਤੋਂ ਪੈਦਾ ਹੁੰਦੀ ਹੈ। ਵਿਆਹ ਦੀ ਰਸਮ ਵਿਚ ਕਿਸੇ ਵੀ ਸਮਾਜ ਵਿਚ ਇਸਤਰੀ ਮਰਦ ਨੂੰ ਬਰਾਬਰ ਨਹੀਂ ਸਮਝਿਆ ਜਾਂਦਾ ਹੈ। ਇਸ ਵਿਚ ਮਰਦ ਨੂੰ ਮਹੱਤਵ ਦਿੱਤਾ ਜਾਂਦਾ ਹੈ ਅਤੇ ਇਸਤਰੀ ਦੇ ਮਾਂ-ਬਾਪ ਤੋਂ ਬਰਾਤ ਦੀ ਟਹਿਲ ਸੇਵਾ ਕਰਵਾਈ ਜਾਂਦੀ ਹੈ, ਦਾਜ-ਦਹੇਜ ਦੀ ਮੰਗ ਕੀਤੀ ਜਾਂਦੀ ਹੈ ਅਤੇ ਲੜਕੇ ਵਾਲੇ ਦੇ ਰਿਸ਼ਤੇਦਾਰਾਂ ਦੀ ਵੀ ਫ਼ਜ਼ੂਲ ਮਿਲਣੀਆਂ ਦੇ ਢੌਂਗ ਹੇਠ ਮਾਣ-ਵਡਿਆਈ ਕਰਵਾਈ ਜਾਂਦੀ ਹੈ। ਲੜਕੀ ਵਾਲਿਆਂ ਨੂੰ ਲੜਕੇ ਦੀ ਰਿਹਾਇਸ਼ ਨੇੜੇ ਪਹੁੰਚ ਕੇ ਭਾਰੀ ਖ਼ਰਚ ਕਰ ਕੇ ਵਿਆਹ ਰਚਾਉਣ ਲਈ ਮਜਬੂਰ ਕੀਤਾ ਜਾਂਦਾ ਹੈ। ਇਸ ਤਰ੍ਹਾਂ ਲੜਕੇ ਵਾਲਿਆਂ ਲਈ ਵਿਆਹ ਇਕ ਜਸ਼ਨ ਹੁੰਦਾ ਹੈ ਅਤੇ ਖ਼ੁਸ਼ਹਾਲੀ ਦਾ ਸਾਧਨ ਹੁੰਦਾ ਹੈ। ਲੜਕੀ ਵਾਲਿਆਂ ਲਈ ਵਿਆਹ ਇਕ ਭਾਰ ਹੁੰਦਾ ਹੈ ਅਤੇ ਇਕ ਫ਼ਰਜ਼ ਦਾ ਨਿਪਟਾਰਾ ਹੁੰਦਾ ਹੈ। ਇਹ ਕਹਾਣੀ ਇਥੇ ਹੀ ਮੁੱਕ ਜਾਂਦੀ ਤਾਂ ਵੀ ਠੀਕ ਸੀ ਪਰ ਇਥੋਂ ਲੜਕੀ ਦੇ ਦੁੱਖਾਂ ਦੀ ਕਹਾਣੀ ਸ਼ੁਰੂ ਹੁੰਦੀ ਹੈ। ਵਿਆਹ ਤੋਂ ਬਾਅਦ ਉਸ ਨੂੰ ਘਰ ਵਿਚ ਉਸ ਨੂੰ ਪੂਰਾ ਸਨਮਾਨ ਨਹੀਂ ਦਿੱਤਾ ਜਾਂਦਾ। ਸੱਸ, ਸਹੁਰਾ, ਨਣਦਾਂ ਭਰਜਾਈਆਂ ਸਭ ਉਸ ਨਾਲ ਨਫ਼ਰਤ ਹੀ ਕਰਦੀਆਂ ਹਨ। ਉਹ ਉਸ ਨੂੰ ਤੰਗ ਕਰ ਕਰ ਕੇ ਉਸ ਦੇ ਮਾਂ-ਬਾਪ ਦਾ ਰਹਿੰਦਾ ਖੂੰਹਦਾ ਧਨ ਵੀ ਆਪਣੇ ਘਰ ਵਿਚ ਖਿੱਚ ਲਿਆਉਣ ਦਾ ਯਤਨ ਕਰਦੀਆਂ ਹਨ। ਇਹ ਠੀਕ ਹੈ ਕਿ ਦਾਜ-ਦਹੇਜ ਦੇ ਇਸ ਜੁਰਮ ਨੂੰ ਰੋਕਣ ਲਈ ਕਾਨੂੰਨ ਬਣਿਆ ਹੈ। ਪਰ ਇਸ ਕਾਨੂੰਨ ਵਿਚ ਬਹੁਤੀ ਜਾਨ ਨਹੀਂ ਹੈ ਅਤੇ ਇਸ ਨੂੰ ਲਾਗੂ ਕਰਨ ਵਿਚ ਕਈ ਤਰ੍ਹਾਂ ਦੀਆਂ ਮੁਸ਼ਕਲਾਂ ਆਉਂਦੀਆਂ ਹਨ। ਲੋਕਾਂ ਦੇ ਮਨ ਵਿਚ ਪੁਲਿਸ ਅਤੇ ਕਾਨੂੰਨ ਦਾ ਕੋਈ ਭੈ ਨਹੀਂ ਰਿਹਾ। ਇਹ ਸਥਿਤੀ ਬਹੁਤ

ਗੰਭੀਰ ਹੈ, ਇਸ ਨੂੰ ਰੋਕਣਾ ਚਾਹੀਦਾ ਹੈ। ਉਂਜ ਤਾਂ ਧੀ ਅਤੇ ਪੁੱਤਰ ਦੇ ਵਿਆਹ ਦੁਆਰਾ ਸਥਾਪਿਤ ਹੋਣ ਵਾਲਾ ਰਿਸ਼ਤਾ ਅਤੇ ਕਾਰਜ ਬਹੁਤ ਪਵਿੱਤਰ ਹੁੰਦਾ ਹੈ, ਪਰੰਤੂ ਗਿਰਾਵਟ ਇਥੋਂ ਤੀਕ ਪੁੱਜ ਗਈ ਹੈ ਕਿ ਹੁਣ 'ਰਿਸ਼ਤੇਦਾਰ' ਨਹੀਂ ਲੱਭਦੇ ਸਗੋਂ 'ਚੰਗੀ ਪਾਰਟੀ' ਲੱਭਦੇ ਹਨ। ਮੈਰੇਜ਼ ਪੈਲੇਸ ਕਲਚਰ ਨੇ ਵੀ ਲੜਕੀ ਵਾਲਿਆਂ ਦੇ ਖ਼ਰਚਿਆਂ ਵਿਚ ਇੰਤਾਹ ਵਾਧਾ ਕਰ ਕੇ ਅਤੇ ਲੜਕੇ ਵਾਲਿਆਂ ਦੀਆਂ ਮੰਗਾਂ ਵਿਚ ਇਕ ਹੋਰ ਵਧੇਰੇ ਖ਼ਰਚੀਲੀ ਮੰਗ ਜੋੜਕੇ ਸਮਾਜ ਵਿਚ ਲੜਕੀ ਨੂੰ ਬੋਝ ਸਮਝੇ ਜਾਣ ਦੇ ਅਹਿਸਾਸ ਵਿਚ ਹੋਰ ਵਾਧਾ ਕਰ ਦਿੱਤਾ ਹੈ। ਅਮੀਰਜ਼ਾਦਿਆਂ ਲਈ ਤਾਂ ਇਹ ਉਹਨਾਂ ਦੀ ਹਉਮੈ ਅਤੇ ਹੰਕਾਰ ਦਾ ਪ੍ਰਗਟਾਵਾ ਹੈ, ਪਰੰਤੂ ਰੀਸੋ-ਰੀਸੀ ਅਜਿਹਾ ਕਰਨ ਵਾਲੇ ਜਾਂ ਇਸ ਦੇ ਅਸਮਰੱਥ ਹੋਣ ਵਾਲੇ ਪਰਿਵਾਰਾਂ ਉੱਤੇ ਮੱਲੋਜ਼ੋਰੀ ਲੜਕੇ ਵਾਲਿਆਂ ਵੱਲੋਂ ਇਹ ਫ਼ਜ਼ੂਲ ਦਾ ਖ਼ਰਚ ਠੋਸੇ ਜਾਣ ਕਾਰਨ ਬਹੁਤੇ ਪਰਿਵਾਰਾਂ ਦੀ ਆਰਥਿਕ ਬਰਬਾਦੀ ਅਤੇ ਮਾਦਾ-ਭਰੂਣ ਹੱਤਿਆਵਾਂ ਵਿਚ ਘਨੇਰਾ ਵਾਧਾ ਹੋ ਰਿਹਾ ਹੈ।

ਇਸਤਰੀ ਤਿਆਗ ਅਤੇ ਕੁਰਬਾਨੀ ਦੀ ਮੂਰਤ ਹੈ। ਅੰਗਰੇਜ਼ ਲਿਖਾਰੀ ਸਾਇਮਾਨ ਡੀ ਬੀਵਾਇਰ ਨੇ ਕਿਹਾ ਹੈ, "ਮਰਦ ਜਦੋਂ ਪੈਦਾ ਹੁੰਦਾ ਹੈ, ਸਮਾਜ ਜਨਮ ਤੋਂ ਹੀ ਉਸ ਨੂੰ ਆਪਣੀ ਹੋਂਦ ਦੀ ਰੱਖਿਆ ਵਾਸਤੇ ਤਰ੍ਹਾਂ-ਤਰ੍ਹਾਂ ਨਾਲ ਤਿਆਰ ਕਰਨਾ ਸ਼ੁਰੂ ਕਰ ਦਿੰਦਾ ਹੈ, ਪਰ ਇਸਤਰੀ ਨੂੰ ਬੇਹਥਿਆਰ ਰੱਖਿਆ ਜਾਂਦਾ ਹੈ। ਉਸ ਦੀ ਪਰਵਰਿਸ਼ ਹੀ ਇਸ ਤਰ੍ਹਾਂ ਕੀਤੀ ਜਾਂਦੀ ਹੈ ਕਿ ਉਸ ਦੇ ਪੈਰਾਂ ਵਿਚ ਕਿਸੇ ਵੀ ਸੁਤੰਤਰ ਰਾਹ ਉੱਤੇ ਤੁਰਨ ਦੀ ਲਾਲਸਾ ਨਾ ਜਾਗੇ। ਉਹ ਦੇ ਕੋਲ ਇਕ ਹੀ ਹਥਿਆਰ ਰਹਿ ਜਾਂਦਾ ਹੈ ਕਿ ਉਸ ਦਾ ਇਸਤਰੀਪਣ ਇਕ ਸਦੀਵੀ ਗ਼ੁਲਾਮੀ ਦੀ ਬੇਵਿਸ਼ਵਾਸੀ ਦਾ ਛਲੀਆ ਹਥਿਆਰ, ਜਿਸ ਨੂੰ ਉਹ ਕਦੀ ਪੂਜਣ ਲੱਗਦੀ ਹੈ ਅਤੇ ਕਦੀ ਨਫ਼ਰਤ ਕਰਨ ਲੱਗ ਪੈਂਦੀ ਹੈ।"

ਇਸਤਰੀ ਵੱਲੋਂ ਮਨੁੱਖੀ ਜੀਵਨ ਵਿਚ ਇੰਨਾ ਯੋਗਦਾਨ ਪਾਉਣ ਉੱਤੇ ਵੀ ਭਾਰਤ ਵਿਚ ਪੁਰਾਤਨ ਸਮੇਂ ਤੋਂ ਇਸਤਰੀ ਨੂੰ ਬੁਰੀ ਸਮਝਿਆ ਜਾਂਦਾ ਰਿਹਾ ਹੈ। ਉਸ ਨੂੰ ਮਰਦ ਦੀ ਗਿਰਾਵਟ ਦਾ ਕਾਰਨ ਅਤੇ ਅਪਵਿੱਤਰ ਮੰਨਿਆ ਗਿਆ ਹੈ। ਬਹੁਤ ਸਾਰੇ ਧਰਮ ਗ੍ਰੰਥਾਂ, ਪੁਰਾਤਨ ਸਾਹਿਤ ਵਿਚ ਅਤੇ ਪ੍ਰਸਿੱਧ ਅਚਾਰੀਆਂ ਅਤੇ ਧਾਰਮਿਕ ਰਹਿਬਰਾਂ ਵੱਲੋਂ ਇਸਤਰੀ ਦੀ ਭੰਡੀ ਕੀਤੀ ਗਈ ਹੈ। ਮਹਾਂਭਾਰਤ ਵਿਚ ਕਿਹਾ ਗਿਆ ਹੈ ਕਿ "ਕਿਤਨਾ ਬਾਲਣ ਪਾਓ, ਅੱਗ ਕਦੇ ਰੱਜਦੀ ਨਹੀਂ। ਕਿੰਨਾ ਵੀ ਪਾਣੀ ਪਾਓ, ਸਮੁੰਦਰ ਕਦੇ ਭਰਦਾ ਨਹੀਂ। ਕਿੰਨੇ ਵੀ ਖ਼ੂਨ ਕਰ ਲਵੋ, ਪਰ ਖ਼ੂਨੀ ਦੀ ਤ੍ਰੇਹ ਕਦੇ ਬੁਝਦੀ ਨਹੀਂ। ਇਸੇ ਤਰ੍ਹਾਂ ਇਸਤਰੀ ਨੂੰ ਕਿਸੇ ਵੀ ਮਰਦ ਕੋਲੋਂ ਕਦੇ ਰੱਜ ਨਹੀਂ ਆਉਂਦਾ।" ਰਾਮਾਇਣ ਵਿਚ ਦੱਸਿਆ ਗਿਆ ਹੈ ਕਿ "ਇਸਤਰੀਆਂ ਦੇ ਮੂੰਹ ਫੁੱਲਾਂ ਵਰਗੇ ਹੁੰਦੇ ਹਨ, ਉਨ੍ਹਾਂ ਦੇ ਬੋਲ ਸ਼ਹਿਦ ਦੀਆਂ ਬੂੰਦਾਂ ਵਰਗੇ, ਪਰ ਉਨ੍ਹਾਂ ਦੇ ਦਿਲ ਤਲਵਾਰ ਦੀ ਧਾਰ ਵਰਗੇ ਅਤੇ ਦਿਲ ਵਿਚ ਹੋਰ ਕੀ ਹੁੰਦਾ ਹੈ, ਇਸ ਨੂੰ ਕੋਈ ਜਾਣ ਨਹੀਂ ਸਕਦਾ।" ਕੀ ਅਜਿਹੇ ਸਮਾਜ ਕੋਲੋਂ ਇਸਤਰੀਆਂ ਨੂੰ ਇਨਸਾਫ਼ ਦੀ ਕੋਈ ਆਸ ਹੋ ਸਕਦੀ ਹੈ ?

ਪੁਰਾਤਨ ਵਿਦਵਾਨ, ਨੀਤੀਵਾਨ ਅਤੇ ਅਰਥ-ਸ਼ਾਸਤਰੀ ਚਾਣਕਯ ਆਪਣੀ

ਚਾਣਕਯ ਨੀਤੀ ਵਿਚ ਇਸਤਰੀ ਬਾਰੇ ਇਸ ਤਰ੍ਹਾਂ ਦੇ ਵਿਚਾਰ ਪ੍ਰਗਟ ਕਰਦੇ ਹਨ ਕਿ "ਸੁਭਾਵਿਕ ਤੌਰ ਉੱਤੇ ਇਸਤਰੀ ਵਿਚ ਸੱਚੀ ਗੱਲ ਛਪਾਉਣਾ, ਬਿਨਾਂ ਵਿਚਾਰ ਕੀਤੇ ਕੋਈ ਫ਼ੈਸਲਾ ਕਰਨਾ, ਮੂਰਖਤਾ ਕਰਨਾ, ਲਾਲਚੀ ਹੋਣਾ, ਨਿਰਦਈ ਹੋਣਾ, ਸਫ਼ਾਈ ਨਾ ਰੱਖਣੀ ਆਦਿ ਦੋਸ਼ ਹੁੰਦੇ ਹਨ। ਇਨ੍ਹਾਂ ਵਿੱਚੋਂ ਕੋਈ ਨਾ ਕੋਈ ਇਕ ਦੋਸ਼ ਹਰੇਕ ਇਸਤਰੀ ਵਿਚ ਹੁੰਦਾ ਹੈ।" ਪਰੰਤੂ ਸਵਾਲ ਪੈਦਾ ਹੁੰਦਾ ਹੈ ਕਿ ਆਖ਼ਰ ਚਾਣਕਯ ਦੀ ਜੰਮਣ ਅਤੇ ਪਾਲਣ ਵਾਲੀ ਵੀ ਤਾਂ ਜ਼ਰੂਰ ਹੀ ਕੋਈ ਇਸਤਰੀ ਹੀ ਹੋਵੇਗੀ। ਅਜਿਹੀ ਇਸਤਰੀ ਜਿਸ ਨੇ ਚਾਣਕਯ ਵਰਗਾ ਨੀਤੀ-ਵੇਤਾ ਸੰਸਾਰ ਨੂੰ ਦਿੱਤਾ, ਕੀ ਉਹ ਵੀ ਇਨ੍ਹਾਂ ਦੋਸ਼ਾਂ ਨਾਲ ਭਰੀ ਹੋਵੇਗੀ? ਚਾਣਕਯ ਦਾ ਹੋਰ ਕਥਨ ਹੈ, "ਇਸਤਰੀਆਂ ਵਿਚ ਮਰਦਾਂ ਦੀ ਤੁਲਨਾ ਵਿਚ ਭੋਜਨ ਖਾਣ ਦੀ ਸਮਰੱਥਾ ਦੁੱਗਣੀ, ਸ਼ਰਮੀਲਾਪਣ ਚੌਗੁਣਾ, ਦਲੇਰੀ ਛੇ ਗੁਣਾਂ ਜ਼ਿਆਦਾ ਅਤੇ ਕਾਮੁਕਤਾ ਅੱਠ ਗੁਣਾ ਜ਼ਿਆਦਾ ਹੁੰਦੀ ਹੈ।" ਇਕ ਤਰ੍ਹਾਂ ਨਾਲ ਚਾਣਕਯ ਨੇ ਮਰਦ ਜਾਤੀ ਬਾਰੇ ਇਹ ਸਫ਼ਾਈ ਦੇ ਦਿੱਤੀ ਹੈ ਕਿ ਸਾਰੇ ਮਰਦ ਹਰ ਪੱਖੋਂ ਸੰਪੂਰਨ ਹੁੰਦੇ ਹਨ। ਜਦੋਂ ਕਿ ਇਹ ਸਰਾਸਰ ਗ਼ਲਤ ਹੈ, ਸਚਾਈ ਤਾਂ ਇਹ ਹੈ ਕਿ ਗੁਣ-ਔਗੁਣ ਸਾਰਿਆਂ ਵਿਚ ਹੀ ਹੁੰਦੇ ਹਨ। ਸਤਿਗੁਰਾਂ ਦਾ ਫ਼ੁਰਮਾਨ ਹੈ:

**ਗੁਣ ਅਵਗੁਣ ਸਮਾਨਿ ਹਹਿ ਜਿ ਆਪਿ ਕੀਤੇ ਕਰਤਾਰਿ ॥**
**ਨਾਨਕ ਹੁਕਮਿ ਮੰਨਿਐ ਸੁਖੁ ਪਾਈਐ ਗੁਰ ਸਬਦੀ ਵੀਚਾਰਿ ॥**

*(ਵਾਰ ਮਾਰੂ ਮਹਲਾ ੩, ਪੰਨਾ 1092)*

ਮਨੁੱਖ-ਮਾਤਰ ਨੂੰ ਗ਼ਲਤੀਆਂ ਦਾ ਪੁਤਲਾ ਕਿਹਾ ਜਾਂਦਾ ਹੈ। (To Err is human) ਇਨ੍ਹਾਂ ਪਰਿਭਾਸ਼ਾਵਾਂ ਦਾ ਸਿੱਟਾ ਇਹ ਨਿਕਲਦਾ ਹੈ ਕਿ ਆਮ ਲੋਕ ਹੀ ਨਹੀਂ, ਵੱਡੇ-ਵੱਡੇ ਆਚਾਰੀਆ ਵੀ ਇਸਤਰੀ ਨੂੰ ਗ਼ਲਤ ਸਮਝਦੇ ਰਹੇ ਹਨ। ਇਨ੍ਹਾਂ ਦੇ ਵਿਚਾਰਾਂ ਦੇ ਆਧਾਰ ਉੱਤੇ ਹੀ ਸਾਡੇ ਸਮਾਜ ਦਾ ਵਰਤ-ਵਿਹਾਰ ਅਤੇ ਰਸਮੋਂ-ਰਿਵਾਜ ਨਿਸਚਿਤ ਹੋਏ ਹਨ।

ਸਮਾਜ ਨੂੰ ਚਾਰ ਵਰਣਾਂ ਅਤੇ ਚਾਰ ਆਸ਼ਰਮਾਂ ਵਿਚ ਵੰਡਣ ਦਾ ਵਿਚਾਰ ਦੇਣ ਵਾਲੇ ਮਨੂੰ ਰਿਸ਼ੀ ਨੇ ਆਪਣੀ 'ਮਨੂੰ ਸਮ੍ਰਿਤੀ' ਵਿਚ ਵੀ ਇਸਤਰੀ ਨੂੰ ਸੁਤੰਤਰਤਾ ਦੇ ਯੋਗ ਨਹੀਂ ਸਮਝਿਆ ਹੈ। ਉਸ ਅਨੁਸਾਰ "ਇਸਤਰੀ ਸਦਾ ਮਰਦ ਦੇ ਆਸਰੇ ਉੱਤੇ ਹੀ ਰਹਿੰਦੀ ਹੈ। ਬਚਪਨ ਵਿਚ ਉਸ ਦੀ ਰੱਖਿਆ ਪਿਤਾ ਕਰਦਾ ਹੈ। ਜੁਆਨੀ ਵਿਚ ਪਤੀ ਉਸ ਦਾ ਰੱਖਿਅਕ ਹੁੰਦਾ ਹੈ ਅਤੇ ਬੁਢਾਪੇ ਵਿਚ ਉਹ ਪੁੱਤਰਾਂ ਦੀ ਰੱਖਿਆ ਵਿਚ ਰਹਿੰਦੀ ਹੈ।"

ਇਸਲਾਮ ਅਨੁਸਾਰ ਇਸਤਰੀ ਨੂੰ ਪਰਦਾ-ਨਸ਼ੀਂ ਹੋ ਕੇ ਬੁਰਕੇ ਵਿਚ ਰਹਿਣ ਦਾ ਆਦੇਸ਼ ਹੈ। ਇਸ ਤਰ੍ਹਾਂ ਇਸਤਰੀ ਨੂੰ ਮਰਦਾਂ ਤੋਂ ਨੀਵਾਂ ਸਮਝਿਆ ਗਿਆ ਹੈ। ਸਮਾਜਿਕ ਅਤੇ ਪਰਿਵਾਰਿਕ ਜੀਵਨ ਵਿਚ ਉਸ ਦੀ ਹੋਂਦ ਨੂੰ ਸਤਿਕਾਰ ਨਹੀਂ ਦਿੱਤਾ ਗਿਆ। ਪਵਿੱਤਰ ਕੁਰਾਨ ਮੁਸਲਮਾਨਾਂ ਦਾ ਧਾਰਮਿਕ ਗ੍ਰੰਥ ਹੈ, ਜਿਸ ਵਿਚ ਇਸਤਰੀ-ਮਰਦ ਸੰਬੰਧਾਂ ਉੱਤੇ ਭਰਪੂਰ ਚਰਚਾ ਕੀਤੀ ਮਿਲਦੀ ਹੈ। ਹਜ਼ਰਤ ਮੁਹੰਮਦ ਸਾਹਿਬ ਨੇ ਤਤਕਾਲੀ ਸਮਾਜ ਵਿਚ ਇਸਤਰੀਆਂ ਦੀ ਤਰਸਯੋਗ ਹਾਲਤ ਪ੍ਰਤੀ ਚਿੰਤਾ ਪ੍ਰਗਟ

ਕੀਤੀ ਹੈ ਅਤੇ ਅਜਿਹੇ ਸਖ਼ਤ ਫ਼ੈਸਲੇ ਲੈ ਲੈਣ ਲਈ ਅਰਬ ਵਾਸੀਆਂ ਨੂੰ ਮਜਬੂਰ ਕਰ ਦਿੱਤਾ, ਜਿਸ ਨਾਲ ਇਸਤਰੀ ਦਾ ਸਨਮਾਨ ਬਹਾਲ ਕੀਤਾ ਜਾ ਸਕੇ। ਪਰ ਫਿਰ ਵੀ ਕਿਤੇ-ਕਿਤੇ ਆਧੁਨਿਕ ਸਮਾਜ ਦੇ ਬੁੱਧੀਜੀਵੀ ਬੁੱਧੀ ਨਾਲ ਕੁਰਾਨ ਨੂੰ ਘੋਖਣ ਦਾ ਯਤਨ ਕਰਦੇ ਹਨ ਤਾਂ ਸ਼ੰਕਾ ਪ੍ਰਗਟ ਕਰਦੇ ਹਨ ਜਿਵੇਂ ਸੂਰਤ ਅਲ-ਬਕਰਹ ਵਿਚ ਕਿਹਾ ਗਿਆ ਹੈ ਕਿ "ਹੇ ਈਮਾਨ ਲਿਆਉਣ ਵਾਲਿਉ ! ਜਦੋਂ ਕਿਸੇ ਨਿਸਚਿਤ ਸਮੇਂ ਲਈ ਤੁਸੀਂ ਆਪੋ ਵਿਚ ਉਧਾਰ ਲੈਣ-ਦੇਣ ਕਰੋ ਤਾਂ ਉਸ ਨੂੰ ਲਿਖ ਲਿਆ ਕਰੋ। ਦੋਵੇਂ ਧਿਰਾਂ ਵਿਚਕਾਰ ਇਕ ਵਿਅਕਤੀ ਨਿਆਂ ਪੂਰਬਕ ਦਸਤਾਵੇਜ਼ ਤਿਆਰ ਕਰੇ। ਜਿਸ ਨੂੰ ਰੱਬ ਨੇ ਲਿਖਣ-ਪੜ੍ਹਨ ਦੀ ਯੋਗਤਾ ਬਖ਼ਸ਼ੀ ਹੋਵੇ, ਉਸ ਨੂੰ ਲਿਖਣੋਂ ਇਨਕਾਰ ਨਹੀਂ ਕਰਨਾ ਚਾਹੀਦਾ। ਉਹ ਲਿਖੇ ਅਤੇ ਬੋਲ-ਬੋਲ ਕੇ ਉਹ ਵਿਅਕਤੀ ਲਿਖਵਾਵੇ। ਜਿਸ ਉੱਤੇ ਹੱਕ ਬਣਦਾ ਹੈ ਅਤੇ ਉਸ ਨੂੰ ਅੱਲਾਹ ਆਪਣੇ ਸਾਜਨਹਾਰ ਕੋਲੋਂ ਡਰਨਾ ਚਾਹੀਦਾ ਹੈ ਕਿ ਜੋ ਮਾਮਲਾ ਤੈਅ ਹੋਇਆ ਹੈ, ਉਸ ਵਿਚ ਕੋਈ ਘਾਟਾ-ਵਾਧਾ ਨਾ ਕਰੇ। ਪਰ ਜੇ ਕਰਜ਼ਾ ਲੈਣ ਵਾਲਾ ਆਪ ਬੇਸੂਝ ਜਾਂ ਕਮਜ਼ੋਰ ਹੋਵੇ ਜਾਂ ਬੋਲ ਕੇ ਲਿਖਵਾ ਨਾ ਸਕਦਾ ਹੋਵੇ, ਤਾਂ ਉਸ ਦਾ ਮੁਖ਼ਤਿਆਰ ਇਨਸਾਫ਼ ਨਾਲ ਲਿਖਵਾ ਦੇਵੇ। ਫੇਰ ਆਪਣੇ ਪੁਰਸ਼ਾਂ ਵਿੱਚੋਂ ਦੋ ਬੰਦਿਆਂ ਦੀ ਉਸ ਉੱਤੇ ਗਵਾਹੀ ਪੁਆ ਲਉ। ਜੇ ਦੋ ਪੁਰਸ਼ ਨਾ ਹੋਣ ਤਾਂ ਇਕ ਪੁਰਸ਼ ਅਤੇ ਦੋ ਇਸਤਰੀਆਂ ਹੋਣ ਤਾਂ ਕਿ ਜੇ ਇਕ ਭੁੱਲ ਜਾਵੇ ਤਾਂ ਦੂਜੀ ਉਸ ਨੂੰ ਚੇਤੇ ਕਰਾ ਦੇਵੇ।"

ਇਸਲਾਮ ਵਿਚ ਬਹੁ-ਵਿਆਹ ਦੀ ਪ੍ਰਥਾ ਵੀ ਪ੍ਰਚੱਲਿਤ ਹੈ। ਹਜ਼ਰਤ ਮੁਹੰਮਦ ਸਾਹਿਬ ਜੀ ਦੇ ਵੀ ਕਈ ਵਿਆਹਾਂ ਦਾ ਜ਼ਿਕਰ ਵੇਖਣ ਨੂੰ ਮਿਲਦਾ ਹੈ। ਕਿਹਾ ਜਾਂਦਾ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਨੇ ਇੱਕੋ ਸਮੇਂ ਚਾਰ ਤੋਂ ਵਧੇਰੇ ਪਤਨੀਆਂ ਨਹੀਂ ਰੱਖੀਆਂ। ਮੁਸਲਮਾਨਾਂ ਨੇ ਹਜ਼ਰਤ ਮੁਹੰਮਦ ਸਾਹਿਬ ਦੇ ਜੀਵਨ ਅਤੇ ਕੁਰਾਨ ਦੀਆਂ ਆਇਤਾਂ ਦਾ ਪਾਲਣ ਕਰਦੇ ਹੋਏ ਚਾਰ-ਵਿਆਹ ਇਸਲਾਮ ਵਿਚ ਜਾਇਜ਼ ਮੰਨ ਲਏ। ਚਾਰ ਵਿਆਹ ਕਰਾਉਣ ਲਈ ਇਹ ਸ਼ਰਤ ਜ਼ਰੂਰੀ ਮੰਨੀ ਗਈ ਕਿ ਉਨ੍ਹਾਂ ਨਾਲ ਇੱਕੋ ਜਿਹਾ ਨਿਆਂ ਹੋਵੇ। ਚਾਰ ਵਿਆਹ ਵੀ ਉਨ੍ਹਾਂ ਹਾਲਤਾਂ ਵਿਚ ਹੀ ਯੋਗ ਮੰਨੇ ਗਏ, ਜਦੋਂ ਯੁੱਧ ਆਦਿ ਕਾਰਨ ਸਮਾਜ ਵਿਚ ਉੱਥਲ-ਪੁੱਥਲ ਮੱਚੀ ਹੋਵੇ ਅਤੇ ਮਰਦ ਮਾਰੇ ਜਾ ਰਹੇ ਹੋਣ। ਇਸਤਰੀਆਂ ਨੂੰ ਸਮਾਜਿਕ ਸੁਰੱਖਿਆ ਪ੍ਰਦਾਨ ਕਰਨ ਲਈ ਇਕ ਤੋਂ ਵਧੇਰੇ ਵਿਆਹ ਕਰਨ ਦੀ ਖੁੱਲ੍ਹ ਦਿੱਤੀ ਗਈ। ਸੂਰਤ ਅਨ-ਨਿਸਾ ਵਿਚ ਦੱਸਿਆ ਗਿਆ ਹੈ ਕਿ "ਜੇ ਤੁਹਾਨੂੰ ਡਰ ਹੋਵੇ ਕਿ ਯਤੀਮਾਂ ਨਾਲ ਇਨਸਾਫ਼ ਨਹੀਂ ਕਰ ਸਕੋਗੇ ਤਾਂ ਜਿਹੜੀਆਂ ਇਸਤਰੀਆਂ ਤੁਹਾਨੂੰ ਪਸੰਦ ਹੋਣ, ਉਨ੍ਹਾਂ ਵਿੱਚੋਂ ਦੋ-ਦੋ, ਤਿੰਨ-ਤਿੰਨ, ਚਾਰ-ਚਾਰ ਨਾਲ ਨਿਕਾਹ ਕਰ ਲਉ। ਪਰ ਜੇ ਤੁਹਾਨੂੰ ਸ਼ੰਕਾ ਹੋਵੇ ਕਿ ਉਹਨਾਂ ਨਾਲ ਨਿਆਂ ਨਹੀਂ ਕਰ ਸਕੋਗੇ ਤਾਂ ਫੇਰ ਇੱਕੋ ਪਤਨੀ ਰੱਖੋ ਜਾਂ ਉਹਨਾਂ ਇਸਤਰੀਆਂ ਨੂੰ ਪਤਨੀਆਂ ਬਣਾ ਲਉ ਜੋ ਤੁਹਾਡੇ ਕਬਜ਼ੇ ਵਿਚ ਆਈਆਂ ਹਨ।"

ਬਾਈਬਲ ਵਿਚ ਇਹੀ ਆਦਮ ਅਤੇ ਹੱਵਾ ਦੀ ਕਥਾ ਅਨੁਸਾਰ ਆਦਮੀ ਨੂੰ ਰੱਬ ਨੇ ਆਪਣੀ ਸ਼ਕਲ-ਸੂਰਤ ਅਨੁਸਾਰ ਰਚਿਆ। (God has created man in his own image). ਉਸ ਤੋਂ ਬਾਅਦ ਆਦਮੀ ਦੀ ਇਕ ਪਸਲੀ ਕੱਢ ਕੇ ਉਸ ਤੋਂ

ਇਸਤਰੀ ਬਣਾ ਦਿੱਤੀ। ਇਸ ਦਾ ਭਾਵ ਹੋਇਆ ਕਿ ਇਸਤਰੀ ਦੀ ਸੁਤੰਤਰ ਹੋਂਦ ਨਹੀਂ ਉਸ ਦੀ ਉਪਜ ਵੀ ਮਰਦ ਤੋਂ ਹੋਈ ਹੈ ਅਤੇ ਉਹ ਆਪ ਵੀ ਮਰਦ ਉੱਤੇ ਹੀ ਨਿਰਭਰ ਕਰਦੀ ਹੈ। ਬਾਈਬਲ ਵਿਚ ਇਸਤਰੀ ਨੂੰ ਪਰਮੇਸ਼ਰ ਦੀ ਆਖ਼ਰੀ ਰਚਨਾ ਮੰਨਿਆ ਗਿਆ ਹੈ। ਪਰਮੇਸ਼ਰ ਨੇ ਜਦੋਂ ਆਦਮ ਨੂੰ ਇਕੱਲੇ ਵੇਖਿਆ ਤਾਂ ਉਸ ਨੇ ਇਸਤਰੀ ਦੀ ਰਚਨਾ ਕੀਤੀ। ਆਦਮ ਨੂੰ ਨਰ ਕਿਹਾ ਜਾਂਦਾ ਸੀ ਅਤੇ ਉਸ ਤੋਂ ਪੈਦਾ ਹੋਈ ਇਸਤਰੀ ਨੂੰ ਨਾਰੀ ਕਿਹਾ ਜਾਣ ਲੱਗਾ। ਇਸਤਰੀ ਨੇ ਪਰਮੇਸ਼ਰ ਦੀ ਆਗਿਆ ਦਾ ਉਲੰਘਣ ਕਰਦੇ ਹੋਏ ਵਰਜਿਤ ਫਲ ਖਾਧਾ ਅਤੇ ਉਸ ਦੇ ਗ਼ੁੱਸੇ ਦਾ ਸ਼ਿਕਾਰ ਹੋਈ। ਪਰਮੇਸ਼ਰ ਨੇ ਇਸਤਰੀ ਨੂੰ ਸਰਾਪ ਦਿੰਦੇ ਹੋਏ ਆਖਿਆ ਕਿ "ਮੈਂ ਤੇਰੇ ਗਰਭ ਦੀ ਪੀੜ ਬਹੁਤ ਵਧਾਵਾਂਗਾ। ਪੀੜ ਨਾਲ ਤੂੰ ਬੱਚੇ ਜਣੇਂਗੀ ਅਤੇ ਤੇਰੇ ਪਤੀ ਵੱਲ ਤੇਰੀ ਚਾਹ ਹੋਵੇਗੀ ਅਤੇ ਉਹ ਤੇਰੇ ਉੱਤੇ ਹੁਕਮ ਚਲਾਵੇਗਾ।" ਇਸ ਤਰ੍ਹਾਂ ਬਾਈਬਲ ਵਿਚ ਸ੍ਰਿਸ਼ਟੀ ਦੇ ਆਰੰਭ ਤੋਂ ਹੀ ਇਸਤਰੀ ਨੂੰ ਪੁਰਸ਼ ਦੇ ਅਧੀਨ ਕਰ ਦਿੱਤਾ ਗਿਆ ਹੈ।

ਬੁੱਧ ਧਰਮ ਅਤੇ ਜੈਨ ਧਰਮ ਵਿਚ ਭਿਕਸ਼ੂਆਂ ਅਤੇ ਮੁਨੀਆਂ ਲਈ ਇਸਤਰੀ ਦਾ ਮੁਕੰਮਲ ਤਿਆਗ ਕਰਨਾ ਲਾਜ਼ਮੀ ਹੈ। ਉਨ੍ਹਾਂ ਦਾ ਮੰਨਣਾ ਹੈ ਕਿ ਇਸਤਰੀ ਦੇ ਕੋਲ ਰਹਿਣ ਨਾਲ ਉਹ ਆਪਣੀ ਭਗਤੀ ਵਿਚ ਲੀਨ ਨਹੀਂ ਹੋ ਸਕਦੇ। ਇਨ੍ਹਾਂ ਧਰਮਾਂ ਦੇ ਪੈਰੋਕਾਰਾਂ ਨੇ ਆਪਣੀਆਂ ਕਮਜ਼ੋਰੀਆਂ ਲਈ ਇਸਤਰੀ ਨੂੰ ਹੀ ਦੋਸ਼ੀ ਮੰਨਣਾ ਸ਼ੁਰੂ ਕਰ ਦਿੱਤਾ। ਜੈਨ ਧਰਮ ਵਿਚ ਦੋ ਪ੍ਰਮੁੱਖ ਸੰਪ੍ਰਦਾਵਾਂ ਵੇਖਣ ਨੂੰ ਮਿਲਦੀਆਂ ਹਨ - ਦਿਗੰਬਰ ਅਤੇ ਸ਼ਵੇਤਾਂਬਰ। ਜਿਹੜੇ ਨੰਗੇ ਰਹਿੰਦੇ ਹਨ ਅਤੇ ਕੋਈ ਵਸਤਰ ਧਾਰਨ ਨਹੀਂ ਕਰਦੇ, ਉਨ੍ਹਾਂ ਨੂੰ ਦਿਗੰਬਰ ਕਿਹਾ ਜਾਂਦਾ ਹੈ। ਸਫ਼ੈਦ ਵਸਤਰ ਧਾਰਨ ਕਰਨ ਵਾਲਿਆਂ ਨੂੰ ਸ਼ਵੇਤਾਂਬਰ ਕਿਹਾ ਜਾਂਦਾ ਸੀ। ਦੋਵੇਂ ਫ਼ਿਰਕੇ ਆਪੋ ਵਿਚ ਵਿਰੋਧ ਰੱਖਦੇ ਸਨ। ਏਸੇ ਕਰਕੇ ਉਨ੍ਹਾਂ ਦੇ ਕੁਝ ਸਿਧਾਂਤਾਂ ਵਿਚ ਵੀ ਫ਼ਰਕ ਸੀ। ਇਸਤਰੀ ਸੰਬੰਧੀ ਇਨ੍ਹਾਂ ਦੇ ਸਿਧਾਂਤਾਂ ਵਿਚ ਵੱਡਾ ਫ਼ਰਕ ਵੇਖਣ ਨੂੰ ਮਿਲਦਾ ਹੈ। ਦਿਗੰਬਰ ਮੰਨਦੇ ਹਨ ਕਿ ਇਸਤਰੀ ਮੋਕਸ਼ ਦੀ ਪ੍ਰਾਪਤੀ ਨਹੀਂ ਕਰ ਸਕਦੀ ਅਤੇ ਜੇਕਰ ਉਸ ਨੇ ਮੁਕਤੀ ਹਾਸਲ ਕਰਨੀ ਹੈ ਤਾਂ ਉਸ ਨੂੰ ਪੁਰਸ਼ ਦੇ ਰੂਪ ਵਿਚ ਜਨਮ ਧਾਰਨ ਕਰਨਾ ਪਵੇਗਾ।

ਜੈਨ ਸਾਹਿਤ ਵਿਚ ਬ੍ਰਹਮਚਰਯ ਅਤੇ ਗ੍ਰਿਹਸਤੀ ਲਈ ਪਵਿੱਤਰ ਦੰਪਤੀ ਜੀਵਨ ਉੱਤੇ ਜ਼ੋਰ ਦਿੱਤਾ ਗਿਆ ਹੈ। ਇਸ ਲਈ ਇਸਤਰੀ ਪ੍ਰਤੀ ਜੋਗੀਆਂ ਵਰਗੇ ਵਿਚਾਰ ਹੀ ਪ੍ਰਗਟ ਕੀਤੇ ਗਏ ਹਨ:

> Do not desire (women), these are female demons, on whose breasts grow two lumps of flesh. Who continually change their mind, who entice them, and then make a sport of them as of slaves.

ਨਾਥਾਂ-ਜੋਗੀਆਂ ਨੇ ਵੀ ਇਕ ਤਰ੍ਹਾਂ ਨਾਲ ਇਸਤਰੀ ਵਿਰੁੱਧ ਨਫ਼ਰਤ ਅਤੇ ਵਿਤਕਰੇ ਦੀ ਲਹਿਰ ਹੀ ਚਲਾ ਦਿੱਤੀ। ਉਨ੍ਹਾਂ ਦਾ ਮੰਨਣਾ ਸੀ ਕਿ ਇਸਤਰੀ-ਮਰਦ ਨੂੰ ਨਰਕ ਦਾ ਅਧਿਕਾਰੀ ਬਣਾਉਂਦੀ ਹੈ। ਇਸ ਲਈ ਮੁਕਤੀ ਪ੍ਰਾਪਤੀ ਲਈ ਗ੍ਰਿਹਸਥ

ਤਥਾ ਇਸਤਰੀ ਤੋਂ ਦੂਰ ਹੀ ਰਹਿਣ ਲਈ ਪ੍ਰੇਰਿਆ ਗਿਆ ਹੈ। ਉਨ੍ਹਾਂ ਨੇ ਇਸਤਰੀ ਨੂੰ ਬਘਿਆੜੀ ਕਹਿ ਕੇ ਉਸ ਦਾ ਨਿਰਾਦਰ ਕੀਤਾ ਹੈ। ਉਨ੍ਹਾਂ ਨੇ ਕਿਹਾ :

*ਦਾਮ ਕਾਢ ਬਾਘਣਿ ਲੈ ਆਇਆ।*
*ਮਾਉ ਕਹੈ ਮੈਂ ਪੂਤ ਵਿਆਹਿਆ।*

ਸਨਾਤਨ ਹਿੰਦੂ ਧਰਮ ਦੇ ਪ੍ਰਚਾਰਕ ਗੋਸਵਾਮੀ ਤੁਲਸੀ ਦਾਸ ਨੇ ਤਾਂ ਇਸਤਰੀ ਨੂੰ ਪਸ਼ੂਆਂ ਦੇ ਬਰਾਬਰ ਮੰਨਿਆ ਹੈ। ਉਨ੍ਹਾਂ ਦਾ ਕਥਨ ਹੈ ਕਿ ਜਿਵੇਂ ਢੋਲ ਨੂੰ ਡੰਡੇ ਨਾਲ ਵਜਾਇਆ ਜਾਂਦਾ ਹੈ, ਪਸ਼ੂ ਤੋਂ ਮਾਰ ਕੇ ਕੰਮ ਲਿਆ ਜਾਂਦਾ ਹੈ। ਇਸਤਰੀ ਨਾਲ ਇਸੇ ਤਰ੍ਹਾਂ ਦਾ ਵਰਤਾਉ ਕਰਨਾ ਯੋਗ ਹੈ। ਕੋਈ ਪਾਪ ਨਹੀਂ ਹੈ :

*ਢੋਲ ਗਵਾਰ ਸ਼ੂਦਰ ਪਸ਼ੂ ਔਰ ਨਾਰੀ।*
*ਯਹ ਸਭ ਤਾੜਨ ਕੇ ਅਧਿਕਾਰੀ।* *(ਤੁਲਸੀ ਰਾਮਾਇਣ)*

ਇਸ ਵਿਸ਼ਲੇਸ਼ਣ ਤੋਂ ਸਪੱਸ਼ਟ ਹੈ ਕਿ ਗੁਰਮਤਿ ਵਿਚਾਰਧਾਰਾ ਦੇ ਆਗਮਨ ਤੋਂ ਪਹਿਲਾਂ ਅਤੇ ਆਰੀਆ ਲੋਕਾਂ ਦੇ ਆਗਮਨ ਤੋਂ ਮਗਰੋਂ ਇਸਤਰੀ ਨੂੰ ਕਿਸੇ ਸਮਾਜ ਨੇ ਪੂਰਾ ਸਤਿਕਾਰ ਨਹੀਂ ਦਿੱਤਾ। ਇਹੋ ਕਾਰਨ ਹੈ ਇਸਤਰੀ ਦੀ ਅਧੋਗਤੀ ਅਤੇ ਨਿਰਾਦਰੀ ਦਾ।

ਇਸਤਰੀ ਹਮੇਸ਼ਾ ਘਰ ਦੀ ਚਾਰ-ਦੀਵਾਰੀ ਦੇ ਅੰਦਰ ਰਹਿ ਕੇ ਹੀ ਮਨੁੱਖਤਾ ਦੀ ਸੇਵਾ ਕਰਦੀ ਰਹੀ ਹੈ ਅਤੇ ਘਰ-ਪਰਿਵਾਰ ਦੀ ਸੇਵਾ ਅਤੇ ਸੰਭਾਲ ਕਰਦੀ ਰਹੀ ਹੈ ਅਤੇ ਉਸ ਦੀ ਸੇਵਾ ਦਾ ਸਦਕਾ ਮਰਦ ਨੂੰ ਬਾਹਰ ਸਮਾਜ ਵਿਚ ਵਿਚਰਨ ਦਾ ਮੌਕਾ ਮਿਲਦਾ ਰਿਹਾ ਹੈ। ਇਸ ਕਰਕੇ ਮਰਦ ਜੀਵਨ ਦੇ ਹੋਰ ਖੇਤਰਾਂ ਵਿਚ ਵਿਕਾਸ ਕਰਕੇ ਅੱਗੇ ਆਉਂਦੇ ਰਹੇ। ਸਾਹਿਤ ਦੇ ਖੇਤਰ ਵਿਚ ਵੀ ਮਰਦਾਂ ਦੀ ਹੀ ਪ੍ਰਧਾਨਤਾ ਰਹੀ ਹੈ। ਕੋਈ ਮੀਰਾਂ ਬਾਈ ਵਰਗੀ ਇਸਤਰੀ ਜੇ ਅੱਗੇ ਆਈ ਵੀ ਹੈ ਤਾਂ ਉਸ ਨੂੰ ਬਹੁਤ ਕੀਮਤ ਤਾਰਨੀ ਪਈ ਹੈ ਅਤੇ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ ਹੈ। ਮਰਦ ਲੇਖਕਾਂ ਨੇ ਇਸਤਰੀ ਨੂੰ ਬੇਵਫ਼ਾ ਅਤੇ ਬੁਰੀ ਸਮਝਿਆ ਹੈ। ਹਰ ਥਾਂ ਅਤੇ ਹਰ ਸਮੇਂ ਦੇ ਪ੍ਰਸਿੱਧ ਸਾਹਿਤਕਾਰਾਂ ਨੇ ਇਸਤਰੀ ਦੀ ਨਿਖੇਧੀ ਕੀਤੀ ਹੈ। ਵਿਸ਼ਵ ਭਰ ਦੇ ਸਾਹਿਤ ਵਿਚ ਇਹ ਰੁਚੀ ਵਿਆਪਕ ਰੂਪ ਵਿਚ ਵੇਖੀ ਜਾ ਸਕਦੀ ਹੈ। ਇਸ ਸੰਬੰਧ ਵਿਚ ਕੁਝ ਮਿਸਾਲਾਂ ਵਾਚਣ ਯੋਗ ਹਨ :

*ਕਮਜ਼ੋਰੀ ਤੇਰਾ ਨਾਮ ਇਸਤਰੀ ਹੈ।*
*Frailty thy name is woman.* *(Shakespeare) Hamlet*

*ਵਾਰਿਸ ਰੰਨ ਫ਼ਕੀਰ ਤਲਵਾਰ ਘੋੜਾ,*
*ਚਾਰੇ ਥੋਕ ਏਹ ਕਿਸੇ ਦੇ ਯਾਰ ਨਾਹੀਂ।੩੪੮॥* *(ਹੀਰ ਵਾਰਿਸ)*

*ਚੜ੍ਹਦੇ ਮਿਰਜ਼ਾ ਖ਼ਾਨ ਨੂੰ ਵੰਝਲ ਦੇਂਦਾ ਮੱਤ।*
*ਭੱਠ ਰੰਨਾਂ ਦੀ ਦੋਸਤੀ ਖੁਰੀਂ ਜਿਨ੍ਹਾਂ ਦੀ ਮੱਤ।*
*ਹੱਸ ਕੇ ਲਾਉਂਦੀਆਂ ਯਾਰੀਆਂ।*
*ਰੋ ਕੇ ਦਿੰਦੀਆਂ ਦੱਸ... ॥੧੭॥* *(ਪੀਲੂ ਮਿਰਜ਼ਾ ਸਾਹਿਬਾਂ)*

*ਕਾਗਦ ਸੰਦੀ ਪੁਤਰੀ ਤਉ ਨ ਤ੍ਰਿਯਾ ਨਿਹਾਰ।* *(ਛੱਜੂ ਭਗਤ)*
[ਜੇ ਇਸਤਰੀ ਕਾਗ਼ਜ਼ ਦੀ ਵੀ ਹੋਵੇ ਤਾਂ ਵੀ ਉਸ ਵੱਲ ਨਾ ਵੇਖੋ।]

*ਹੁੰਦੇ ਆਏ ਨੀ ਰੰਨਾਂ ਦੇ ਧੁਰੋਂ ਕਾਰੇ,*
*ਰਾਵਣ ਲੰਕਾ ਦੇ ਵਿਚ ਖੁਹਾਇ ਦਿੱਤਾ।*
*ਰਾਜੇ ਭੋਜ ਤੇ ਚੜ੍ਹ ਅਸਵਾਰ ਹੋਈਆਂ,*
*ਮਾਰ ਅੱਡੀਆਂ ਹੋਸ਼ ਭੁਲਾਇ ਦਿੱਤਾ।*
*ਕਾਦਰ ਯਾਰ ਤ੍ਰਿਮਤਾਂ ਜਾਤ ਡਾਢੀ,*
*ਵਡਿਆਂ ਵਡਿਆਂ ਨੂੰ ਇਨ੍ਹਾਂ ਨਿਵਾਇ ਦਿੱਤਾ।* *(ਪੂਰਨ-ਕਾਦਰ ਯਾਰ)*

ਕਾਦਰ ਯਾਰ ਨੇ ਕਿੱਸਾ ਪੂਰਨ ਵਿਚ ਇਹ ਵੀ ਲਿਖਿਆ ਹੈ:

*ਮੱਖੀ ਮੱਛੀ ਇਸਤਰੀ ਤਿਨੈ ਜਾਤ ਕੁਜਾਤ*

ਸ਼ਾਹ ਮੁਹੰਮਦ ਨੇ ਆਪਣੇ ਮਸ਼ਹੂਰ ਜੰਗਨਾਮੇ ਵਿਚ ਜਿਸ ਔਰਤ ਨਾਲ ਸਮਾਜ, ਪਰਿਵਾਰ, ਦੁਸ਼ਮਣ ਤਾਕਤਾਂ ਜਾਂ ਇਉਂ ਕਹਿ ਲਵੋ ਕਿ ਪਰਮਾਤਮਾ ਨੇ ਹੀ ਅਰਸ਼ ਤੋਂ ਫ਼ਰਸ਼ ਉੱਤੇ ਸੁੱਟ ਕੇ, ਬਿਨਾਂ ਕਿਸੇ ਕਸੂਰ ਜਾਂ ਪਾਪ ਦੇ, ਲੰਮੀ, ਅਸਹਿ ਅਤੇ ਅਕਹਿ ਸਜ਼ਾ ਦਿੱਤੀ। ਉਸ ਮਹਾਂਰਾਣੀ ਜਿੰਦ ਕੌਰ 'ਪੰਜਾਬ ਦੀ ਸ਼ੇਰਨੀ' ਬਾਰੇ ਇਉਂ ਲਿਖਿਆ ਹੈ:

*ਸ਼ਾਹ ਮੁਹੰਮਦਾ ਏਸ ਰਾਣੀ ਜਿੰਦ ਕੌਰਾਂ,*
*ਸਾਰੇ ਦੇਸ਼ ਦਾ ਫ਼ਰਸ਼ ਉਠਾਇ ਦਿੱਤਾ॥੧੦੨॥* *(ਜੰਗਨਾਮਾ ਸ਼ਾਹ ਮੁਹੰਮਦ)*

ਇਸ ਤਰ੍ਹਾਂ ਪੁਰਾਤਨ ਸਮੇਂ ਤੋਂ ਸੰਸਾਰ ਵਿਚ ਇਸਤਰੀ ਦੀ ਨਿਖੇਧੀ ਦਾ ਹੀ ਵਾਤਾਵਰਣ ਸਮਾਜ ਅਤੇ ਸਾਹਿਤਕ ਤੌਰ 'ਤੇ ਬਣਿਆ ਹੋਇਆ ਸੀ। ਇਸ ਘੁਟਣ ਭਰੇ ਵਿਸ਼ੈਲੇ ਮਹੌਲ ਵਿਚ ਇਸਤਰੀ ਦੱਬੀ-ਦੱਬੀ ਅਤੇ ਕੁਚਲੀ ਹੋਈ ਮਹਿਸੂਸ ਕਰਦੀ ਰਹੀ ਹੈ। ਇਸ ਕਾਰਨ ਇਸਤਰੀ ਸਿਰਫ਼ ਸਮਾਜਿਕ ਅਤੇ ਆਰਥਿਕ ਪੱਖ ਤੋਂ ਹੀ ਕਮਜ਼ੋਰ ਨਹੀਂ ਹੋਈ, ਸਗੋਂ ਮਾਨਸਿਕ ਤੌਰ ਉੱਤੇ ਵੀ ਕਮਜ਼ੋਰ ਹੁੰਦੀ ਗਈ। ਇਸਤਰੀ ਦੀ ਸਮਾਜ ਵਿਚ ਹੋ ਰਹੀ ਦੁਰਦਸ਼ਾ ਉੱਤੇ ਸ਼ਿਵ ਕੁਮਾਰ ਬਟਾਲਵੀ ਆਪਣੀ ਮਸ਼ਹੂਰ ਕ੍ਰਿਤ *ਲੂਣਾ* ਵਿਚ ਇਉਂ ਲਿਖਦਾ ਹੈ:

*ਨਾਰੀ ਨਾਂ ਹੀ ਅੰਧ ਵਿਸ਼ਵਾਸ ਦਾ ਹੈ।*
*ਨਾਰੀ ਸਦਾ ਅਨਿਆਂ ਵਿੱਚੋਂ ਜਨਮ ਲੈਂਦੀ।*
*ਨਾਰੀ ਨਾਮ ਇਕ ਐਸੇ ਅਹਿਸਾਸ ਦਾ ਹੈ,*
*ਜਿਵੇਂ ਜ਼ਖ਼ਮਾਂ 'ਚ ਪੀੜ ਹੈ ਘੁਲੀ ਰਹਿੰਦੀ।*

ਮਾਨਸਿਕ ਕਮਜ਼ੋਰੀ ਨੇ ਇਸਤਰੀ ਨੂੰ ਸਰੀਰਕ ਤੌਰ ਉੱਤੇ ਵੀ ਅਬਲਾ ਬਣਾ ਕੇ ਰੱਖ ਦਿੱਤਾ। ਇਸ ਪ੍ਰਤੀਕਰਮ ਤੋਂ ਇਸਤਰੀ ਸਦਾ ਮਰਦ ਦਾ ਮਨ ਆਪਣੀ ਸੁੰਦਰਤਾ ਵਿਖਾ ਕੇ ਹਾਰ-ਸ਼ਿੰਗਾਰ ਲਾ ਕੇ ਅਤੇ ਅੰਗ ਪਰਦਰਸ਼ਨ ਕਰ ਕੇ ਜਿੱਤਣ ਦੀ ਕੋਸ਼ਿਸ਼ ਕਰਦੀ ਰਹੀ ਹੈ, ਪਰ ਇਸ ਵਿਚ ਵੀ ਉਹ ਕਾਮਯਾਬ ਨਹੀਂ ਹੋ ਸਕੀ। ਮਰਦ ਉਸ ਦੇ ਜਜ਼ਬਾਤ ਨਾਲ ਹਮੇਸ਼ਾ ਹੀ ਖਿਲਵਾੜ ਕਰਦੇ ਆਏ ਹਨ ਅਤੇ ਉਸ ਦੀਆਂ

ਕਮਜ਼ੋਰੀਆਂ ਅਤੇ ਬੇਬਸੀਆਂ ਦਾ ਅਯੋਗ ਲਾਭ ਉਠਾਉਣ ਦੇ ਯਤਨ ਵਿਚ ਹੀ ਰਹਿੰਦੇ ਹਨ। ਪ੍ਰਸਿੱਧ ਨਾਵਲਕਾਰ ਸ. ਨਾਨਕ ਸਿੰਘ ਨੇ ਆਪਣੀ ਲਿਖਤ *ਕਟੀ ਹੋਈ ਪਤੰਗ* ਵਿਚ ਲਿਖਿਆ ਹੈ, "ਇਸਤਰੀ ਨੂੰ ਕਟੀ ਹੋਈ ਪਤੰਗ ਵਾਂਗ ਸਮਝਿਆ ਜਾਂਦਾ ਹੈ, ਇਸ ਦੀ ਡੋਰ ਲੁੱਟਣ ਲਈ ਹਰ ਮਰਦ ਤਿਆਰ-ਬਰ-ਤਿਆਰ ਹੈ।" ਔਰਤ ਬਾਰੇ ਪੰਜਾਬ ਦੀ ਪ੍ਰਸਿੱਧ ਕਵਿਤਰੀ ਅੰਮ੍ਰਿਤਾ ਪ੍ਰੀਤਮ ਦੇ ਵਿਚਾਰ ਵਰਣਨ ਯੋਗ ਹਨ: "ਨਾ ਬਰਾਬਰੀ ਦੀ ਇਸ ਬਣਤਰ ਵਿਚ ਅਜੇ ਤਕ ਇਸਤਰੀ ਲਈ 'ਬੇਬਸੀ' ਦਾ ਲਫ਼ਜ਼ ਇਹੋ ਜਿਹਾ ਏ ਜਿਸ ਦੇ ਅਰਥ ਉਸ ਨੂੰ ਹਮੇਸ਼ਾ ਡਿਕਸ਼ਨਰੀ ਵਿਚ ਦੇਖਣੇ ਪੈਂਦੇ ਨੇ।"

ਘਰ ਦੀ ਚਾਰ-ਦੀਵਾਰੀ ਦੇ ਅੰਦਰ ਰਹਿਣਾ ਹੀ ਇਸਤਰੀਆਂ ਦੀ ਸਭ ਤੋਂ ਵੱਡੀ ਕਮਜ਼ੋਰੀ ਸੀ। ਉਨ੍ਹਾਂ ਨੂੰ ਮਰਦਾਂ ਵਾਂਗ ਹੀ ਬਾਹਰ ਦੇ ਕੰਮ ਕਰਨੇ ਚਾਹੀਦੇ ਹਨ ਤਾਂ ਹੀ ਉਹ ਆਪਣੇ ਆਪ ਨੂੰ ਸਮਾਜ ਵਿਚ ਸੁਰੱਖਿਅਤ ਮਹਿਸੂਸ ਕਰ ਸਕਣਗੀਆਂ। ਜੇ ਉਹ ਡਰ ਕੇ ਘਰ ਦੇ ਅੰਦਰ ਹੀ ਜੁੜੀਆਂ ਰਹਿਣਗੀਆਂ ਤਾਂ ਉਹ ਕਦੇ ਵੀ ਸੁਤੰਤਰਤਾ ਦਾ ਸੁਖ ਨਹੀਂ ਮਾਣ ਸਕਣਗੀਆਂ। ਰੂਸ ਦੇ ਇਕ ਮਹਾਨ ਨੇਤਾ ਲੈਨਿਨ ਦੇ ਵਿਚਾਰ ਵੀ ਕੁਝ ਇਸੇ ਤਰ੍ਹਾਂ ਹਨ। ਉਨ੍ਹਾਂ ਨੇ ਕਿਹਾ ਹੈ: "ਜਦ ਤਕ ਇਸਤਰੀ ਨੂੰ ਰਸੋਈ ਦੀ ਗ਼ੁਲਾਮੀ ਤੋਂ ਆਜ਼ਾਦ ਨਹੀਂ ਕੀਤਾ ਜਾਂਦਾ ਉਦੋਂ ਤਕ ਉਸ ਦੀ ਅਜ਼ਾਦੀ ਅਧੂਰੀ ਹੈ।"

ਪਰੰਤੂ ਸਿਗਮੰਡ ਫ਼ਰਾਇਡ ਇਸ ਦੇ ਉਲਟ ਇਉਂ ਲਿਖਦਾ ਹੈ, "ਜਿਹੜੇ ਸਵਾਲ ਦਾ ਕਦੇ ਕਿਸੇ ਨੇ ਜਵਾਬ ਨਹੀਂ ਦਿੱਤਾ ਅਤੇ ਮੈਂ ਵੀ ਅਜੇ ਇਸ ਦਾ ਜਵਾਬ ਨਹੀਂ ਦੇ ਸਕਿਆ, ਭਾਵੇਂ ਮੈਨੂੰ ਤੀਹ ਵਰ੍ਹੇ ਸੋਚਦਿਆਂ ਹੋ ਗਏ ਹਨ। ਉਹ ਸਵਾਲ ਹੈ ਕਿ ਆਖ਼ਰ ਇਸਤਰੀ ਚਾਹੁੰਦੀ ਕੀ ਹੈ।" ਪਰੰਤੂ ਦੁਨੀਆਂ ਨੂੰ ਫ਼ਤਹਿ ਕਰ ਕੇ 'ਸੰਸਾਰ ਜੇਤੂ' ਹੋਣ ਬਾਰੇ ਸੋਚਣ ਵਾਲੇ ਮਹਾਨ ਯੋਧੇ ਨੈਪੋਲੀਅਨ ਨੇ ਕਿਹਾ, "ਮੈਨੂੰ ਚੰਗੀਆਂ ਮਾਵਾਂ ਦਿਉ, ਮੈਂ ਤੁਹਾਨੂੰ ਚੰਗੀ ਕੌਮ ਦਿਆਂਗਾ।" ਅਤੇ ਇਸੇ ਤਰ੍ਹਾਂ ਕ੍ਰਾਂਤੀਕਾਰੀ ਇਬਰਾਹੀਮ ਲਿੰਕਨ ਨੇ ਆਪਣੀ ਮਾਤਾ ਦੀ ਵਡਿਆਈ ਕਰਦਿਆਂ ਕਿਹਾ, "ਜੋ ਕੁਝ ਮੈਂ ਹਾਂ ਜਾਂ ਹੋਣ ਦੀ ਆਸ ਰੱਖਦਾ ਹਾਂ, ਆਪਣੀ ਫ਼ਰਿਸ਼ਤਿਆਂ ਵਰਗੀ ਮਾਂ ਦਾ ਸਦਕਾ ਹਾਂ।" ਅੰਗਰੇਜ਼ ਲਿਖਾਰੀ ਥੈਕਰੇ ਨੇ *ਵੈਨਿਟੀ ਫੇਅਰ* ਵਿਚ ਲਿਖਿਆ ਹੈ, "ਮਾਂ ਰੱਬ ਦਾ ਹੀ ਦੂਸਰਾ ਨਾਮ ਹੈ ਜਿਹੜਾ ਛੋਟੇ-ਛੋਟੇ ਬੱਚਿਆਂ ਦੇ ਬੁੱਲ੍ਹਾਂ ਅਤੇ ਦਿਲਾਂ ਵਿੱਚੋਂ ਨਿਕਲਦਾ ਹੈ।"

ਇਸ ਲਾਚਾਰ ਅਤੇ ਬੇਵੱਸ ਇਸਤਰੀ ਦੇ ਹੱਕ ਵਿਚ ਸਭ ਤੋਂ ਪਹਿਲਾਂ ਸੰਸਾਰ ਦੇ ਮਹਾਨਤਮ ਕ੍ਰਾਂਤੀਕਾਰੀ ਅਤੇ ਮਨੁੱਖੀ ਅਜ਼ਾਦੀਆਂ ਦੇ ਉੱਚਤਮ ਅਲੰਮਬਰਦਾਰ ਗੁਰੂ ਨਾਨਕ ਦੇਵ ਜੀ ਨੇ ਆਵਾਜ਼ ਉਠਾਈ। ਉਨ੍ਹਾਂ ਦੇ ਸਮੇਂ ਇਸਤਰੀ ਦੀ ਦਸ਼ਾ ਭਾਰਤੀ ਸਮਾਜ ਵਿਚ ਬਹੁਤ ਹੀ ਤਰਸਯੋਗ ਸੀ। ਕਿਧਰੇ ਉਹ ਚਿਤਾ ਵਿਚ ਸੜ ਕੇ ਜਾਨ ਦੇ ਰਹੀ ਸੀ, ਕਿਤੇ ਦੇਵਦਾਸੀਆਂ ਦੇ ਰੂਪ ਵਿਚ ਪ੍ਰੋਹਤ ਸ਼੍ਰੇਣੀ ਦੀ ਹੱਵਸ ਦਾ ਸ਼ਿਕਾਰ ਹੋ ਰਹੀ ਸੀ। ਕਿਧਰੇ ਰਾਜਿਆਂ ਦੀ ਨੀਤੀ ਅਤੇ ਨੀਯਤ ਦਾ ਨਿਸ਼ਾਨਾ

ਬਣ ਰਹੀ ਸੀ! ਕਿਧਰੇ ਵਿਦੇਸ਼ੀ ਹਮਲਾਵਰਾਂ ਦੇ ਹੱਥੋਂ ਉਸ ਦੀ ਬੇਪਤੀ ਹੋ ਰਹੀ ਸੀ। ਕਿਧਰੇ ਆਪਣੇ ਸਮਾਜ ਵਿਚ ਅਤੇ ਆਪਣੇ ਪਰਿਵਾਰ ਵਿਚ ਅਤੇ ਡੇਰਿਆਂ-ਮੱਠਾਂ ਆਦਿ ਧਾਰਮਿਕ ਕੇਂਦਰਾਂ ਵਿਚ ਉਸ ਦਾ ਸ਼ੋਸ਼ਣ ਅਤੇ ਤ੍ਰਿਸਕਾਰ ਹੋ ਰਿਹਾ ਸੀ। ਕਿਧਰੇ ਕਿੱਸਾਕਾਰੀ ਸਾਹਿਤਕਾਰ ਉਸਨੂੰ ਪਰ੍ਹਿਆਂ ਵਿਚ ਭੰਡ ਰਹੇ ਸਨ। ਧਾਰਮਿਕ ਗ੍ਰੰਥਾਂ ਦੀ ਵਿਚਾਰਧਾਰਾ ਵੀ ਲੋਕ ਧਾਰਨਾ ਦੀ ਹੀ ਪੁਸ਼ਟੀ ਕਰ ਰਹੀ ਸੀ। ਇਸ ਘੋਰ ਅੰਧਕਾਰ ਦੇ ਮਾਹੌਲ ਵਿਚ ਇਸਤਰੀ ਲਈ ਕਿਧਰੇ ਕੋਈ ਆਸ਼ਾ ਦੀ ਕਿਰਨ ਵੀ ਦਿਖਾਈ ਨਹੀਂ ਸੀ ਦੇ ਰਹੀ। ਦੇਸ਼ ਗ਼ੁਲਾਮੀ ਦੀਆਂ ਜ਼ੰਜੀਰਾਂ ਵਿਚ ਨੂੜਿਆ ਹੋਇਆ ਸੀ। ਸਮਾਜਿਕ ਗਿਰਾਵਟ, ਧਾਰਮਿਕ ਨਿਘਾਰ ਅਤੇ ਆਰਥਿਕ ਕੰਗਾਲੀ ਅਤੇ ਬੇਗ਼ੈਰਤੀ ਗ਼ੁਲਾਮ ਜ਼ਹਿਨੀਅਤ ਦਾ ਬੋਲਬਾਲਾ ਸੀ। ਉਸ ਵੇਲੇ ਗੁਰੂ ਨਾਨਕ ਦੇਵ ਜੀ ਨੇ ਸਾਰੇ ਧਾਰਮਿਕ ਪਿਛੋਕੜ ਅਤੇ ਸਮਾਜਿਕ ਵਿਚਾਰਧਾਰਾ ਦਾ ਖੰਡਨ ਕਰਦੇ ਹੋਏ ਇਸਤਰੀ ਦੇ ਹੱਕ ਵਿਚ ਆਵਾਜ਼ ਉਠਾਈ। ਗੁਰੂ ਨਾਨਕ ਦੇਵ ਜੀ ਨੇ ਸਮਾਜਿਕ ਗਿਰਾਵਟ/ਗਿਲਾਨੀ ਅਤੇ ਕੌਮੀ ਕਮਜ਼ੋਰੀ ਅਤੇ ਰਾਜਨੀਤਿਕ ਨਿਘਾਰ ਅਤੇ ਗ਼ੁਲਾਮੀ ਦੇ ਰੋਗ ਦੀ ਜੜ੍ਹ ਸਮਾਜ ਅੰਦਰ ਹੋ ਰਹੀ ਇਸਤਰੀ ਦੀ ਦੁਰਗੱਤ ਅਤੇ ਤ੍ਰਿਸ਼ਕਾਰ ਨੂੰ ਸਮਝਿਆ ਅਤੇ ਉਨ੍ਹਾਂ ਨੇ ਇਸਤਰੀ ਦੇ ਉਥਾਨ ਅਤੇ ਗੌਰਵ ਲਈ ਆਪਣੀ ਬਾਣੀ ਦੁਆਰਾ ਆਵਾਜ਼ ਬੁਲੰਦ ਕੀਤੀ। ਗੁਰੂ ਨਾਨਕ ਦੇਵ ਜੀ ਦੀ ਇਹ ਸਰਬਪੱਖੀ ਵਡਿਆਈ ਹੈ ਕਿ ਉਨ੍ਹਾਂ ਨੇ ਜੀਵਨ ਦੇ ਹਰ ਪੱਖ ਵਿੱਚੋਂ ਅੰਧਕਾਰ ਨੂੰ ਮਿਟਾ ਕੇ ਚਾਨਣ ਦਾ ਸੰਚਾਰ ਕੀਤਾ ਹੈ। ਭਾਈ ਗੁਰਦਾਸ ਦਾ ਇਹ ਕਹਿਣਾ "ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ" ਸਹੀ ਅਤੇ ਨਿਰਪੱਖ ਮੁਲਾਂਕਣ ਹੈ। ਗੁਰੂ ਜੀ ਨੇ ਬਾਬਾ ਆਦਮ ਦੀ ਕਥਾ ਨੂੰ ਰੱਦ ਕਰਦੇ ਹੋਏ ਇਹ ਆਖਿਆ ਕਿ ਇਸਤਰੀ ਮਰਦ ਦੀ ਇਕ ਪਸਲੀ ਵਿੱਚੋਂ ਨਹੀਂ ਜਨਮੀਂ, ਸਗੋਂ ਉਹ ਤਾਂ ਆਪ ਮਰਦ ਨੂੰ ਜਨਮ ਦੇਣ ਵਾਲੀ ਹੈ। ਮਰਦ ਇਸਤਰੀ ਦੀ ਕੁੱਖ ਤੋਂ ਜਨਮ ਲੈਂਦੇ ਹਨ। ਮਰਦਾਂ ਦੀ ਸ਼ਾਨ ਅਤੇ ਘਰ-ਗ੍ਰਿਹਸਤੀ ਇਸਤਰੀ ਕਰਕੇ ਹੀ ਹੁੰਦੀ ਹੈ। ਗੁਰੂ ਜੀ ਦਾ ਪਵਿੱਤਰ ਗੁਰਬਾਣੀ ਵਿਚ ਫ਼ੁਰਮਾਨ ਹੈ :

**ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ॥**

*(ਰਾਮਕਲੀ ਮ: ੧, ਪੰਨਾ 879)*

ਗੁਰੂ ਨਾਨਕ ਦੇਵ ਜੀ ਨੇ ਬੁਲੰਦ ਆਵਾਜ਼ ਵਿਚ ਕਿਹਾ ਕਿ ਵੱਡੇ ਰਾਜਿਆਂ ਮਹਾਰਾਜਿਆਂ, ਯੋਧਿਆਂ, ਸਾਇੰਸਦਾਨਾਂ, ਵਿਦਵਾਨਾਂ, ਗੁਰੂਆਂ, ਪੀਰਾਂ ਨੂੰ ਜਨਮ ਇਸਤਰੀ ਹੀ ਦਿੰਦੀ ਹੈ। ਜੇ ਇਹ ਸਾਰੇ ਲੋਕ ਚੰਗੇ ਹਨ ਅਤੇ ਵਡਿਆਈ ਦੇ ਪਾਤਰ ਹਨ ਤਾਂ ਉਨ੍ਹਾਂ ਦੀ ਜਣਨੀ ਇਸਤਰੀ ਬੁਰੀ ਜਾਂ ਕਲੰਕਣ ਕਿਸ ਤਰ੍ਹਾਂ ਹੋ ਸਕਦੀ ਹੈ ? ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ :

**ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥**
**ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥**
**ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥**
**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**

**ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ॥**
**ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥** *(ਵਾਰ ਆਸਾ ਮਹਲਾ ੧, ਪੰਨਾ 473)*

ਇਸਤਰੀ ਅਤੇ ਪੁਰਸ਼ ਦੀ ਬਰਾਬਰੀ ਨੂੰ ਸਪੱਸ਼ਟ ਕਰਦਿਆਂ ਗੁਰੂ ਜੀ ਨੇ ਫ਼ੁਰਮਾਇਆ ਕਿ ਸਾਰਿਆਂ ਅੰਦਰ ਜੀਵ-ਆਤਮਾ ਇਸਤਰੀ ਰੂਪ ਹੀ ਹੈ ਅਤੇ ਉਸ ਦਾ ਖ਼ਸਮ ਪਰਮਾਤਮਾ ਹੈ। ਫ਼ੁਰਮਾਨ ਹੈ:

**ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ॥**
*(ਵਾਰ ਵਡਹੰਸ, ਮਹਲਾ ੩, ਪੰਨਾ 591)*

ਗੁਰੂ ਨਾਨਕ ਦੇਵ ਜੀ ਦੇ ਮਨ ਵਿਚ ਇਸਤਰੀ ਜਾਤੀ ਪ੍ਰਤੀ ਸਤਿਕਾਰ ਅਤੇ ਹਮਦਰਦੀ ਦੀ ਭਾਵਨਾ ਬਹੁਤ ਡੂੰਘੀ ਸੀ। ਉਨ੍ਹਾਂ ਨੂੰ ਆਪਣੇ ਜੀਵਨ ਵਿਚ ਵੀ ਜਿੰਨਾ ਪਿਆਰ ਸਤਿਕਾਰ ਮਾਤਾ ਤ੍ਰਿਪਤਾ ਜੀ ਅਤੇ ਭੈਣ ਬੇਬੇ ਨਾਨਕੀ ਜੀ ਵੱਲੋਂ ਮਿਲਿਆ ਸੀ, ਉਤਨਾ ਉਨ੍ਹਾਂ ਦੇ ਪਿਤਾ ਮਹਿਤਾ ਕਾਲੂ-ਕਲਿਆਣ ਚੰਦ ਜੀ ਵੱਲੋਂ ਨਹੀਂ ਸੀ ਮਿਲ ਸਕਿਆ। ਬਾਬਰ ਬਾਣੀ ਵਿਚ ਵੀ ਗੁਰੂ ਸਾਹਿਬ ਨੇ ਇਸਤਰੀ ਦੀ ਦੁਰਦਸ਼ਾ ਦਾ ਵਰਣਨ ਇਉਂ ਕੀਤਾ ਹੈ:

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥**
**ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥**
**ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥**
**ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥**
*(ਤਿਲੰਗ ਮਹਲਾ ੧, ਪੰਨਾ 722)*

**ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥**
**ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ॥**
*(ਰਾਗੁ ਆਸਾ ਮਹਲਾ ੧, ਪੰਨਾ 417)*

ਗੁਰੂ ਅਰਜਨ ਦੇਵ ਜੀ ਨੇ ਤਾਂ ਇਸਤਰੀ ਜਾਤੀ ਨੂੰ ਬਤੀਹ ਸੁਲੱਖਣੀ ਅਤੇ ਭਰਪੂਰ ਸਦਗੁਣਾਂ ਵਾਲੀ ਆਖ ਕੇ ਪੂਰਾ ਮਾਣ-ਸਨਮਾਨ ਦਿੱਤਾ। ਗੁਰੂ ਜੀ ਫ਼ੁਰਮਾਉਂਦੇ ਹਨ ਕਿ ਅਜਿਹੇ ਸਦਗੁਣ ਭਰਪੂਰ ਇਸਤਰੀ ਜਿਸ ਘਰ ਵਿਚ ਆਵੇਗੀ ਉਥੇ ਸੁੱਖ, ਸ਼ਾਂਤੀ, ਖ਼ੁਸ਼ਹਾਲੀ ਅਤੇ ਖੇੜਾ ਬਣਿਆ ਰਹੇਗਾ ਤਥਾ ਸਵਰਗ ਹੋਵੇਗਾ। ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ:

**ਬਤੀਹ ਸੁਲਖਣੀ ਸਚੁ ਸੰਤਤਿ ਪੂਤ॥**
**ਆਗਿਆਕਾਰੀ ਸੁਘੜ ਸਰੂਪ॥**
**ਇਛ ਪੂਰੇ ਮਨ ਕੰਤ ਸੁਆਮੀ॥**
**ਸਗਲ ਸੰਤੋਖੀ ਦੇਰ ਜੇਠਾਨੀ॥**
**ਸਭ ਪਰਵਾਰੈ ਮਾਹਿ ਸਰੇਸਟ॥**
**ਮਤੀ ਦੇਵੀ ਦੇਵਰ ਜੇਸਟ॥**
**ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ॥**
**ਜਨ ਨਾਨਕ ਸੁਖੇ ਸੁਖਿ ਵਿਹਾਇ॥** *(ਆਸਾ ਮਹਲਾ ੫, ਪੰਨਾ 371)*

**ਨਿਜ ਭਗਤੀ ਸੀਲਵੰਤੀ ਨਾਰਿ ॥**
**ਰੂਪਿ ਅਨੂਪ ਪੂਰੀ ਆਚਾਰਿ ॥**
**ਜਿਤੁ ਗ੍ਰਿਹਿ ਵਸੈ ਸੋ ਗ੍ਰਿਹੁ ਸੋਭਾਵੰਤਾ ॥**
**ਗੁਰਮੁਖਿ ਪਾਈ ਕਿਨੈ ਵਿਰਲੈ ਜੰਤਾ ॥** *(ਆਸਾ ਮਹਲਾ ੫, ਪੰਨਾ 370)*

ਗੁਰੂ ਨਾਨਕ ਦੇਵ ਜੀ ਦੀ ਆਗਿਆ ਅਨੁਸਾਰ ਸਿੱਖ ਧਰਮ ਨੂੰ ਸਥਾਪਿਤ ਕਰਨ ਵਿਚ ਗੁਰੂ ਅੰਗਦ ਦੇਵ ਜੀ ਨੇ ਕਈ ਠੋਸ ਕਦਮ ਚੁੱਕੇ। ਸਮਾਜਿਕ ਬਰਾਬਰੀ ਸਥਾਪਿਤ ਕਰਨ ਅਤੇ ਸਮਾਜ ਵਿਚ ਛੂਤ-ਛਾਤ ਅਤੇ ਊਚ-ਨੀਚ ਦਾ ਵਿਤਕਰਾ ਖ਼ਤਮ ਕਰਨ ਹਿੱਤ ਉਨ੍ਹਾਂ ਵਿੱਚੋਂ ਇਕ ਕਾਰਜ ਲੰਗਰ ਮਰਯਾਦਾ 'ਸੰਗਤ-ਪੰਗਤ' ਕਾਇਮ ਕਰਨਾ ਸੀ। ਇਹ ਸ਼ੁਭ ਕਾਰਜ ਉਨ੍ਹਾਂ ਨੇ ਆਪਣੀ ਧਰਮ ਪਤਨੀ ਮਾਤਾ ਖੀਵੀ ਜੀ ਨੂੰ ਸੌਂਪਿਆ ਹੋਇਆ ਸੀ। ਉਨ੍ਹਾਂ ਨੇ ਬਹੁਤ ਯੋਗਤਾ ਅਤੇ ਸਫਲਤਾ ਨਾਲ ਇਸ ਕਾਰਜ ਨੂੰ ਨਿਬਾਹਿਆ। ਉਨ੍ਹਾਂ ਦੀ ਸਿਫ਼ਤਿ ਵਿਚ ਸਤੈ ਬਲਵੰਡਿ ਜੀ ਨੇ ਲਿਖਿਆ ਹੈ:

**ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ ॥**
**ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥**
*(ਵਾਰ ਰਾਮਕਲੀ ਰਾਇ ਬਲਵੰਡਿ, ਪੰਨਾ 967)*

ਇਸਤਰੀ ਦੀ ਬੇਕਦਰੀ ਅਤੇ ਉਸ ਨਾਲ ਦਰਿੰਦਗੀ ਦੀ ਸਭ ਤੋਂ ਵੱਡੀ ਮਿਸਾਲ ਸ਼ਾਇਦ ਸਤੀ ਦੀ ਪ੍ਰਥਾ ਅਤੇ ਵਿਧਵਾ ਨੂੰ ਪੁਨਰ ਵਿਆਹ ਦੀ ਮਨਾਹੀ ਸੀ। ਇਹ ਪ੍ਰਥਾ ਪੁਰਾਤਨ ਸਮੇਂ ਤੋਂ ਹੀ ਹਿੰਦੂ ਸਮਾਜ ਵਿਚ ਪ੍ਰਚੱਲਿਤ ਸੀ। ਜਦੋਂ ਕੋਈ ਵਿਅਕਤੀ ਮਰ ਜਾਂਦਾ ਸੀ ਤਾਂ ਉਸ ਦੀ ਪਤਨੀ ਨੂੰ ਵੀ ਮੁਰਦੇ ਪਤੀ ਦੀ ਰੂਹ ਦੀ ਖ਼ੁਸ਼ੀ ਹਿੱਤ ਜਿਊਂਦੇ-ਜੀਅ ਉਸ ਨਾਲ ਫੂਕ ਦਿੱਤਾ ਜਾਂਦਾ ਸੀ। ਇਸ ਤੋਂ ਵੱਡਾ ਤਸੀਹਾ ਅਤੇ ਜ਼ੁਲਮ ਹੋਰ ਕੀ ਹੋ ਸਕਦਾ ਹੈ? ਜੋ ਸਤੀਆਂ ਹੋਣ ਤੋਂ ਬਚ ਜਾਂਦੀਆਂ ਸਨ, ਉਨ੍ਹਾਂ ਵਿਧਵਾਵਾਂ ਨੂੰ ਪੁਨਰ ਵਿਆਹ ਕਰਨ ਦੀ ਸਖ਼ਤ ਮਨਾਹੀ ਸੀ। ਉਸ ਲਈ ਸਮਾਜ ਵਿਚ ਕੋਈ ਸਤਿਕਾਰ ਨਹੀਂ ਸੀ ਸਗੋਂ ਉਸ ਦੇ ਮਥੇ ਲੱਗਣਾ ਵੀ ਬਦਸ਼ਗਨ ਸਮਝਿਆ ਜਾਂਦਾ ਸੀ। ਭਾਵੇਂ ਇਸ ਬਾਰੇ ਉੱਨ੍ਹੀਵੀਂ ਸਦੀ ਵਿਚ ਰਾਜਾ ਰਾਮ ਮੋਹਨ ਰਾਏ ਨੇ ਹਿੰਦੂ ਸਮਾਜ ਵਿਚ ਸੁਧਾਰ ਦੀ ਲਹਿਰ ਚਲਾਈ। ਪਰੰਤੂ ਗੁਰੂ ਸਾਹਿਬ ਨੇ ਤਾਂ ਉਸ ਤੋਂ ਪਹਿਲਾਂ ਸੋਲ੍ਹਵੀਂ ਸਦੀ ਵਿਚ ਹੀ ਆਪਣੇ ਪੈਰੋਕਾਰਾਂ ਵਿੱਚੋਂ ਇਸ ਕੁਰੀਤੀ ਨੂੰ ਮਿਟਾਉਣ ਦਾ ਉਪਦੇਸ਼ ਕਰ ਦਿੱਤਾ ਸੀ। ਗੁਰੂ ਅਮਰਦਾਸ ਜੀ ਨੇ ਆਪਣੇ ਦਰਬਾਰ ਵਿਚ ਇਸਤਰੀਆਂ ਨੂੰ ਪਰਦਾ ਕਰਨ ਦੀ ਮਨਾਹੀ ਕੀਤੀ ਹੋਈ ਸੀ। ਬਾਲ-ਗੁਰੂ ਗੁਰੂ ਹਰਿ ਕ੍ਰਿਸ਼ਨ ਸਾਹਿਬ ਨੇ 'ਕੁੜੀ ਮਾਰ' ਨੂੰ ਆਪਣੀ ਸੰਗਤ ਵਿਚ ਸ਼ਮੂਲੀਅਤ ਕਰਨ ਤੋਂ ਮਨਾਹੀ ਕਰ ਦਿੱਤੀ ਸੀ। ਇਹ ਇਸਲਾਮ ਵਿਚ ਇਸਤਰੀ ਦੀ ਸਥਿਤੀ ਤੋਂ ਕਿੱਤੇ ਅੱਗੇ ਦੀ ਕਾਰਵਾਈ ਸੀ। ਇਸ ਨਾਲ ਇਸਤਰੀ ਨੂੰ ਵੀ ਮਰਦਾਂ ਦੇ ਬਰਾਬਰ ਧਰਮ-ਕਰਮ ਅਤੇ ਸਾਧ ਸੰਗਤ ਕਰਨ ਦਾ ਅਵਸਰ ਮਿਲਣ ਲੱਗਾ। ਇਸ ਤੋਂ ਇਲਾਵਾ ਉਨ੍ਹਾਂ ਨੇ ਜਿਥੇ ਵਿਧਵਾ ਦੇ ਪੁਨਰ ਵਿਆਹ ਕਰਨ ਦੀ ਰੀਤ ਚਲਾਈ, ਉਥੇ ਸਤੀ ਦੀ ਪ੍ਰਥਾ ਨੂੰ ਵੀ ਬੰਦ ਕਰਨ ਲਈ ਪ੍ਰੇਰਨਾ ਦਿੱਤੀ। ਗੁਰੂ ਅਮਰਦਾਸ ਜੀ ਨੇ ਹਰਿਦੁਆਰ ਸਤੀ ਦੇ ਤੱਟ ਉੱਤੇ ਖਲੋ

ਕੇ ਬੁਲੰਦ ਆਵਾਜ਼ ਵਿਚ ਅੱਗ ਵਿਚ ਸੜ ਮਰਨ ਵਾਲੀਆਂ ਨੂੰ ਸਤੀਆਂ ਮੰਨਣ ਤੋਂ ਇਨਕਾਰ ਕਰਦਿਆਂ ਫ਼ੁਰਮਾਇਆ ਕਿ ਅਸਲ ਸਤੀ ਤਾਂ ਉਹ ਹੋ ਸਕਦੀਆਂ ਹਨ ਜੋ ਪਤੀ ਦੇ ਬਿਰਹਾ-ਵਿਜੋਗ ਨਾਲ ਹੀ ਮਰ ਜਾਂਦੀਆਂ ਹਨ ਜਾਂ ਜੋ ਆਪਣੇ ਪਤੀ ਤੋਂ ਬਾਅਦ ਸ਼ੀਲ-ਸੰਤੋਖ ਨਾਲ ਆਪਣਾ ਜੀਵਨ ਬਸਰ ਕਰਦੀਆਂ ਹਨ। ਗੁਰੂ ਸਾਹਿਬ ਦਾ ਫ਼ੁਰਮਾਨ ਹੈ :

**ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ੍॥**
**ਨਾਨਕ ਸਤੀਆ ਜਾਣੀਅਨਿ੍ ਜਿ ਬਿਰਹੇ ਚੋਟ ਮਰੰਨਿ੍॥**
**ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨਿ੍॥**
**ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਾਲੰਨਿ੍॥**

*(ਵਾਰ ਸੂਹੀ ਮਹਲਾ ੩, ਪੰਨਾ 787)*

ਗੁਰੂ ਜੀ ਇਸਤਰੀ ਜਾਤੀ ਦੇ ਹਿੱਤਾਂ ਦਾ ਬਹੁਤ ਖ਼ਿਆਲ ਰੱਖਦੇ ਸਨ। ਉਹ ਲੜਕੀਆਂ ਦੇ ਵਿਆਹ ਸਮੇਂ ਪੰਡਤ-ਪਾਂਧੇ ਵੱਲੋਂ ਪੂਜਾ ਦਾਨ ਲੈਣ ਨੂੰ ਵੀ ਬੁਰਾ ਸਮਝਦੇ ਸਨ। ਇਸ ਪੱਖੋਂ ਉਨ੍ਹਾਂ ਨੇ ਪਰੋਹਤ ਵਰਗ ਨੂੰ ਸਖ਼ਤ ਤਾੜਨਾ ਕੀਤੀ ਹੈ ਕਿ ਅਜਿਹਾ ਦਾਨ ਲੈਣ ਵਾਲੇ ਦਾ ਜੀਵਨ ਨਿਸਫਲ ਜਾਂਦਾ ਹੈ। ਸਖ਼ਤ ਸ਼ਬਦਾਂ ਵਿਚ ਇਸਦੀ ਨਿਖੇਧੀ ਕਰਦਿਆਂ ਉਨ੍ਹਾਂ ਨੇ ਫ਼ੁਰਮਾਇਆ ਹੈ :

**ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ॥**
**ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ॥**

*(ਆਸਾ ਮਹਲਾ ੩ ਪਟੀ, ਪੰਨਾ 435)*

ਦਾਜ-ਦਹੇਜ ਦੀ ਪ੍ਰਥਾ ਵੀ ਹਿੰਦੁਸਤਾਨ ਵਿਚ ਬਹੁਤ ਪੁਰਾਣੀ ਹੈ। ਇਹ ਰੀਤ ਅੱਜ ਦੇ ਸਮਾਜ ਵਿਚ ਇਕ ਵੱਡੀ ਲਾਹਨਤ ਅਤੇ ਲੜਕੀਆਂ ਦਾ ਵੱਡਾ ਦੁਖਾਂਤ ਸਾਬਤ ਹੋ ਰਹੀ ਹੈ। ਦਾਜ-ਦਹੇਜ ਦੀ ਆੜ ਵਿਚ ਲੋਕ ਦੂਜੇ ਦੇ ਘਰ ਵਿਚ ਲੁੱਟ-ਖੋਹ ਕਰਨ ਦਾ ਯਤਨ ਕਰਦੇ ਹਨ। ਗੁਰੂ ਰਾਮਦਾਸ ਜੀ ਨੇ ਦਾਜ ਦੀ ਪ੍ਰਥਾ ਦਾ ਵਿਰੋਧ ਕੀਤਾ ਹੈ। ਇਸ ਨੂੰ ਹੰਕਾਰ ਦੀ ਭਾਵਨਾ ਦਾ ਦਿਖਾਵਾ ਮੰਨਿਆ। ਉਨ੍ਹਾਂ ਨੇ ਦੱਸਿਆ ਕਿ ਅਸਲ ਦਹੇਜ ਤਾਂ ਪਰਮਾਤਮਾ ਦੀ ਬੰਦਗੀ ਦਾ ਗੁਣ ਹੈ ਜੋ ਬੱਚੀਆਂ ਨੂੰ ਦੇਣਾ ਚਾਹੀਦਾ ਹੈ। ਸਾਡੀਆਂ ਬੱਚੀਆਂ ਇਸ ਵੱਡਮੁੱਲੇ ਦਾਜ ਤੋਂ ਖ਼ਾਲੀ ਸਹੁਰੇ ਘਰ ਜਾਂਦੀਆਂ ਹਨ, ਜਿਸ ਕਰਕੇ ਸਾਡਾ ਸਮਾਜ ਢਹਿੰਦੀ-ਕਲਾ ਵਿਚ ਜਾ ਰਿਹਾ ਹੈ। ਗੁਰੂ ਜੀ ਨੇ ਫ਼ੁਰਮਾਇਆ ਹੈ :

ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥
ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ॥
ਹਰਿ ਹਰਿ ਭਗਤੀ ਕਾਜੁ ਸੁਹੇਲਾ ਗੁਰਿ ਸਤਿਗੁਰਿ ਦਾਨੁ ਦਿਵਾਇਆ॥
ਖੰਡਿ ਵਰਭੰਡਿ ਹਰਿ ਸੋਭਾ ਹੋਈ ਇਹੁ ਦਾਨੁ ਨ ਰਲੈ ਰਲਾਇਆ॥
ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ॥
ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ॥

*(ਸਿਰੀਰਾਗੁ ਮਹਲਾ 8, ਪੰਨੇ 78-79)*

ਗੁਰਮਤਿ ਸਿਧਾਂਤ ਮਨੁੱਖ ਦੇ ਦੋਹਾਂ ਜੀਵਨ ਸੰਗਰਾਮਾਂ ਸੰਸਾਰਕ ਅਤੇ ਅਧਿਆਤਮਕ ਲਈ ਮੁਕੰਮਲ ਵਿਚਾਰਧਾਰਾ - ਜੀਵਨ ਜੁਗਤ ਅਤੇ ਇਸ ਦੁਵੱਲੇ ਸੰਘਰਸ਼ ਦਾ ਪ੍ਰੇਰਨਾ ਸਰੋਤ ਹੈ। ਗੁਰੂ ਸਾਹਿਬ ਜੀਵ-ਆਤਮਾ ਦੇ ਆਪਣੇ ਪਤੀ ਪਰਮਾਤਮਾ ਅਤੇ ਇਸਤਰੀ ਦੇ ਸੰਸਾਰਕ ਪਤੀ ਪ੍ਰਤੀ ਵਿਹਾਰ ਨੂੰ ਸੁਹਾਗਣ ਅਤੇ ਦੁਹਾਗਣ ਦੇ ਰੂਪ ਵਿਚ ਦੇਖਦੇ ਹਨ ਅਤੇ ਇਉਂ ਦੋਹਾਂ ਦੇ ਗੁਣ ਅਤੇ ਅਵਗੁਣਾਂ ਬਾਰੇ ਇਉਂ ਫ਼ੁਰਮਾਉਂਦੇ ਹਨ:

**ਖਸਮੁ ਵਿਸਾਰਹਿ ਤੇ ਕਮਜਾਤਿ ॥** *(ਆਸਾ ਮਹਲਾ ੧, ਪੰਨਾ 349)*

**ਦੋਹਾਗਣੀ ਕਿਆ ਨੀਸਾਣੀਆ ॥**
**ਖਸਮਹੁ ਘੁਥੀਆ ਫਿਰਹਿ ਨਿਮਾਣੀਆ ॥**
**ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ ॥**
*(ਸਿਰੀਰਾਗੁ ਮਹਲਾ ੧, ਪੰਨਾ 72)*

**ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ**
**ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ ॥** *(ਵਾਰ ਸੂਹੀ ਮਹਲਾ ੩, ਪੰਨਾ 785)*

**ਸਤੁ ਸੰਤੋਖੁ ਸਦਾ ਸਚੁ ਪਲੈ ਸਚੁ ਬੋਲੈ ਪਿਰ ਭਾਏ ॥**
**ਨਾਨਕ ਵਿਛੁੜਿ ਨਾ ਦੁਖੁ ਪਾਏ ਗੁਰਮਤਿ ਅੰਕਿ ਸਮਾਏ ॥**
*(ਸੂਹੀ ਮਹਲਾ ੧, ਪੰਨਾ 764)*

**ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ ॥**
**ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ ॥** *(ਸਿਰੀਰਾਗੁ ਮਹਲਾ ੧, ਪੰਨਾ 17)*

ਇਸਤਰੀ ਨੂੰ ਕਲੰਕਣ, ਨਰਕ ਘੱਲਣ ਵਾਲੀ, ਘਟੀਆ ਦਰਜੇ ਦੀ ਸਮਝ ਕੇ ਘਰ ਗ੍ਰਿਹਸਥ ਤਿਆਗਣ ਵਾਲੇ ਜੋਗੀਆਂ-ਸੰਨਿਆਸੀਆਂ ਨੂੰ ਭਾਈ ਗੁਰਦਾਸ ਜੀ ਇਉਂ ਤਾਹਨਾ ਮਾਰਦੇ ਹਨ:

**ਨਾਨਕ ਆਖੇ ਭੰਗ੍ਰ ਨਾਥ ਤੇਰੀ ਮਾਉ ਕੁਚਜੀ ਆਹੀ ॥**
**ਭਾਂਡਾ ਧੋਇ ਨ ਜਾਤਿਓਨਿ ਭਾਇ ਕੁਚਜੇ ਫੁਲੁ ਸੜਾਈ ॥**
**ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰ ਉਨਕੇ ਘਰਿ ਮੰਗਣਿ ਜਾਈ ॥**
**ਬਿਨੁ ਦਿਤੇ ਕਛੁ ਹਥਿ ਨ ਆਈ ॥੪੦** *(ਵਾਰ 1, ਪਉੜੀ 40)*

ਸਗੋਂ ਭਾਈ ਗੁਰਦਾਸ ਜੀ ਤਾਂ ਇਸਤਰੀ ਨੂੰ ਮਰਦ ਦੀ ਅਰਧੰਗਣੀ ਅਤੇ ਮਰਦ ਨੂੰ ਸਵਰਗ ਦਾ ਹੱਕਦਾਰ ਬਣਾਉਣ ਵਾਲੀ 'ਅਰਧ ਸਰੀਰੀ ਮੋਖ ਦੁਆਰੀ' ਆਖ ਕੇ ਮਾਣ ਦਿੰਦੇ ਹਨ।

ਸਿੱਖ-ਇਤਿਹਾਸ ਵਿਚ ਬੇਬੇ ਨਾਨਕੀ ਜੀ ਅਤੇ ਬੀਬੀ ਭਾਨੀ ਜੀ ਦਾ ਬਹੁਤ ਵੱਡਾ ਯੋਗਦਾਨ ਹੈ। ਬੇਬੇ ਨਾਨਕੀ ਜੀ ਨੇ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਹਿਚਾਣ ਕੀਤੀ ਅਤੇ ਗੁਰੂ ਜੀ ਦੇ ਰੱਬ ਰੂਪ ਹੋਣ ਬਾਰੇ ਸੰਸਾਰ ਨੂੰ ਸਮਝਾਇਆ ਅਤੇ ਬੀਬੀ ਭਾਨੀ ਜੀ ਨੇ ਹੀ ਗੁਰੂ ਪਿਤਾ ਸ੍ਰੀ ਗੁਰੂ ਅਮਰਦਾਸ ਜੀ ਦੀ ਅਣਥਕ ਸੇਵਾ ਕਰ ਕੇ ਗੁਰੂ ਰਾਮਦਾਸ ਜੀ ਲਈ ਗੁਰਿਆਈ ਦਾ ਵਰਦਾਨ ਲਿਆ ਸੀ। ਗੁਰੂ

ਅਮਰਦਾਸ ਜੀ ਤੋਂ ਉਨ੍ਹਾਂ ਨੂੰ ਭਗਤੀ ਦਾ ਦਾਜ ਪ੍ਰਾਪਤ ਹੋਇਆ ਸੀ। ਇਸੇ ਦਾਜ ਦੀ ਬਰਕਤ ਨਾਲ ਬੀਬੀ ਭਾਨੀ ਜੀ ਦੇ ਖ਼ਾਨਦਾਨ ਵਿਚ ਮਹਾਨ ਹਸਤੀਆਂ ਨੇ ਜਨਮ ਲਿਆ, ਜਿਨ੍ਹਾਂ ਨੇ ਹਿੰਦੁਸਤਾਨ ਦੇ ਇਤਿਹਾਸ ਨੂੰ ਪਲਟ ਕੇ ਰੱਖ ਦਿੱਤਾ।

ਛੇਵੇਂ ਪਾਤਸ਼ਾਹ ਗੁਰੂ ਹਰਿ ਗੋਬਿੰਦ ਸਾਹਿਬ ਨੇ ਸੰਤ ਸਮਰੱਥ ਰਾਮਦਾਸ ਦੇ ਸਵਾਲ ਦੇ ਜਵਾਬ ਵਿਚ ਫ਼ੁਰਮਾਇਆ ਸੀ:

ਇਸਤਰੀ ਈਮਾਨ ਹੈ। ਦੌਲਤ ਗੁਜ਼ਰਾਨ ਹੈ। ਪੁਤਰ ਨਿਸ਼ਾਨ ਹੈ।

ਖ਼ਾਲਸਾ ਪੰਥ ਦੀ ਸਾਜਨਾ ਸਮੇਂ ਮਾਤਾ ਜੀਤੋ ਜੀ ਵੱਲੋਂ ਪਵਿੱਤਰ ਅੰਮ੍ਰਿਤ ਦੀ ਤਿਆਰੀ ਸਮੇਂ ਮਿੱਠੇ ਪਤਾਸੇ ਪਾ ਕੇ ਸਦੀਵਕਾਲ ਲਈ ਖ਼ਾਲਸਾ ਪੰਥ ਵਿਚ ਨਿਮਰਤਾ ਅਤੇ ਮਿਠਾਸ ਭਰ ਦਿੱਤੀ ਅਤੇ ਇਹ ਕਾਰਜ ਇਤਿਹਾਸਿਕ ਹੋ ਨਿਬੜਿਆ। ਖ਼ਾਲਸਾ ਪੰਥ ਅੰਦਰ ਇਸਤਰੀ ਦੇ ਸਨਮਾਨ, ਬਰਾਬਰੀ ਅਤੇ ਸਤਿਕਾਰ ਦਾ ਨਤੀਜਾ ਹੀ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ-ਜੋਤਿ ਸਮਾਉਣ ਤੋਂ ਪਿੱਛੋਂ ਮਾਤਾ ਸੁੰਦਰੀ ਜੀ ਨੇ ਦਲੇਰੀ ਅਤੇ ਸਿਆਣਪ ਨਾਲ ਸਿੱਖ ਪੰਥ ਦੀ ਅਗਵਾਈ ਕੀਤੀ। ਉਨ੍ਹਾਂ ਦੇ ਅਸ਼ੀਰਵਾਦ ਸਦਕਾ ਸ. ਜੱਸਾ ਸਿੰਘ ਆਹਲੂਵਾਲੀਆ ਵਰਗੀਆਂ ਸ਼ਖ਼ਸੀਅਤਾਂ ਪੈਦਾ ਹੋਈਆਂ ਜਿਨ੍ਹਾਂ ਨੇ ਜ਼ਾਲਮਾਂ ਦਾ ਮੂੰਹ ਮੋੜ ਕੇ ਦਿੱਲੀ ਦੇ ਤਖ਼ਤ ਉੱਤੇ ਪੈਰ ਰੱਖਿਆ। ਇਸ ਤੋਂ ਪਹਿਲਾਂ ਮਾਈ ਭਾਗੋ ਜੀ ਨੇ ਬੇਦਾਵੀਆਂ ਨੂੰ ਗੁਰੂ ਜੀ ਦੇ ਮੁੜ ਲੜ ਲਾ ਕੇ ਉਹਨਾਂ ਨੂੰ ਮੁਕਤੀ ਦਾ ਹੱਕਦਾਰ ਬਣਾਇਆ ਅਤੇ ਆਪ ਖ਼ੁਦ ਮੈਦਾਨੇ ਜੰਗ ਵਿਚ ਖੰਡਾ ਖੜਕਾ ਕੇ ਇਤਿਹਾਸ ਦੀ ਪਹਿਲੀ ਇਸਤਰੀ ਵਿਰਾਂਗਣ ਅਤੇ ਜਥੇਦਾਰ ਹੋਣ ਦਾ ਮਾਣ ਪ੍ਰਾਪਤ ਕੀਤਾ।

ਗੁਰੂ ਸਾਹਿਬਾਨ ਦੇ ਉਪਦੇਸ਼ ਕਰਕੇ ਅਤੇ ਮਾਤਾ ਗੁਜਰੀ ਜੀ ਵਰਗੀਆਂ ਸ਼ਖ਼ਸੀਅਤਾਂ ਦੇ ਯੋਗਦਾਨ ਕਰਕੇ ਸਿੱਖ ਧਰਮ ਦੇ ਪੈਰੋਕਾਰਾਂ ਵਿਚ ਇਸਤਰੀ ਦਾ ਬੜਾ ਸਨਮਾਨਯੋਗ ਦਰਜਾ ਹੋ ਗਿਆ ਸੀ। ਗੁਰਮਤਿ ਗਿਆਨ ਅਤੇ ਸਿੱਖੀ ਜੀਵਨ ਦਾ ਹੀ ਕ੍ਰਿਸ਼ਮਾ ਸੀ ਕਿ ਮਾਤਾ ਗੁਜਰੀ ਜੀ ਭਾਰਤ ਦੀ ਪਹਿਲੀ ਸ਼ਹੀਦ ਔਰਤ ਬਣੇ ਅਤੇ ਭਾਰਤ ਦੇ ਇਤਿਹਾਸ ਵਿਚ ਇਕ ਨਵਾਂ ਅਧਿਆਇ ਜੋੜ ਦਿੱਤਾ। ਖ਼ਾਲਸਾ ਪੰਥ ਆਪਣੀ ਇਸਤਰੀ ਨੂੰ ਹੀ ਨਹੀਂ, ਸਗੋਂ ਦੁਸ਼ਮਨ ਦੀਆਂ ਇਸਤਰੀਆਂ ਨੂੰ ਵੀ ਇੱਜ਼ਤ ਨਾਲ ਦੇਖਦਾ ਸੀ। ਖ਼ਾਲਸਾ ਦਲਾਂ ਨੇ ਹਿੰਦੁਸਤਾਨ ਦੀਆਂ ਹਜ਼ਾਰਾਂ ਬਹੂ-ਬੇਟੀਆਂ ਨੂੰ ਦੁਰਾਨੀਆਂ ਦੇ ਪੰਜੇ ਵਿੱਚੋਂ ਛੁਡਵਾਇਆ ਤੇ ਉਨ੍ਹਾਂ ਦੇ ਘਰੀਂ ਪਹੁੰਚਾਇਆ। ਸਿੱਖ ਸਮਾਜ ਵਿਚ ਕੁੜੀ ਮਾਰਨ ਨੂੰ ਨਫ਼ਰਤ ਦੀ ਨਿਗ੍ਹਾ ਨਾਲ ਵੇਖਿਆ ਜਾਂਦਾ ਸੀ ਅਤੇ ਉਸ ਨਾਲ ਕੋਈ ਸਿੱਖ ਵਰਤੋਂ-ਵਿਹਾਰ ਨਹੀਂ ਸੀ ਰੱਖਦਾ। ਕੁੜੀ ਮਾਰਨ ਦਾ ਸ਼ੱਕ ਹੋਣ ਕਰਕੇ ਸ. ਜੱਸਾ ਸਿੰਘ ਰਾਮਗੜ੍ਹੀਏ ਨੂੰ ਪੰਥ ਵਿੱਚੋਂ ਛੇਕ ਦਿੱਤਾ ਗਿਆ ਸੀ। ਰਹਿਤਨਾਮਿਆਂ ਵਿਚ ਕੁੜੀ ਮਾਰਨ ਦੀ ਸਖ਼ਤ ਨਿਖੇਧੀ ਕੀਤੀ ਗਈ ਹੈ ਅਤੇ ਕੰਨਿਆ ਦਾ ਪੈਸਾ ਲੈਣ ਤੋਂ ਵੀ ਮਨਾਹੀ ਕੀਤੀ ਗਈ ਹੈ।

> ਗੁਰੂ ਜੀ ਕਹਿਆ- ਸੁਣ ਭਾਈ ਬਾਲਾ! ਇਹ ਵੱਡੀ ਭਾਰੀ ਹੱਤਿਆ ਹੈ, ਕੰਨਿਆ ਦਾ ਦਰਬ ਲੈਣਾ ਅਤੇ ਕੰਨਿਆ ਮਾਰਨੀ, ਪਰ ਸੰਸਾਰ ਇਸ ਹੱਤਿਆ ਵਿਚ ਲਗ ਰਹਿਆ ਹੈ।
>
> *(ਜਨਮ ਸਾਖੀ ਭਾਈ ਬਾਲਾ ਜੀ)*

ਗੁਰੂ ਕਾ ਸਿੱਖ ਹੋਇ ਸੋ ਕੰਨਿਆ ਨ ਮਾਰੇ। ਕੁੜੀ ਮਾਰ ਨਾਲ ਨਾ ਵਰਤੇ, ਕੰਨਿਆ ਦੇ ਨਾ ਪੈਸੇ ਖਾਇ। *(ਰਹਿਤਨਾਮਾ ਭਾਈ ਚੌਪਾ ਸਿੰਘ ਜੀ)*

ਮੁਗ਼ਲ ਕਾਲ ਵਿਚ ਭਾਰਤ ਦੇ ਸ਼ਹਿਰਾਂ ਵਿਚ ਵੇਸਵਾਗਨੀ ਦੇ ਅੱਡੇ ਖੁੱਲ੍ਹੇ ਹੁੰਦੇ ਸਨ, ਜਿਥੇ ਔਰਤ ਜਾਤੀ ਦੀ ਬੇਵਸੀ ਅਤੇ ਲਾਚਾਰੀ ਦਾ ਸ਼ੋਸ਼ਣ ਕੀਤਾ ਜਾਂਦਾ ਸੀ ਅਤੇ ਇਹਨਾਂ ਅੱਡਿਆਂ ਵਿਚ ਮਰਦਾਂ ਦੇ ਖਚਿਤ ਹੋਣ ਕਾਰਨ ਉਹਨਾਂ ਦੀਆਂ ਜ਼ਿੰਦਗੀਆਂ ਵਿਚ ਵੀ ਨਿਘਾਰ ਆ ਰਿਹਾ ਸੀ। ਮਰਦਾਂ-ਔਰਤਾਂ ਵਿਚ ਕਈ ਕਿਸਮ ਦੇ ਮਾਰੂ ਰੋਗ ਫੈਲ ਰਹੇ ਸਨ ਅਤੇ ਸਮਾਜਿਕ ਜ਼ਿੰਦਗੀ ਵਿਚ ਕਈ ਕਿਸਮ ਦੇ ਬਿਖੇੜੇ ਖੜੇ ਹੋ ਰਹੇ ਸਨ। ਗੁਰਮਤਿ ਨੇ ਔਰਤ ਦੇ ਇਸ ਸ਼ੋਸ਼ਣ ਨੂੰ ਰੋਕਣ ਲਈ ਅਤੇ ਪਰਿਵਾਰਕ ਜ਼ਿੰਦਗੀ ਨੂੰ ਵਧੀਆ ਬਣਾਉਣ ਹਿਤ ਮਰਦ ਅਤੇ ਔਰਤ ਦੋਹਾਂ ਨੂੰ ਉਪਦੇਸ਼ ਕੀਤਾ। ਮਰਦਾਂ ਨੂੰ ਪਰਾਈਆਂ ਔਰਤਾਂ ਵੱਲੋਂ ਰੋਕਣ ਲਈ ਇਕ ਪੱਕੀ ਰਹਿਤ-ਮਰਯਾਦਾ ਕਾਇਮ ਕੀਤੀ ਅਤੇ ਕਿਹਾ:

**ਏਕਾ ਨਾਰੀ ਜਤੀ ਹੋਇ ਪਰਨਾਰੀ ਧੀ ਭੈਣ ਵਖਾਣੈ॥**

*(ਭਾਈ ਗੁਰਦਾਸ ਜੀ, ਵਾਰ 6, ਪਉੜੀ 8)*

**ਧ੍ਰਿਗ ਲੋਇਣ ਗੁਰ ਦਰਸ ਵਿਣੁ ਵੇਖੈ ਪਰ ਤਰਣੀ॥**

*(ਭਾਈ ਗੁਰਦਾਸ ਜੀ, ਵਾਰ 27, ਪਉੜੀ 10)*

**ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ॥**

*(ਆਸਾ ਮਹਲ ੫, ਪੰਨਾ 403)*

**ਪਰਇਸਤ੍ਰੀ ਸਿਉ ਨੇਹੁ ਲਗਾਵਹਿ॥**
**ਗੋਬਿੰਦ ਸਿੰਘ ਵਹੁ ਸਿਖ ਨ ਭਾਵਹਿ॥** *(ਭਾਈ ਨੰਦ ਲਾਲ ਜੀ)*

**ਪਰ ਨਾਰੀ ਜੂਆ ਅਸਤ ਚੋਰੀ ਮਦਰਾ ਜਾਨ॥**
**ਪਾਂਚ ਐਬ ਯੇ ਜਗਤ ਮੋ ਤਜੈ ਸੁ ਸਿੰਘ ਸੁਜਾਨ॥** *(ਭਾਈ ਦੇਸਾ ਸਿੰਘ)*

**ਘਰ ਕੀ ਨਾਰਿ ਤਿਆਗੈ ਅੰਧਾ॥**
**ਪਰ ਨਾਰੀ ਸਿਉ ਘਾਲੈ ਧੰਧਾ॥** *(ਭਗਤ ਨਾਮਦੇਵ ਜੀ, ਪੰਨਾ 1164)*

**ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥**
**ਸੰਨ੍ਹੀ ਦੇਨ੍ਹਿ ਵਿਖੰਮ ਥਾਇ ਮਿਠਾ ਮਦੁ ਮਾਣੀ॥**
**ਕਰਮੀ ਆਪੋ ਆਪਣੀ ਆਪੇ ਪਛੁਤਾਣੀ॥**
**ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥** *(ਵਾਰ ਗਉੜੀ, ਮਹਲਾ ੫, ਪੰਨਾ 315)*

ਇਸਤਰੀ ਦਾ ਵੀ ਧਿਆਨ ਗੁਰਬਾਣੀ ਚੰਗੇ ਸ਼ੁੱਧ ਗ੍ਰਿਹਸਥੀ ਜੀਵਨ ਵੱਲ ਖਿੱਚਦੀ ਹੈ। ਫ਼ੁਰਮਾਇਆ ਹੈ:

**ਬਿਨੁ ਸਤ ਸਤੀ ਹੋਇ ਕੈਸੇ ਨਾਰਿ॥**
**ਪੰਡਿਤ ਦੇਖਹੁ ਰਿਦੈ ਬੀਚਾਰਿ॥**
**ਪ੍ਰੀਤਿ ਬਿਨਾ ਕੈਸੇ ਬਧੈ ਸਨੇਹੁ॥**
**ਜਬ ਲਗੁ ਰਸੁ ਤਬ ਲਗੁ ਨਹੀ ਨੇਹੁ॥ਰਹਾਉ॥** *(ਗਉੜੀ ਕਬੀਰ ਜੀ, ਪੰਨਾ 328)*

ਇਸੇ ਤਰ੍ਹਾਂ ਅੱਛੇ ਅਤੇ ਮੰਦੇ ਆਚਰਣ ਵਾਲੀਆਂ ਇਸਤਰੀਆਂ ਦੇ ਅੰਤਰ ਨੂੰ ਵੀ ਸਪੱਸ਼ਟ ਕੀਤਾ ਗਿਆ ਹੈ :

**ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕਉ ਮਾਨੁ ॥**

*(ਸਲੋਕ ਕਬੀਰ ਜੀ, ਪੰਨਾ 1373)*

ਇਸ ਸਵਾਲ ਦਾ ਜਵਾਬ ਵੀ ਅਗਲੀ ਤੁੱਕ ਵਿਚ ਸਪੱਸ਼ਟ ਕੀਤਾ ਗਿਆ ਹੈ :

**ਓਹ ਮਾਂਗ ਸਵਾਰੈ ਬਿਖੈ ਕਉ ਓਹ ਸਿਮਰੈ ਹਰਿ ਨਾਮੁ ॥**

*(ਸਲੋਕ ਕਬੀਰ ਜੀ, ਪੰਨਾ 1373)*

ਗੁਣਵੰਤੀ ਇਸਤਰੀ ਕੈਸੀ ਹੋਵੇ ? ਉਸ ਬਾਰੇ ਵੀ ਇਉਂ ਫ਼ੁਰਮਾਇਆ ਹੈ :

**ਨਿਜ ਭਗਤੀ ਸੀਲਵੰਤੀ ਨਾਰਿ ॥**
**ਰੂਪਿ ਅਨੂਪ ਪੂਰੀ ਆਚਾਰਿ ॥** *(ਆਸਾ ਮਹਲਾ ੫, ਪੰਨਾ 370)*

ਇਸ ਤਰ੍ਹਾਂ ਗੁਰਮਤਿ ਜਿਥੇ ਮਰਦ ਨੂੰ ਵੇਸਵਾਗਨੀ ਤੋਂ ਵਿਵਰਜਿਤ ਕਰ ਕੇ ਇਸਤਰੀ ਨੂੰ ਸ਼ੋਸ਼ਣ ਤੋਂ ਬਚਾਉਣ ਦਾ ਉਪਰਾਲਾ ਹੈ, ਉਥੇ ਔਰਤ ਨੂੰ ਵੀ ਆਪਦੇ ਨਿੱਜਤੱਵ ਨੂੰ ਪਾਕ-ਪਵਿੱਤਰ ਰੱਖਣ ਅਤੇ ਜਤ-ਸਤ ਉੱਤੇ ਕਾਇਮ ਰਹਿਣ ਲਈ ਪ੍ਰੇਰਿਤ ਕਰਦੀ ਹੈ। ਐਸਾ ਕਰ੍ਨ ਨਾਲ ਸਮਾਜ ਵਿਚ ਇਸਤਰੀ ਦਾ ਮਾਨ-ਸਨਮਾਨ ਅਤੇ ਸਤਿਕਾਰ ਵਧਦਾ ਹੈ ਅਤੇ ਉਸ ਦੀ ਸ਼ਖ਼ਸੀਅਤ ਸਦਗੁਣ ਭਰਪੂਰ ਬਣਦੀ ਹੈ ਅਤੇ ਸਮਾਜ ਅਜੋਕੀਆਂ ਏਡਜ਼ ਵਰਗੀਆਂ ਭਿਆਨਕ ਬਿਮਾਰੀਆਂ ਤੋਂ ਬਚ ਸਕਦਾ ਹੈ।

ਗੁਰਬਾਣੀ ਵਿਚ ਔਰਤ-ਮਰਦ ਦੋਹਾਂ ਨੂੰ ਹੀ ਐਸਾ ਖਾਣਾ ਖਾਣ ਅਤੇ ਬਸਤਰ ਪਹਿਨਣ ਲਈ ਉਪਦੇਸ਼ ਕੀਤਾ ਹੈ, ਜਿਸ ਨਾਲ ਸਰੀਰ ਨੂੰ ਕਿਸੇ ਕਿਸਮ ਦਾ ਕਸ਼ਟ ਨਾ ਹੋਵੇ ਅਤੇ ਵਿਸ਼ੇ-ਵਿਕਾਰ ਨਾ ਵਧਣ। ਜਿਸ ਖਾਣਾ ਖਾਣ ਅਤੇ ਬਸਤਰ ਪਹਿਨਣ ਨਾਲ ਮਨੁੱਖੀ ਸਰੀਰ ਨੂੰ ਕਸ਼ਟ ਹੁੰਦਾ ਹੋਵੇ ਅਤੇ ਕਾਇਆਂ ਅੰਦਰ ਵਿਸ਼ੇ-ਵਿਕਾਰ ਭੜਕਦੇ ਹੋਣ, ਉਸ ਖਾਣੇ (ਭੋਜਨ) ਅਤੇ ਪੁਸ਼ਾਕ (ਬਸਤਰ) ਤੋਂ ਵਿਵਰਜਿਤ ਕੀਤਾ ਗਿਆ ਹੈ। ਇਹ ਉੱਤਮ ਜੀਵਨ ਲਈ ਉੱਤਮ ਸਿਧਾਂਤ ਹੈ। ਫ਼ੁਰਮਾਨ ਹੈ :

**ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥**
**ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ਰਹਾਉ॥**
**ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥**
**ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ ॥**
**ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ ॥**
**ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥**
**ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ਰਹਾਉ॥**

*(ਸਿਰੀਰਾਗੁ ਮਹਲਾ ੧, ਪੰਨਾ 16)*

ਗੁਰਮਤਿ ਵਿਚ ਔਰਤ ਅਤੇ ਮਰਦ ਦੇ ਵਿਹਾਰ ਨੂੰ ਵਧੀਆ ਬਣਾਉਣ ਹਿੱਤ ਵੀ ਉਪਦੇਸ਼ ਕੀਤਾ ਗਿਆ ਹੈ। ਜਿਵੇਂ :

ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ ॥
ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥
ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ ॥
ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥

*(ਵਾਰ ਆਸਾ ਮਹਲਾ ੧, ਪੰਨਾ 470)*

ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥
ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥

*(ਸਲੋਕ ਫਰੀਦ ਜੀ, ਪੰਨਾ 1384)*

ਭਾਈ ਨੰਦ ਲਾਲ ਜੀ ਨੇ ਗੁਰਮਤਿ ਸਿਧਾਂਤ ਸਪੱਸ਼ਟ ਕਰਦਿਆਂ ਲਿਖਿਆ ਹੈ :

ਮਾਇ ਭੈਣ ਜੋ ਆਵਹਿ ਸੰਗਤਿ ॥
ਦ੍ਰਿਸਟਿ ਬੁਰੀ ਦੇਖਹਿ ਤਿਸ ਪੰਗਤਿ ॥
ਸਿਖ ਹੋਇ ਜੋ ਕਰਹਿ ਕ੍ਰੋਧ ॥
ਕੰਨਿਆ ਮੂਲ ਨ ਦੇਵਹਿ ਸੋਧ ॥
ਧੀਅ ਭੈਣ ਕਾ ਪੈਸਾ ਖਾਇ ਗੋਬਿੰਦ ਸਿੰਘ ਧੱਕੇ ਜਮ ਲਾਇ ॥੧੧॥

ਔਰਤ ਨੂੰ ਮੰਦਾ ਸਮਝਣ ਵਾਲੇ ਗ੍ਰਿਹਸਥ ਦੇ ਭਗੌੜਿਆਂ ਨੂੰ ਸਮਝਾਉਂਦਿਆਂ ਗੁਰੂ ਸਾਹਿਬ ਨੇ ਫ਼ੁਰਮਾਇਆ ਕਿ ਔਰਤ ਤੋਂ ਪਹਿਲਾਂ ਦੂਰ ਭੱਜਦੇ ਹੋ, ਫਿਰ ਕਾਮਵਸ ਹੋ ਕੇ ਪਰਾਈਆਂ ਔਰਤਾਂ ਵੱਲ ਭੱਜਦੇ ਹੋ ਜੋ ਕਿ ਗ਼ੈਰ-ਕੁਦਰਤੀ, ਗ਼ੈਰ-ਸਮਾਜਿਕ ਅਤੇ ਮੰਦਾ ਹੈ। ਇਸ ਲਈ ਗੁਰਬਾਣੀ ਮਨੁੱਖ ਨੂੰ ਗ੍ਰਿਹਸਥ ਕਰਦਿਆਂ, ਗ੍ਰਹਿ ਪਰਿਵਾਰ ਵਿਚ ਵਿਚਰਦਿਆਂ ਦੁਨੀਆਵੀ ਜੀਵਨ ਨੂੰ ਠੀਕ ਢੰਗ ਨਾਲ ਜਿਊਣ ਦੀ ਉੱਤਮ ਜੀਵਨ-ਜੁਗਤ ਦੱਸਦੀ ਹੈ। ਗੁਰਬਾਣੀ ਵਿਚ ਫ਼ੁਰਮਾਇਆ ਹੈ :

ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ ॥
ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ ॥

*(ਮਾਰੂ ਮਹਲਾ ੧, ਪੰਨਾ 1013)*

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥

*(ਰਾਮਕਲੀ ਮਹਲਾ ੧, ਪੰਨਾ 938)*

ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥

*(ਮਾਰੂ ਮਹਲਾ ੪, ਪੰਨਾ 1070)*

ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥

*(ਰਾਗੁ ਗੂਜਰੀ ਮਹਲਾ ੫, ਪੰਨਾ 522)*

ਗੁਰਬਾਣੀ ਔਰਤ ਅਤੇ ਮਰਦ ਦੋਹਾਂ ਨੂੰ ਹੀ ਸਤਿ-ਸੰਤੋਖ ਅਤੇ ਸੰਜਮ ਵਾਲੀ ਜ਼ਿੰਦਗੀ ਜਿਊਣ ਦਾ ਉਪਦੇਸ਼ ਕਰਦੀ ਹੈ। ਗੁਰਮਤਿ ਸਿਧਾਂਤ ਅਨੁਸਾਰ ਔਰਤ ਅਤੇ

ਮਰਦ ਦੋਵੇਂ ਇਕ-ਦੂਜੇ ਦੇ ਪੂਰਕ ਹਨ। ਸਮਾਜ ਦੇ ਵਿਕਾਸ, ਤਰੱਕੀ ਅਤੇ ਖ਼ੁਸ਼ਹਾਲੀ ਲਈ ਦੋਹਾਂ ਦਾ ਸੰਤੁਲਨ, ਸਤਿਕਾਰ ਅਤੇ ਸਹਿਯੋਗ ਅਤੀ ਜ਼ਰੂਰੀ ਹੈ। ਗੁਰਮਤਿ ਖ਼ੁਸ਼ਹਾਲ ਗ੍ਰਿਹਸਥੀ ਜੀਵਨ ਲਈ ਅੰਮ੍ਰਿਤਧਾਰਾ ਹੈ। ਸਾਰਿਆਂ ਦੁੱਖਾਂ ਦੀ ਦਾਰੂ ਅਤੇ ਸੁੱਖਾਂ ਦੀ ਖ਼ਾਨ ਹੈ।

ਇਸ ਤਰ੍ਹਾਂ ਗੁਰਮਤਿ ਨੇ ਸਮਾਜ ਵਿਚ ਨਵੀਂ ਕ੍ਰਾਂਤੀ ਲਿਆਂਦੀ ਅਤੇ ਇਸਤਰੀ ਦੀਆਂ ਗ਼ੁਲਾਮੀ ਦੀਆਂ ਜ਼ੰਜੀਰਾਂ ਕੱਟ ਕੇ ਉਸ ਨੂੰ ਅਜ਼ਾਦ ਕਰਵਾਇਆ ਅਤੇ ਸਮਾਜ ਵਿਚ ਮਾਣ-ਸਨਮਾਨ ਅਤੇ ਬਰਾਬਰੀ ਦਾ ਰੁਤਬਾ ਪ੍ਰਾਪਤ ਕਰਵਾਇਆ।

ਪੰਜਾਬੀ ਦੇ ਪ੍ਰਸਿੱਧ ਕਵੀ ਪ੍ਰੋ. ਪੂਰਨ ਸਿੰਘ ਨੇ ਤਾਂ 'ਮਾਂ' ਬਾਰੇ ਪੂਰੀ ਕਵਿਤਾ ਹੀ ਲਿਖੀ ਹੈ। ਉਹ ਲਿਖਦਾ ਹੈ:

*ਮਾਂ ਵਰਗਾ ਘਣਛਾਵਾਂ ਬੂਟਾ ਮੈਨੂੰ ਨਜ਼ਰ ਨ ਆਏ।*
*ਲੈਕੇ ਜਿਸ ਤੋਂ ਛਾਂ ਉਧਾਰੀ ਰੱਬ ਨੇ ਸੁਰਗ ਬਣਾਏ।*
*ਬਾਕੀ ਕੁਲ ਦੁਨੀਆਂ ਦੇ ਬੂਟੇ ਜੜ੍ਹ ਸੁੱਕਿਆਂ ਮੁਰਝਾਂਦੇ।*
*ਐਪਰ ਫੁੱਲਾਂ ਦੇ ਮੁਰਝਾਇਆਂ ਇਹ ਬੂਟਾ ਸੁੱਕ ਜਾਏ।*

ਪੰਥ ਦੇ ਮਹਾਨ ਵਿਦਵਾਨ ਭਾਈ ਗੁਰਦਾਸ ਜੀ (ਪਹਿਲੇ) ਨੇ ਇਸਤਰੀ ਬਾਰੇ ਇਉਂ ਫ਼ੁਰਮਾਇਆ ਹੈ:

**ਲੋਕ ਵੇਦ ਗੁਣੁ ਗਿਆਨ ਵਿਚਿ ਅਰਧ ਸਰੀਰੀ ਮੋਖ ਦੁਆਰੀ॥**

*(ਵਾਰ 5, ਪਉੜੀ 16)*

**ਏਕਾ ਨਾਰੀ ਜਤੀ ਹੋਇ ਪਰਨਾਰੀ ਧੀ ਭੈਣ ਵਖਾਣੈ॥**

*(ਵਾਰ 6, ਪਉੜੀ 8)*

ਪੰਜਵੇਂ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੇ ਮਰਦ ਨੂੰ ਨਿੱਜ ਨਾਰੀ ਤੀਕ ਹੀ ਸੀਮਿਤ ਰਹਿਣ ਲਈ ਪ੍ਰੇਰਿਆ ਹੈ ਤਾਂ ਜੋ ਸਮਾਜਿਕ ਜੀਵਨ ਉੱਤਮ ਬਣ ਸਕੇ ਅਤੇ ਇਸਤਰੀ ਦਾ ਸਨਮਾਨ ਅਤੇ ਸਤਿਕਾਰ ਕਾਇਮ ਰਹਿ ਸਕੇ ਅਤੇ ਸਮਾਜ ਲੱਚਰਤਾ ਅਤੇ ਵੇਸਵਾਗਨੀ ਦੀ ਘੋਰ ਬੁਰਾਈ ਤੋਂ ਬਚਿਆ ਰਹਿ ਸਕੇ। ਗੁਰੂ ਸਾਹਿਬ ਨੇ ਫ਼ੁਰਮਾਇਆ ਹੈ:

**ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥** *(ਗਉੜੀ ਸੁਖਮਨੀ ਮ: ੫, ਪੰਨਾ 274)*

**ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿੱਤ ਬਢੈਯਹੁ॥**
**ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂ ਨ ਜੈਯਹੁ॥**

*(ਚਰਿੱਤਰ ਪਖਯਾਨ, ਪਾ: ੧੦)*

ਉਕਤ ਚਰਚਾ ਤੋਂ ਸਿੱਧ ਹੁੰਦਾ ਹੈ ਕਿ ਗੁਰਮਤਿ ਵਿਚਾਰਧਾਰਾ ਨੇ ਵਿਉਂਤਬੱਧ ਅਤੇ ਤਰਕਸ਼ੀਲ ਤਰੀਕੇ ਨਾਲ ਜਿਥੇ ਸਮਾਜਿਕ ਜੀਵਨ ਨੂੰ ਉੱਤਮ ਅਤੇ ਪਵਿੱਤਰ ਬਣਾਉਣ ਅਤੇ ਇਸਤਰੀ ਦੀ ਬੰਦ-ਖ਼ਲਾਸੀ ਲਈ ਕ੍ਰਾਂਤੀਕਾਰੀ ਕਾਰਜ ਕੀਤਾ। ਜਿਸ ਦਾ ਸਦਕਾ ਸਮਾਜ ਵਿਚ ਮੁਕੰਮਲ ਇਨਕਲਾਬ ਆਇਆ ਅਤੇ ਪੈਰ ਦੀ ਜੁੱਤੀ, ਮਰਦ ਦੀਆਂ ਚੰਮ-ਖ਼ੁਸ਼ੀਆਂ ਪੂਰੀਆਂ ਕਰਨ ਅਤੇ ਬੱਚੇ ਪੈਦਾ ਕਰਨ ਵਾਲੀ ਮਸ਼ੀਨ ਅਤੇ

ਮਰਦ ਨੂੰ ਨਰਕ ਦਾ ਭਾਗੀ ਬਣਾਉਣ ਵਾਲੀ ਸਮਝੀ ਜਾਣ ਵਾਲੀ ਇਸਤਰੀ ਨੇ ਮਰਦਾਂ ਵਾਂਗ ਸਿਦਕਦਿਲੀ ਨਾਲ ਸ਼ਹੀਦੀ ਪਾਈ, ਸਗੋਂ ਆਪਣੇ ਸ਼ੀਰਖ਼ੋਰ ਬੱਚਿਆਂ ਦੇ ਟੁੱਕੜੇ-ਟੁੱਕੜੇ ਕਰਵਾਕੇ ਗਲਾਂ ਵਿਚ ਉਹਨਾਂ ਦੇ ਹਾਰ ਪੁਆਏ ਪਰੰਤੂ ਧਰਮ ਨਹੀਂ ਹਾਰਿਆ ਅਤੇ ਇਕ ਲਾਸਾਨੀ ਇਤਿਹਾਸ ਸਿਰਜਿਆ। ਮੈਦਾਨੇ-ਜੰਗ ਵਿਚ ਖੰਡਾ ਖੜਕਾਇਆ, ਜ਼ਿੰਦਗੀ ਦੇ ਹਰ ਖੇਤਰ ਵਿਚ ਮਰਦਾਂ ਦੇ ਮੋਢੇ ਨਾਲ ਮੋਢਾ ਲਾ ਕੇ ਵਿਚਰੀ ਅਤੇ ਨਵਾਂ ਇਤਿਹਾਸ ਸਿਰਜਿਆ।

ਉਪਰ ਕੀਤੇ ਵਿਸ਼ਲੇਸ਼ਣ ਉਪਰੰਤ ਇਸਤਰੀ ਦੀ ਅਜੋਕੀ ਦਸ਼ਾ ਅਤੇ ਦਿਸ਼ਾ ਬਾਰੇ ਵਿਚਾਰ ਕਰਨੀ ਵੀ ਯੋਗ ਹੋਵੇਗੀ ਤਾਂ ਜੋ ਵਰਤਮਾਨ ਸਮੇਂ ਦੀ ਸਥਿਤੀ ਸਪੱਸ਼ਟ ਹੋ ਸਕੇ।

ਇਸ ਵਿਚ ਤਾਂ ਕੋਈ ਸੰਦੇਹ ਨਹੀਂ ਹੈ ਕਿ ਗਿਆਨ-ਵਿਗਿਆਨ ਅਤੇ ਪਦਾਰਥਵਾਦ ਦੇ ਪਸਾਰ, ਪ੍ਰਚਾਰ ਅਤੇ ਸੰਚਾਰ ਦੇ ਨਵੀਨਤਮ ਸਾਧਨਾਂ ਲੋਕਰਾਜੀ ਵਿਵਸਥਾ ਵਿਚ ਔਰਤ ਨੂੰ ਵੋਟ ਦਾ ਹੱਕ ਅਤੇ ਚੋਣ ਲੜਨ ਦੀ ਖੁੱਲ੍ਹ ਆਦਿ ਕਾਰਨਾਂ ਕਰਕੇ ਇਸਤਰੀ ਦੇ ਜੀਵਨ, ਆਚਾਰ, ਵਿਹਾਰ ਅਤੇ ਆਹਾਰ ਵਿਚ ਵੱਡੀ ਤਬਦੀਲੀ ਆਈ ਹੈ। ਕਨੂੰਨ ਅਤੇ ਸਮਾਜਿਕ ਵਰਤਾਰੇ ਸਨਮੁੱਖ ਇਸਤਰੀ ਲਈ ਸਾਰੇ ਹੱਕ ਮਰਦ ਵਾਂਗ ਹੀ ਖੁੱਲ੍ਹੇ ਹਨ। ਉਹ ਹਰ ਖੇਤਰ ਅਤੇ ਸ਼ੋਭੇ (ਅਦਾਰੇ) ਵਿਚ ਕੰਮ ਕਰ ਸਕਦੀ ਹੈ। ਆਪਣੀ ਪ੍ਰਤਿਭਾ ਦਾ ਪ੍ਰਗਟਾਵਾ ਕਰ ਸਕਦੀ ਹੈ। ਵੱਡੇ-ਵੱਡੇ ਅਹੁਦਿਆਂ ਉੱਤੇ ਤਾਇਨਾਤ ਹੈ। ਰਾਜਨੀਤਿਕ, ਸਮਾਜਿਕ, ਵਿਦਿਅਕ, ਆਰਥਿਕ, ਪ੍ਰਬੰਧਕ ਸੁਰੱਖਿਆ ਬਲਾਂ ਅਤੇ ਧਾਰਮਿਕ ਖੇਤਰ ਵਿਚ ਬਿਨਾਂ ਰੋਕ-ਟੋਕ, ਬੇਝਿਜਕ ਕਾਰਜਸ਼ੀਲ ਹੈ। ਪਰੰਤੂ ਇਹ ਇਸ ਇਸਤਰੀ-ਕ੍ਰਾਂਤੀ ਦਾ ਇਕ ਪਾਸਾ ਹੈ, ਦੂਜੇ ਪਾਸੇ ਵੇਖਦਿਆਂ ਬੜੀ ਪਰੇਸ਼ਾਨੀ ਅਤੇ ਹੈਰਾਨੀ ਹੁੰਦੀ ਹੈ। ਉਸ ਦਾ ਇਸਤਰੀਤੱਵ ਹੀ ਖ਼ਤਰੇ ਵਿਚ ਪਿਆ ਜਾਪਦਾ ਹੈ। ਅੱਜ ਦੀ ਇਸਤਰੀ ਦਾਜ-ਦਹੇਜ, ਆਚਰਣ ਗਿਰਾਵਟ, ਮਾਦਾ ਭਰੂਣ-ਹੱਤਿਆ, ਬਲਾਤਕਾਰ ਅਤੇ ਲਿੰਗ ਵਿਤਕਰੇ ਵਰਗੀਆਂ ਸਮਾਜਿਕ ਬੁਰਾਈਆਂ ਦੀ ਬੁਰੀ ਤਰ੍ਹਾਂ ਸ਼ਿਕਾਰ ਹੈ। ਮਰਦਾਂ ਦੇ ਮੁਕਾਬਲੇ ਇਸਤਰੀਆਂ ਦੀ ਘੱਟ ਰਹੀ ਦਰ ਅੱਜ ਚਿੰਤਾ ਦਾ ਵਿਸ਼ਾ ਬਣ ਗਿਆ ਹੈ। ਸਮਾਜਿਕ ਸੰਤੁਲਨ ਡੋਲ ਰਿਹਾ ਹੈ। ਉਸ ਦੀ ਹੋਂਦ-ਹਸਤੀ ਹੀ ਖ਼ਤਰੇ ਵਿਚ ਹੈ।

ਇਸਤਰੀ ਦੀ ਅਜੋਕੀ ਚਿੰਤਾਜਨਕ ਦਸ਼ਾ ਲਈ ਹੋਰ ਕਾਰਨਾਂ ਦੇ ਨਾਲ ਉਹਨਾਂ ਦਾ ਆਪਣਾ ਯੋਗਦਾਨ ਘੱਟ ਨਹੀਂ ਹੈ। ਆਧੁਨਿਕ ਸਮੱਸਿਆ ਇਸਤਰੀ ਜਗਤ ਵਿਚ 'ਸਮਲਿੰਗੀ' ਦੀ ਪੈਦਾ ਹੋ ਰਹੀ ਹੈ ਜੋ ਕਿ ਪ੍ਰਫੁੱਲਿਤ ਹੋ ਕੇ ਇਕ ਮਾਡਰਨ ਵੇਸਵਾਗਮਨੀ ਦਾ ਅੱਡਾ ਹੀ ਬਣੇਗਾ ਅਤੇ ਔਰਤ ਦੀ ਜ਼ਿੰਦਗੀ ਦੇ ਸ਼ੋਸ਼ਣ ਅਤੇ ਤਬਾਹੀ ਦਾ ਰਾਹ ਖੋਲ੍ਹ ਦੇਵੇਗਾ। ਮੁੰਡਿਆਂ ਵਿਚ ਇਹ ਬਿਮਾਰੀ ਫੈਲ ਰਹੀ ਹੈ ਜੋ ਕਿ ਅਤਿ ਘਾਤਕ ਸਿੱਧ ਹੋਵੇਗੀ। ਅਜੋਕੀ ਨੌਜੁਆਨ ਇਸਤਰੀ ਨਸ਼ੇ, ਨੰਗੇਜਵਾਦ, ਅਸ਼ਲੀਲਤਾ ਅਤੇ ਅੰਗ ਪਰਦਰਸ਼ਨ, ਲੱਚਰਤਾ, ਈਰਖਾ, ਇਸਤਰੀ ਵੱਲੋਂ ਹੀ ਇਸਤਰੀ ਖ਼ਾਸ ਕਰਕੇ ਨਵ-ਜਨਮੀਆਂ ਬੱਚੀਆਂ ਦਾ ਤ੍ਰਿਸਕਾਰ ਆਦਿ ਕਾਰਨਾਂ ਕਰਕੇ ਉਨ੍ਹਾਂ ਦਾ ਇਸਤਰੀਤੱਵ ਦਾਅ ਉੱਤੇ ਲੱਗ ਗਿਆ ਹੈ। ਉਹ ਆਪਣੇ 'ਬਤੀਹ ਸੁਲਖਣੀ' ਵਾਲੇ

ਅਮੀਰ ਵਿਰਸੇ, ਸ਼ਾਨਦਾਰ ਸਭਿਆਚਾਰ, ਵਿਲੱਖਣ ਸੁਸ਼ੀਲਤਾ ਅਤੇ ਸ਼ਰਮੀਲਾਪਣ ਤੋਂ ਟੁੱਟ ਚੁੱਕੀ ਹੈ। ਅਜਿਹਾ ਉਸ ਅੰਦਰ ਆਏ ਬੇਲੋੜੇ ਖੁੱਲ੍ਹੇਪਣ ਅਤੇ ਅਖੌਤੀ ਆਧੁਨਿਕਤਾ ਦਾ ਨਤੀਜਾ ਹੈ। ਅੰਗਰੇਜ਼ੀ ਦੀ ਅਖਾਣ ਹੈ, "Intemperance of everything is bad." ਤਥਾ ਹਰ ਸ਼ੈਅ ਦੀ ਬਹੁਤਾਤ ਮਾੜੀ ਹੁੰਦੀ ਹੈ। ਇਹੋ ਗੱਲ 'ਖੁੱਲ੍ਹੇਪਣ' ਉੱਤੇ ਢੁੱਕਦੀ ਹੈ। ਗੁਰਮਤਿ ਇਸਤਰੀ ਲਈ ਸੀਲ, ਸੰਜਮ, ਸੰਤੋਖ, ਗਿਆਨ ਪ੍ਰਾਪਤੀ, ਨੇਕ-ਪਰਉਪਕਾਰੀ ਜੀਵਨ, ਕੁਰਬਾਨੀ ਕਰਨ ਦੀ ਭਾਵਨਾ ਭਾਵ "ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ"[1] ਵਾਲੀ ਜੀਵਨ-ਜੁਗਤ ਹੀ ਨਿਸਚਿਤ ਕਰਦੀ ਹੈ।

ਇਸਤਰੀ ਭਾਵੇਂ ਮਰਦਾਂ ਬਰਾਬਰ ਸਾਰੇ ਹੱਕਾਂ ਲਈ ਲੋਚਦੀ ਹੈ, ਪਰੰਤੂ ਕਾਨੂੰਨੇ-ਕੁਦਰਤ ਅਨੁਸਾਰ ਉਸ ਨੂੰ ਜੋ ਸਰੀਰਕ ਵਿਭਿੰਨਤਾ, ਸਰੀਰਕ ਕਾਰਜਕਤਾ, ਰਿਸ਼ਤਿਆਂ ਦੀ ਵਿਭਿੰਨਤਾ, ਸੁਭਾਅ, ਇੱਛਾਵਾਂ ਆਦਿ ਦਾ ਜੋ ਅੰਤਰ ਹੈ, ਉਸ ਅਸਲੀਅਤ ਦਾ ਅਹਿਸਾਸ ਹਰ ਸਮੇਂ ਕਰਨਾ ਹੀ ਹੋਵੇਗਾ। ਕੁਝ ਕਾਰਜ ਅਜਿਹੇ ਹਨ ਜੋ ਮਰਦ ਹੀ ਕਰ ਸਕਦਾ ਹੈ। ਕੁਝ ਕਾਰਜ ਅਜਿਹੇ ਹਨ ਜੋ ਇਸਤਰੀ ਹੀ ਕਰ ਸਕਦੀ ਹੈ। ਇਸ ਪ੍ਰਕਿਰਤਿਕ ਵਿਭਿੰਨਤਾ ਦਾ ਅਹਿਸਾਸ ਹੀ ਇਸਤਰੀ ਦੇ ਅਜੋਕੇ ਸੰਕਟ ਨੂੰ ਘੱਟ ਕਰ ਸਕਦਾ ਹੈ। ਇਸ ਵਿਚ ਬਿਲਕੁਲ ਸੰਦੇਹ ਨਹੀਂ ਹੈ ਕਿ ਇਸਤਰੀ ਨੂੰ ਜੀਵਨ ਵਿਚ ਬਹੁਤ ਸਾਰੇ ਖੇਤਰਾਂ ਵਿਚ ਮਰਦਾਂ ਦੇ ਬਰਾਬਰ ਹੱਕ, ਮਾਨ ਅਤੇ ਸਨਮਾਨ ਮਿਲਣਾ ਚਾਹੀਦਾ ਹੈ। ਇਸਤਰੀ ਨੂੰ ਆਪਣੇ 'ਰਾਧਾ-ਕ੍ਰਿਸ਼ਨ', 'ਸੀਤਾ-ਰਾਮ' ਅਤੇ ਸੀਤਾ ਸੁਅੰਬਰ ਵਾਲੇ ਪੁਰਾਤਨ ਸ਼ਾਨਦਾਰ ਪਿਛੋਕੜ ਨਾਲ ਜੁੜਦਿਆਂ ਵਰਤਮਾਨ ਸਮੇਂ ਦੀਆਂ ਚੁਣੌਤੀਆਂ ਦੇ ਸਨਮੁੱਖ ਹੁੰਦਿਆਂ ਆਪਣੇ ਆਪ ਨੂੰ ਭਵਿੱਖਮੁਖੀ ਬਣਾਉਣਾ ਹੋਵੇਗਾ। ਅਜੋਕੀ ਇਸਤਰੀ ਨੂੰ ਆਪਣਾ ਰੋਲ ਮਾਡਲ - ਆਦਰਸ਼ - ਬੇਬੇ ਨਾਨਕੀ ਜੀ, ਮਾਤਾ ਖੀਵੀ ਜੀ, ਬੀਬੀ ਭਾਨੀ ਜੀ, ਮਾਤਾ ਗੁਜਰੀ ਜੀ, ਮਾਈ ਭਾਗੋ ਜੀ, ਬੀਬੀ ਕਲਪਨਾ ਚਾਵਲਾ ਆਦਿ ਨੂੰ ਬਣਾਉਣਾ ਹੋਵੇਗਾ ਨਾ ਕਿ ਅੰਗ-ਪਰਦਰਸ਼ਨ ਕਰਨ ਅਤੇ ਅਸ਼ਲੀਲਤਾ ਦੀ ਮੂਰਤ ਵਜੋਂ ਲੋਕਾਂ ਦੇ ਸਾਹਮਣੇ ਸਕਰੀਨ ਦੇ ਪਰਦੇ ਉੱਤੇ ਪੇਸ਼ ਹੋਣ ਵਾਲੀਆਂ ਅਭਿਨੇਤਰੀਆਂ। ਇਸੇ ਵਿਚ ਇਸਤਰੀ ਅਤੇ ਸਮੁੱਚੇ ਸਮਾਜ ਦਾ ਭਲਾ ਹੈ। ਅਜਿਹਾ ਕਰ ਸਕਣ ਦੀ ਸੂਝ, ਗਿਆਨ ਅਤੇ ਸਮਰੱਥਾ ਇਸਤਰੀ ਨੂੰ ਗੁਰਮਤਿ ਵਿਚਾਰਧਾਰਾ ਅਤੇ ਗੁਰ-ਇਤਿਹਾਸ ਅਤੇ ਸਮੁੱਚੇ ਸਿੱਖ-ਇਤਿਹਾਸ ਵਿੱਚੋਂ ਨਿਸਚੇ ਹੀ ਪ੍ਰਾਪਤ ਹੋ ਸਕਦਾ ਹੈ। ਗੁਰਮਤਿ ਇਸਤਰੀ ਦੀ ਮੁਕੰਮਲ ਬੰਦ-ਖ਼ਲਾਸੀ, ਸੁਤੰਤਰ ਅਤੇ ਸਨਮਾਨਯੋਗ ਜੀਵਨ ਪ੍ਰਦਾਨ ਕਰਨ ਦੇ ਪੂਰੀ ਤਰ੍ਹਾਂ ਸਮਰੱਥ ਹੈ।

•

1. ਸਿਰੀਰਾਗ ਮਃ ੧, ਪੰਨਾ 62.



**ਪ੍ਰੋ. ਕਿਰਪਾਲ ਸਿੰਘ ਬਡੂੰਗਰ** (ਜਨਮ 14-1-1942) ਨੇ ਐਮ.ਏ. (ਅੰਗਰੇਜ਼ੀ) ਕਰ ਕੇ ਅਧਿਆਪਨ ਕਿੱਤਾ ਅਪਣਾਇਆ, ਪਰ ਅੰਦਰ ਛੁਪੇ ਲੀਡਰਸ਼ਿਪ ਦੇ ਗੁਣਾਂ ਸਦਕਾ ਆਪ ਜੀ ਰਾਜਨੀਤੀ ਵੱਲ ਖਿੱਚੇ ਗਏ। ਆਪ ਦੀ ਬੌਧਿਕ ਪ੍ਰਤਿਭਾ ਨੇ ਆਪ ਨੂੰ ਰਾਜਨੀਤੀ ਵਿਚ ਸਥਾਪਿਤ ਵੀ ਕਰਵਾਇਆ ਤੇ ਸਨਮਾਨਯੋਗ ਰੁਤਬਿਆਂ ਤਕ ਵੀ ਪੁਚਾਇਆ। ਡੂੰਘੇ ਧਾਰਮਿਕ ਸੰਸਕਾਰਾਂ ਵਾਲੇ ਪ੍ਰੋ. ਬਡੂੰਗਰ ਪੰਥਕ ਜਜ਼ਬੇ ਨਾਲ ਸਰਸ਼ਾਰ ਹਨ। ਆਪ ਜੀ ਅਕਾਲੀ ਮੋਰਚਿਆਂ ਵਿਚ ਅੱਗੇ ਲੱਗ ਕੇ ਸੇਵਾ ਕਰਦੇ ਰਹੇ ਤੇ ਸਾਰੇ ਮੋਰਚਿਆਂ ਵਿਚ ਜੇਲ੍ਹਾਂ ਵੀ ਕੱਟਦੇ ਰਹੇ। ਆਪ ਜੀ ਦੋ ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਵੀ ਚੁਣੇ ਗਏ ਤੇ ਆਪ ਨੇ ਇਹ ਸੇਵਾ ਪੂਰਨ ਸਿਦਕ-ਦਿਲੀ ਤੇ ਈਮਾਨਦਾਰੀ ਨਾਲ ਨਿਬਾਹੀ।

ਖ਼ੁਸ਼ਕਿਸਮਤੀ ਨਾਲ, ਬਹੁ-ਪੱਖੀ ਰਾਜਨੀਤਕ ਰੁਝੇਵਿਆਂ ਦੇ ਬਾਵਜੂਦ ਪ੍ਰੋ. ਬਡੂੰਗਰ ਨੇ ਆਪਣੀ ਅੰਦਰਲੀ ਬੌਧਿਕ ਤੇ ਮੌਲਿਕ ਪ੍ਰਤਿਭਾ ਨੂੰ ਜ਼ਿੰਦਾ ਰੱਖਿਆ ਹੈ। ਆਪ ਜੀ ਸਿੱਖ ਇਤਿਹਾਸ, ਫ਼ਲਸਫ਼ੇ, ਰਹਿਤ ਮਰਯਾਦਾ ਅਤੇ ਭਖਦੇ ਮਸਲਿਆਂ ਸੰਬੰਧੀ ਆਪਣੇ ਲੇਖ ਬਾਕਾਇਦਾ ਪ੍ਰਕਾਸ਼ਿਤ ਕਰਵਾਂਦੇ ਰਹਿੰਦੇ ਹਨ। ਆਪ ਜੀ ਹਰ ਵਿਸ਼ੇ 'ਤੇ ਖੋਜ ਕਰ ਕੇ ਮੂਲ ਸਰੋਤਾਂ ਦੇ ਆਧਾਰ 'ਤੇ ਗੁਰਮਤਿ ਸਿਧਾਂਤਾਂ ਦੀ ਤਰਕ-ਸੰਗਤ ਵਿਆਖਿਆ ਕਰਦੇ ਹਨ, ਜਿਸ ਤੋਂ ਹਰ ਵਰਗ ਦਾ ਪਾਠਕ ਲਾਭ ਉਠਾ ਸਕਦਾ ਹੈ। ਆਪ ਜੀ ਦੀਆਂ ਪਹਿਲੀਆਂ ਪੁਸਤਕਾਂ *ਗੁਰਮਤਿ ਵਿਚਾਰ ਤੇ ਸਿੱਖੀ ਜੀਵਨ*, *ਗੁਰਮਤਿ ਸਭਿਆਚਾਰ*, *ਜਿਨ੍ਹਾਂ ਧਰਮ ਨਹੀਂ ਹਾਰਿਆ* ਅਤੇ *ਜਿਨੀ ਸਚ ਪਛਾਣਿਆ* ਨੂੰ ਹਰ ਵਰਗ ਦੇ ਪਾਠਕ ਵੱਲੋਂ ਭਰਵਾਂ ਹੁੰਗਾਰਾ ਮਿਲਿਆ ਹੈ।

